੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਿਖ-ਗੁਰੂ ਪਰੰਪਰਾ

ਤੁਲਨਾਤਮਿਕ-ਅਧਿਐਨ


ਲੇਖਕ

ਆਤਮਾ ਸਿੰਘ ਸਨਖਤ੍ਰਾਵੀਂ

ਸੰਪਾਦਿਕ-ਸਤਿਜੁਗ

ਸ੍ਰੀ ਜੀਵਨ ਨਗਰ

ਜ਼ਿਲਾ ਸਰਸਾ



੧ ਮਾਘ ਸੰਮਤ ੨੦੩੪

ਕੀਮਤ : ੬ ਰੁਪੈ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਿਖ-ਗੁਰੂ ਪਰੰਪਰਾ

## ਤੁਲਨਾਤਮਿਕ-ਅਧਿਐਨ

ਲੇਖਕ

ਆਤਮਾ ਸਿੰਘ ਸਨਖਤ੍ਰਵੀ

ਸੰਪਾਦਿਕ-ਸਤਿਜੁਗ

ਸ੍ਰੀ ਜੀਵਨ ਨਗਰ

ਜ਼ਿਲਾ ਸਰਸਾ

੧ ਮਾਘ ਸੰਮਤ ੨੦੩੪

Jan 1977

ਕੀਮਤ : ੬ ਰੁਪੈ

ਪਹਿਲੀ ਵਾਰ ੧,੦੦੦

# ਸਮਰਪਨ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਭਗਤ ਤੇ
ਵਕਤੀ ਇਤਿਹਾਸਕਾਰ, ਨਾਮਧਾਰੀ ਲਿਖਾਰੀ
ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਨੂੰ
ਸਮਰਪਤ

ਮੁੱਲ ੬ ਰੁਪੈ

ਛਾਪਕ :
ਜਗਦੀਸ਼ ਸਿੰਘ
ਨਾਮਧਾਰੀ ਪ੍ਰਿੰਟਰਜ਼
ਲਾਡੋਵਾਲੀ ਰੋਡ
ਜਲੰਧਰ ਸ਼ਹਿਰ

ਅ

# ਪਰੀਚੈ

"ਸਿਖ ਗੁਰੂ ਪਰੰਪਰਾ" ਪੁਸਤਕ ਮਹੰਤ ਆਤਮਾ ਸਿੰਘ ਸਨਖਤਰਵੀ ਜੀ ਦੀ ਡੂੰਘੀ ਮੇਹਨਤ ਅਤੇ ਲਗਨ ਦਾ ਸਿਟਾ ਹੈ। ਇਸ ਪੁਸਤਕ ਦੇ ਪ੍ਰਕਾਸ਼ਨ ਨਾਲ ਸਨਖਤਰਵੀ ਜੀ ਨੇ ਬਾਕਾਇਦਾ ਪੁਸਤਕ ਲੇਖਕਾਂ ਦੀ ਪਾਲ ਵਿਚ ਪਰਵੇਸ਼ ਕੀਤਾ ਹੈ। ਜਦੋਂ ਤੋਂ ਹੋਸ਼ ਸੰਭਾਲੀ ਹੈ, ਸਨਖਤਰਵੀ ਜੀ ਦੀਆਂ ਰਚਨਾਵਾਂ, ਲੇਖ ਅਤੇ ਕਵਿਤਾਵਾਂ, ਸਤਿਜੁਗ ਦੇ ਕਾਲਮਾਂ ਵਿਚ ਪੜ੍ਹਦਾ ਆਇਆ ਹਾਂ। ਇਹਨਾਂ ਦੇ ਨਾਮ ਵਾਂਗ ਇਹਨਾਂ ਦੀਆਂ ਰਚਨਾਵਾਂ ਵੀ ਆਤਮਾ ਦੀ ਡੂੰਘਾਈ ਵਿਚੋਂ ਭਿਜ ਕੇ ਆਉਂਦੀਆਂ ਹਨ। ਸਤਿਜੁਗ ਦਾ ਕੋਈ ਵੀ ਵਿਸ਼ੇਸ਼ ਅੰਕ ਇਹਨਾਂ ਦੀ ਲਿਖਤ ਤੋਂ ਬਗੈਰ ਨਹੀਂ ਦਿਸੇਗਾ। ਅਤੇ ਪਿਛਲੇ ਨੌਂ ਦਸ ਸਾਲਾਂ ਤੋਂ ਤਾਂ ਸਤਿਜੁਗ ਦੇ ਸੰਪਾਦਨ ਦੀ ਮਹਾਨ ਜ਼ੁਮੇਵਾਰੀ ਵੀ ਇਹਨਾਂ ਦੇ ਮੋਢਿਆਂ ਤੇ ਹੈ ਜਿਸ ਨੂੰ ਆਪਣੀ ਕੁਸ਼ਲ ਯੋਗਤਾ ਅਨੁਸਾਰ ਪੂਰੀ ਕਰ ਰਹੇ ਹਨ।

ਸਨਖਤਰਵੀ ਜੀ, ਜਨਮ ਤੋਂ ਪ੍ਰਪੱਕ ਨਾਮਧਾਰੀ ਹਨ। ਸਿਆਲਕੋਟ ਜ਼ਿਲੇ ਦੇ ਪਿੰਡ ਉਗ੍ਰ ਚੱਕ (ਜਿਸ ਦਾ ਨਾਮ ਨਾਮਧਾਰੀ ਪਰਚਾਰ ਸਦਕਾ ਗੁਰੂ ਚਕ ਹੋ ਗਿਆ ਸੀ ਵਿਚ ਆਪ 1913 ਈ: ਵਿਚ ਜਨਮੇ। ਜੱਦੀ ਪਿੰਡ ਵੀਰੋਕੇ ਸੀ। ਜਦੋਂ ਆਪ ਦਾ ਜਨਮ ਹੋਇਆ ਤਾਂ ਆਪ ਦੇ ਪਿਤਾ ਸੰਤ ਬੇਲਾ ਸਿੰਘ ਪਿੰਡ ਸਦੋਵਾਲ ਵਿਖੇ ਇਕ ਸਮਾਗਮ ਸਮੇਂ ਲੰਗਰ ਦੀ ਸੇਵਾ ਕਰ ਰਹੇ ਸਨ ਸ਼ੇਰਕੋਟ ਦੇ ਸੰਤ ਪਾਲਾ ਸਿੰਘ ਜੀ ਨੇ ਆਪ ਨੂੰ ਪਿੰਡ ਸਨਖਤਰਾ ਦੀ ਧਰਮਸ਼ਾਲਾ ਦੀ ਸੇਵਾ ਲਈ ਬੈਠਾ ਦਿਤਾ। ਜਿਸ ਕਰਕੇ ਮਹੰਤ ਆਤਮਾ ਸਿੰਘ ਜੀ ਦਾ ਉਪਨਾਮ 'ਮਹੰਤ' ਜਨਮ ਤੋਂ ਹੀ ਪੈ ਗਿਆ। ਭਾਵੇਂ ਉਸ ਸਮੇਂ ਦੀ ਨਾਮਧਾਰੀ ਪਾਲਿਸੀ ਅਨੁਸਾਰ ਆਪ ਨੇ ਸਕੂਲਾਂ ਕਾਲਜਾਂ ਦੀ ਉਪਚਾਰਕ ਤੌਰ ਤੇ ਪੜ੍ਹਾਈ ਨਾ ਕੀਤੀ ਪਰ ਸੰਤ ਟਹਿਲ ਸਿੰਘ ਦੇ ' ਨਾਮਧਾਰੀ ਸ਼ਿਸ਼ਟੀ ਸੁਧਾਰ ਸਤਿਜੁਗੀ ਆਸ਼ਰਮ" ਸਨਖਤਰਾ ਵਿਚ ਤਿੰਨ ਸਾਲ ਦੇ ਹੀ ਦਾਖਲ ਹੋ ਗਏ ਜਿਥੋਂ ਗੁਰਮੁਖੀ ਹਿੰਦੀ, ਉਰਦੂ ਦੀ ਪੜ੍ਹਾਈ ਕੀਤੀ ਅਤੇ ਅਗਰੇਜ਼ੀ ਅਖਰਾਂ ਦੀ ਸ਼ਨਾਸ ਵੀ ਕੀਤੀ। ਇਹ ਇਹਨਾਂ ਦਾ ਸਿਰੜ ਅਤੇ ਸ਼ੌਕ ਹੀ ਸੀ ਜਿਸ ਕਰਕੇ ਇਹਨਾਂ ਅਖਬਾਰਾਂ, ਪੁਸਤਕਾਂ, ਕਈ ਪ੍ਰਕਾਰ ਦੇ ਗਰੰਥਾਂ ਦਾ ਅਧਿਐਨ ਕੀਤਾ ਤੇ ਘੋਖਿਆ ਅਤੇ ਨਾਲ ਹੀ ਨਾਲ ਕੁਝ ਨਾ ਕੁਝ ਲਿਖਦੇ ਰਹੇ। ਮੁਖ ਲਗਨ ਨਾਮਧਾਰੀ ਪੰਥ ਦੇ ਪਰਚਾਰ ਦੀ ਹੀ ਸੀ। ਸ੍ਰੀ ਭੈਣੀ ਸਾਹਿਬ ਤੋਂ 'ਸਤਿਜੁਗ' ਦੇ ਪ੍ਰਕਾਸ਼ਨ ਸਮੇਂ ਇਹਨਾਂ ਵਲੋਂ ਲਿਖੇ 'ਆਤਮ ਵਿਚਾਰਧਾਰਾ' ਨੂੰ ਬਹੁਤ ਪਸੰਦ ਕੀਤਾ ਗਿਆ। ਇਹਨਾਂ ਦਾ ਲਿਖਿਆ ਮਾਈ ਸਾਹਿਬਾਂ ਦਾ ਪਰਸੰਗ (ਪਾਕਿਸਤਾਨ ਵਿਚ ਹੀ ਰਹਿ ਗਿਆ) 'ਯਗ ਹੋਮ ਦੀ ਮਹਾਨਤਾ' ਆਦਿਕ ਟ੍ਰੈਕਟ ਪ੍ਰਕਾਸ਼ਤ ਕਰ ਚੁਕੇ ਹਨ।

ਨਾਮਧਾਰੀ ਸੰਗਤਾਂ ਨਾਲ ਡੂੰਘੇ ਨਿਜੀ ਸੰਪਰਕ ਹੋਣ ਕਰਕੇ ਇਹਨਾਂ ਦਾ ਸਮਾਜੀ ਅਨੁਭਵ ਬਹੁਤ ਵਿਸ਼ਾਲ ਹੈ ਜੋ ਇਹਨਾਂ ਦੇ ਗਿਆਨ ਵਿਚ ਵਾਧੇ ਅਤੇ ਵਿਸ਼ੇ ਦੀ ਪਕੜ ਵਿਚ ਸਹਾਈ ਹੁੰਦਾ ਹੈ।

ਹਥਲੀ ਪੁਸਤਕ ਮੂਲ ਰੂਪ ਵਿਚ ਸਤਿਜੁਗ ਦੀਆਂ ਅੱਸੀ ਦੇ ਕਰੀਬ ਕਿਸ਼ਤਾਂ ਵਿਚ ਪ੍ਰਕਾਸ਼ਤ ਹੋ ਚੁਕੀ ਹੈ। ਆਦਿ ਗਰੰਥ, ਦਸਮ ਗਰੰਥ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਜਨਮ ਸਾਖੀਆਂ ਅਤੇ ਹੋਰ ਧਾਰਮਿਕ ਇਤਿਹਾਸ ਦੇ ਤੀਹ ਤੋਂ ਉਪਰ ਗਰੰਥਾਂ ਤੋਂ ਇਲਾਵਾ ਅਨੇਕਾਂ ਰਸਾਲਿਆਂ ਅਖਬਾਰਾਂ ਅਤੇ ਦਸਤਾਵੇਜ਼ਾਂ ਦੇ ਅਧਿਐਨ ਦੇ ਪ੍ਰਮਾਣ ਇਸ ਪੁਸਤਕ ਚੋਂ ਮਿਲ ਸਕਦੇ ਹਨ। ਸ਼ੁਰੂ ਵਿਚ ਮਾਸਕ ਰਸਾਲਾ, ਗਿਆਨ ਅੰਮ੍ਰਿਤ ਵਲੋਂ ਨਾਮਧਾਰੀ ਪੰਥ ਵਿਰੁਧ ਆਰੰਭ ਕੀਤੇ ਪ੍ਰਚਾਰ ਦੇ ਉਤਰ ਵਜੋਂ ਇਹ ਲੇਖ ਛਪਣੇ ਸ਼ੁਰੂ ਹੋਏ ਜੋ ਲੰਮੇ ਚਿਰ ਤਕ ਸਤਿਜੁਗ 'ਚ ਛਪਦੇ ਰਹੇ। ਹੁਣ ਇਹਨਾਂ ਦੇ ਪੁਸਤਕ ਰੂਪ ਵਿਚ ਪ੍ਰਗਟ ਹੋਣ ਨਾਲ ਮੇਹਨਤ ਨਾਲ ਇਕਤਰ ਕੀਤੀ ਗਈ ਸਮਗਰੀ ਇਕ ਜਿਲਦ ਵਿਚ ਸੁਰਖਿਅਤ ਹੋ ਗਈ ਹੈ, ਜੋ ਖੋਜੀਆਂ ਅਤੇ ਚਿੰਤਕਾਂ ਵਾਸਤੇ ਬੜੀ ਸਹਾਇਕ ਸਿਧ ਹੋਵੇਗੀ।

ਸਨਖਤਰਵੀ ਜੀ ਨੇ ਸਿਖ ਗੁਰੂ ਪਰੰਪਰਾ ਦੇ ਵਿਸ਼ੇ ਨੂੰ ਦਾਰਸ਼ਨਿਕ ਅਤੇ ਇਤਿਹਾਸਕ ਦੋਹਾਂ ਪੱਖਾਂ ਤੋਂ ਲਿਆ ਹੈ। ਅਜਿਹੀਆਂ ਸਿਧਾਂਤਕ ਬਹਿਸਾਂ ਵਾਲੇ ਮਜ਼ਮੂਨ ਅਕਸਰ ਲੰਮੇ ਅਤੇ ਖੁਸ਼ਕ ਹੁੰਦੇ ਹਨ। ਇਹਨਾਂ ਨੂੰ ਛਾਪਣ ਦੀ ਹਿੰਮਤ ਉਹ ਹੀ ਕਰ ਸਕਦਾ ਹੈ ਜਿਸ ਵਿਚ ਪੰਥ ਪਰਚਾਰ ਦੀ ਲਿਲ੍ਹ ਪ੍ਰਬਲ ਹੋਵੇ। ਇਸੇ ਮੰਤਵ ਲਈ ਇਹਨਾਂ ਅਪਣੀ ਯੋਜਨਾ ਅਨੁਸਾਰ ਕਝ ਵਿਅਕਤੀਆਂ ਨੂੰ ਪ੍ਰੇਰਨ ਦਾ ਸਫਲ ਉਦਮ ਕੀਤਾ, ਅਤੇ ਕਾਮਨਾ ਇਹ ਹੀ ਰਖਦੇ ਹਨ ਕਿ ਆਈਆਂ ਰਕਮਾਂ ਦੇ ਇਵਜ਼ਾਨੇ ਵਿਚ ਪੁਸਤਕਾਂ ਦੇ ਕੇ ਵੱਧ ਤੋਂ ਵੱਧ ਪ੍ਰਚਾਰ ਕੀਤਾ ਜਾਵੇ। ਇਹਨਾਂ ਦੀ ਸਾਰੀ ਘਾਲਨਾ ਬਹੁਤ ਸਰਾਹਨੀ ਤੇ ਪਰਸੰਸਾ ਯੋਗ ਹੈ। ਨਾਮਧਾਰੀ ਸੰਗਤਾਂ ਦਾ ਵਿਸ਼ੇਸ਼ ਕਰ ਕੇ ਫਰਜ਼ ਬਣਦਾ ਹੈ ਕਿ ਇਸ ਪੁਸਤਕ ਦਾ ਨਿਘਾ ਸੁਆਗਤ ਕਰਨ ਤਾਂ ਜੋ ਸਨਖਤਰਵੀ ਜੀ ਦੀ ਅਨੁਭਵੀ ਕਲਮ ਰਾਹੀਂ ਹੋਰ ਵੀ ਵਡਮੁਲੀਆਂ ਕ੍ਰਿਤਾਂ ਦਾ ਪ੍ਰਕਾਸ਼ ਹੋ ਸਕੇ। ਸਨਖਤਰਵੀ ਜੀ ਤੋ ਨਾਮਧਾਰੀ ਜਗਤ ਨੂੰ ਹੋਰ ਵੀ ਬਹੁਤ ਆਸਾਂ ਹਨ। 'ਸਿਖ ਗੁਰੂ ਪਰੰਪਰਾ' ਦੇ ਪ੍ਰਕਾਸ਼ ਤੇ ਮੈਂ ਸਨਖਤਰਵੀ ਜੀ ਨੂੰ ਹਾਰਦਿਕ ਵਧਾਈ ਦਿੰਦਾ ਹਾਂ।

ਜਗਦੀਸ਼ ਸਿੰਘ

ਪ੍ਰਧਾਨ

ਸ੍ਰੀ ਭੈਣੀ ਸਾਹਿਬ                ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ

## ਸਹਾਇਕ ਸੱਜਨਾਂ ਦੇ ਨਾਮ

੧੦੨੦/- ਨਾਮਧਾਰੀ ਸੰਗਤ ਲੰਦਨ
੧੧੧'- ਸੰਤ ਬਾਵਾ ਸਿੰਘ ਲੈਸਟਰ ਯੂ. ਕੇ.
੧੧੧/- ਹਰੀ ਸਿੰਘ ਭੋਗਲ ਯੂ. ਕੇ.
੧੨੪/- ਸੰਤ ਏਕਮ ਸਿੰਘ ਜੀ ਬਰਮਿੰਘਮ ਯੂ. ਕੇ.
੯੨/- ਸੰਤ ਨਿਰੰਜਨ ਸਿੰਘ ਜੀ ਗਹੀਰ ਲੰਡਨ ਯੂ. ਕੇ.
੩੦੦/- ਸੰਤ ਸਾਧਾ ਸਿੰਘ ਜੀ ਫਰੀ ਇੰਡੀਆ ਗੰਨ ਵਰਕਸ ਜੰਮੂ ਤਵੀ
੨੫੦/- ਸੰਤ ਕੁਲਦੀਪ ਸਿੰਘ ਜੀ ਮਾਡਰਨ ਗਨ ਵਰਕਸ ਜੰਮੂ
੧੦੦/- ਸ੍ਰ: ਸਾਧੂ ਸਿੰਘ ਜੀ ਐਸ. ਡੀ. ਓ. ਰਾਣੀਆ
੧੦੦/- ਸੰਤ ਜਗਤ ਸਿੰਘ ਜੀ ੮ ਐਨ. ਐਨ. ਗੰਗਾ ਨਗਰ
੧੦੦/- ਪੰਡਤ ਗੁਰਚਰਨ ਸਿੰਘ ਜੀ (ਆਧੀਆਂ) ਗੁਰਦਾਸਪੁਰ
੧੦੦/- ਬਾਬੂ ਬਚਨ ਸਿੰਘ ਜੀ ਰੀਟਾਇਰਡ ਇੰਨਜੀਨੀਅਰ ਲੁਧਿਆਣਾ
੧੦੦/- ਬਾਬੂ ਨਿਧਾਨ ਸਿੰਘ ਜੀ ਮਾਡਲ ਟਾਊਨ ਲੁਧਿਆਣਾ
੧੦੦/- ਸੰਤ ਗੁਪਾਲ ਸਿਘ ਜੀ ਜਮਸ਼ੈਦਪੁਰ
੧੦੦/- ਸੰਤ ਇੰਦਰ ਸਿੰਘ ਅਜੀਤ ਸਿੰਘ ਰੌਲੀਆਂ (ਹੁਸ਼ਿਆਰਪੁਰ)
੧੦੦/- ਸੰਤ ਨਰੈਣ ਸਿੰਘ ਜੀ ਨੰਬਰਦਾਰ ਹੋਠੀਆ (ਗੁਰਦਾਸਪੁਰ)
੧੦੦/- ਸੂਬਾ ਦੀਵਾਨ ਸਿੰਘ ਜੀ ਚੰਗਮਦੀ
੧੦੦/- ਬਾਬਾ ਮੇਹਰ ਸਿੰਘ ਜੀ ਤਾਊ (ਡਾਲਟਨ ਗੰਜ)
੧੦੦/- ਸੰਤ ਮਹਿੰਦਰ ਸਿਘ ਜੀ ਬਾਲੀ ਨਗਰ (ਦਿਲੀ)
੧੦੦/- ਸ੍ਰ: ਵਜ਼ੀਰ ਸਿੰਘ ਜੀ ਤਲਿਹਾੜੇ ਵਾਲੇ ਪੰਜਾਬੀ ਬਾਗ ਦਿਲੀ
੫੦/- ਸੰਤ ਸੁਰਿੰਦਰ ਪਾਲ ਸਿੰਘ ਜੀ ਚੰਡੀਗੜ੍ਹ
੫੦/- ਸੰਤ ਲਾਭ ਸਿੰਘ ਜੀ ਅਜ਼ਾਦ ਮਾਰਕੀਟ ਵਾਲੇ (ਹੈਦਰਾਬਾਦ)
੫੦/- ਜਥੇਦਾਰ ਹਰਦਿਆਲ ਸਿੰਘ ਜੀ ਕਾਲਕਾ
੨੫/- ਸੰਤ ਖੁਸ਼ਹਾਲ ਸਿੰਘ ਜੀ ਵੈਦ (ਗੁਪਤ) ਬਨਾਰਸ

———

੩੩੮੪/- ਕੁਲ ਜੋੜ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

# ਕਿਉਂ ਤੇ ਕਿਸ ਲਈ

ਜਿਥੇ ਆਸਤਿਕਵਾਦੀ ਸੰਸਾਰ ਵਿਚ ਗੁਰੂ ਚੇਲਾ, ਗੁਰੂ ਸਿੱਖ, ਮੁਰਸ਼ਦ ਮੁਰੀਦ ਅਤੇ ਪੀਰ ਮੁਰੀਦੀ ਦਾ ਸਿਸਟਮ ਬਹੁਤ ਚਿਰ ਤੋਂ ਚਲਿਆ ਆ ਰਿਹਾ ਹੈ, ਉਥੇ ਵਰਨਾ ਆਸ਼ਰਮਾਂ ਜਾਂ ਮਜ਼ਬਾਂ ਦੀ ਮਾਨ ਮਰਯਾਦਾ ਨੂੰ ਦਰਸਾਉਣ ਵਾਸਤੇ ਵੇਦ ਸ਼ਾਸਤ੍ਰ, ਪੁਰਾਣ ਤੇ ਗੀਤਾ ਆਦਿਕ ਗ੍ਰੰਥ ਅਥਵਾ ਕੁਰਾਨ ਫੁਕਰਾਨ ਤੌਰਤੇ, ਅੰਜੀਲ. ਬਾਈਬਲ ਆਦਿਕ ਕਤਾਬਾਂ ਦੇ ਲਿਖਣ ਲਿਖੌਣ ਦੀ ਰਿਵਾਇਤ ਵੀ ਬਹੁਤ ਦੇਰ ਤੋਂ ਚਲੀ ਆ ਰਹੀ ਹੈ, ਅਰ ਹਰ ਹਾਲਤ ਵਿਚ ਹਰ ਇਕ ਮਜ਼ੁਬ ਵਲੋਂ ਵਖ-ਵਖ ਖਿਆਲਾਂ ਅਨੁਸਾਰ ਇਹਨਾਂ ਪੁਸਤਕਾਂ ਨੂੰ ਈਸ਼ਵਰੀ ਤੇ ਖ਼ੁਦਾਈ ਕਲਾਮ ਆਖਿਆ ਤੇ ਸਤਿਕਾਰਿਆ ਜਾਂਦਾ ਹੈ। ਇਹਨਾਂ ਪਸਤਕਾਂ ਦੁਆਰਾ ਹੀ ਹਰ ਇਕ ਮਜ਼ੁਬ ਨੂੰ ਆਪੋ ਅਪਣੇ ਅਸੂਲਾਂ ਦਾ ਗਿਆਨ ਹੁੰਦਾ ਹੈ। ਸਗੋਂ ਹਰ ਇਕ ਮਜ਼ੁਬ ਆਪਣੇ ਮਜ਼ੁਬੀ ਪੁਸਤਕ ਨੂੰ ਅਪਣਾ ਵਿਧਾਨਕ ਗ੍ਰੰਥ ਸਮਝਦਾ ਅਤੇ ਉਸਦੇ ਅਨੁਸਾਰ ਅਪਣੇ ਮਜ਼ੁਬੀ ਜੀਵਨ ਵਿਚ ਅਮਲ ਕਰਨ ਦਾ ਜਤਨ ਕਰਦਾ ਹੈ।

ਪਰ ਇਤਨਿਆਂ ਗ੍ਰੰਥਾਂ ਤੇ ਕਿਤਾਬਾਂ ਦੇ ਹੁੰਦਿਆਂ ਅਤੇ ਇਹਨਾਂ ਵਿਚ ਲਿਖੇ ਅਸੂਲਾਂ ਤੇ ਅਮਲ ਕਰਦਿਆਂ ਕਦੇ ਕਿਸੇ ਮਜ਼ੁਬ ਨੇ ਇਹਨਾਂ ਧਾਰਮਿਕ ਪੁਸਤਕਾਂ ਨੂੰ ਸ੍ਰੀ ਬ੍ਰਹਮਾ, ਬਿਆਸ, ਭਗਵਾਨ ਕ੍ਰਿਸ਼ਨ, ਬੁੱਧ, ਅਥਵਾ ਹਜ਼ਰਤ ਮੁਹੰਮਦ, ਮੂਸਾ. ਈਸਾ, ਆਦਿਕ ਪੈਗੰਬਰਾਂ ਦਾ ਵਿਅਕਤੀਗਤ ਰੂਪ ਤਸੱਵਰ ਨਹੀਂ ਕੀਤਾ।

ਪੰਜ ਸੌ ਸਾਲ ਹੋਇਆ ਹੈ ਜਦੋਂ ਭਾਰਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਹੋਇਆ। ਉਹਨਾਂ ਨੇ ਅਪਣੇ ਸਮੇਂ ਵਿਚ ਪ੍ਰਗਟ ਹੋਕੇ ਅਪਣੀ ਦੀਰਘ ਦ੍ਰਿਸ਼ਟੀ ਨਾਲ ਉਸ ਵਕਤ ਦੇ ਸੰਸਾਰ ਨੂੰ ਤਕਿਆ ਤਾਂ ਬਾਵਜਦ ਸਾਰੇ ਵੇਦਾਂ,

ਕਤੇਬਾਂ. ਪੰਡਤਾਂ, ਤੇ ਮੁਲਾਣਿਆਂ ਦੀ ਹੋਂਦ ਮੌਜੂਦ ਹੋਣ ਤੇ ਵੀ ਬਹੁਤ ਸਾਰੇ ਲੋਕਾਂ ਨੂੰ ਅਗਿਆਨਤਾ ਦੀ ਅੱਗ ਨਾਲ ਸੜਦਿਆਂ ਤੇ ਲੂਸਦਿਆਂ ਵੇਖਿਆ।

ਜਿਹਾ ਕਿ :-"**ਬਾਬਾ ਵੇਖੈ ਧਿਆਨ ਧਰ ਜਲਦੀ ਸਭ ਪ੍ਰਿਥਵੀ ਦਿਸ ਆਈ**"

ਅਰ ਇਸ ਬਲ ਰਹੀ ਅੱਗ ਦਾ ਵਡਾ ਕਾਰਨ ਇਹ ਅਨੁਭਵ ਕੀਤਾ ਕਿ :

**"ਬਾਝਹੁ ਗੁਰੂ ਗੁਬਾਰ ਹੈ. ਹੈ ਹੈ ਕਰਦੀ ਸੁਣੀ ਲੁਕਾਈ"**

ਭਾਈ ਗੁਰਦਾਸ ਵਾਰ ੧

ਜਿਨ੍ਹਾਂ ਲੋਕਾਂ ਨੇ ਉਸ ਵਕਤ ਵੇਦਾਂ, ਪੁਰਾਨਾਂ, ਗ੍ਰੰਥਾਂ ਦੀ ਹੋਂਦ ਦਾ ਦਾਅਵਾ ਵੀ ਕੀਤਾ. ਭਾਈ ਗੁਰਦਾਸ ਜੀ ਉਨ੍ਹਾਂ ਨੂੰ ਵੇਦਾਂ ਪੁਰਾਨਾਂ ਦੀ ਪੁਜੀਸ਼ਨ ਸਮਝਾਉਣ ਵਾਸਤੇ ਲਿਖਿਆ ਕਿ ਭਾਈ :—

**"ਬੇਦ ਗ੍ਰੰਥ, ਗੁਰ ਹਟ ਹੈ, ਜਿਤ ਲਗ ਭਵਜਲ ਪਾਰ ਉਤਾਰਾ।**
**(ਪਰ) ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।"**

(ਵਾਰ ਭਾਈ ਗੁਰਦਾਸ ੧)

ਇਹੋ ਕਾਰਨ ਸੀ, ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ ਮਜ਼੍ਹਬ ਦੁਆਰਾ ਦੁਨੀਆਂ ਉਤੇ ਨਾਮ ਦਾਨ, ਇਸ਼ਨਾਨ. ਧਰਮ ਦੀ ਕਿਰਤ ਕਰਨ, ਤੇ ਵੰਡ ਕੇ ਛਕਣ. ਅਰ ਹੋਰ ਅਗਿਆਨਤਾ, ਵਹਿਮਾਂ, ਭਰਮਾਂ ਨੂੰ ਦੂਰ ਕਰਨ ਵਾਸਤੇ ਵੇਦਾਂ, ਗ੍ਰੰਥਾਂ ਦੀ ਹੋਂਦ ਵਿਚ ਵਿਅਕਤੀਗਤ (ਦੇਹਧਾਰੀ) ਗੁਰੂ ਨੂੰ ਕਾਇਮ ਕਰਨ ਦਾ ਇਕ ਸਿਧਾਂਤ ਕਾਇਮ ਕੀਤਾ।

ਅਪਣੇ ਜੀਵਨ ਕਾਲ ਸਮੇਂ ਜਿਥੇ ਗੁਰੂ ਜੀ ਨੇ ਹਰ ਮਨੁੱਖ ਨੂੰ ਆਪਣੇ ਪਵਿਤ੍ਰ ਬਚਨਾਂ ਦੁਆਰਾ (ਵਾਰਤਿਕ ਰੂਪ ਵਿਚ) ਉਪਦੇਸ਼ ਦਿੱਤੇ, ਉਥੇ ਸ਼ਬਦਾਂ ਸ਼ਲੋਕਾਂ, ਛੰਦਾਂ. ਪਉੜੀਆਂ ਦੁਆਰਾ ਕਾਵਿ ਰੂਪ ਵਿਚ ਬਾਣੀ ਵੀ ਉਚਾਰੀ ਅਤੇ ਇਕ ਥਾਂ "ਨਾਨਕ ਸਾਇਰ ਇਵ ਕਹਿਆ" ਲਿਖ ਕੇ ਅਪਣੀ ਕਵਿਤਾ ਦਾ ਸਪਸ਼ਟੀਕਰਨ ਵੀ ਕਰ ਦਿੱਤਾ। ਇਸ ਤਰਾਂ ਦੂਜੇ, ਤੀਜੇ ਅਤੇ ਚੌਥੇ ਸਤਿਗੁਰੂ ਜੀ ਵੀ ਅਪਣੇ ਅਪਣੇ ਸਮੇਂ ਵਿਚ ਵਾਰਤਿਕ ਬਚਨ ਬਿਲਾਸਾਂ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਾਵਿ ਰਚਨਾ ਦੇ ਆਧਾਰ ਤੇ ਢੰਗ ਨਾਲ ਬਾਣੀ ਦਾ ਉਚਾਰਨ ਕਰਦੇ ਰਹੇ, ਸਗੋਂ ਪੰਜਵੇਂ ਸਤਿਗੁਰਾਂ ਨੇ ਪੂਰਵਅੰਕਿਤ ਬਾਣੀ ਅਤੇ ਆਪਣੀ ਕ੍ਰਿਤ ਬਾਣੀ ਦਾ ਸੰਗ੍ਰਹਿ ਕਰਕੇ ਇਸ ਨੂੰ ਪੋਥੀ ਦਾ ਰੂਪ ਅਤੇ ਨਾਮ ਦਿੱਤਾ।

ਜਿਹਾ ਕਿ :—

ਸੂਚੀ ਪਤ੍ "ਪੋਥੀ" ਕਾ ਤਤਕਰਾ ਰਾਗਾਂ ਕਾ,
੪੧. ਜੋਤੀ ਜੋਤ ਸਮਾਵਣੇ ਕਾ ਚਲਿਤ੍,
ਸੰਬਤ ੧੬੬੧ ਮਿਤੀ ਭਾਦਉ ਵਦੀ ਏਕਮੀ,
"ਪੋਥੀ" ਲਿਖ ਪਹੁੰਚੇ ।

(ਵੇਖੋ ਬੀੜ ਕਰਤਾਰਪੁਰ ਵਾਲੀ)

ਉਸ ਵਕਤ ਤੋਂ ਲੈਕੇ ਸ੍ਰੀ ਗ੍ਰੰਥ (ਪੋਥੀ) ਸਾਹਿਬ ਨੂੰ ਸਿੱਖ ਸਮਾਜ ਵਿਚ ਇਕ ਸਰਵ ਸ੍ਰੇਸ਼ਟ ਧਰਮ ਗ੍ਰੰਥ ਮੰਨਿਆ ਜਾਣ ਲੱਗਾ । ਪਰ ਜਿਵੇਂ ਬਾਕੀ ਸਮਾਜਿਕ ਗ੍ਰੰਥਾਂ ਦੀ ਹੋਂਦ ਨਾਲ ਉਹਨਾਂ ਗ੍ਰੰਥ ਸਿਰਜਨਹਾਰਾਂ ਦੀ ਪ੍ਰਜੀਸ਼ਨ ਤੇ ਵਿਅਕਤੀ ਤਵ ਦੇ ਮਿਆਰ ਵਿਚ ਸ਼ੁਰੂ ਤੋਂ ਲੈ ਕੇ ਕੋਈ ਫਰਕ ਨਹੀਂ ਸੀ ਪਿਆ ਇਸੇ ਤਰ੍ਹਾਂ ਸ੍ਰੀ ਪੋਥੀ ਸਾਹਿਬ ਦੇ ਬਣ ਜਾਣ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਾਇਮ ਕੀਤੇ ਵਿਅਕਤੀਗਤ ਗੁਰੂ ਸਿਧਾਂਤ ਦੀ ਪ੍ਰੰਪਰਾ ਵਿਚ ਵੀ ਕੋਈ ਫਰਕ ਨ ਪਿਆ, ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਾਦ ਉਨਾਂ ਦੇ ਸਾਹਿਬ ਜ਼ਾਦੇ (ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ) ਗੁਰ ਗੱਦੀ ਤੇ ਬਿਰਾਜਮਾਨ ਹੋਏ । ਅਰ ਉਨ੍ਹਾਂ ਤੋਂ ਬਾਦ ਸਤਵੇਂ, ਅਠਵੇਂ, ਨੌਵੇਂ, ਦਸਵੇਂ ਵਿਅਕਤੀਗਤ (ਦੇਹਧਾਰੀ) ਗੁਰੂਆਂ ਦੀ ਸਥਾਪਨਾ ਹੁੰਦੀ ਰਹੀ, ਜਿਸ ਨੂੰ ਸਮੁੱਚੇ ਤੌਰ ਤੇ ਸਾਰੇ ਸਿੱਖ ਤੇ ਦੂਜੇ ਸਮਾਜ ਵੀ ਮੰਨਦੇ ਹਨ । ਅਰ ਇਸਦੇ ਨਾਲ ਨਾਲ ਸ੍ਰੀ ਆਦਿ ਤੇ ਦਸਮ ਗ੍ਰੰਥ ਸਾਹਿਬਾਂ ਦੀ ਪਵਿਤ੍ਰ ਬਾਣੀ ਦੇ ਪਾਠ ਸਤਿਕਾਰ ਦੀ ਰਵਾਇਤ ਵੀ ਸਮੇਂ ਅਨੁਸਾਰ ਚਲਦੀ ਰਹੀ ਤੇ ਹੁਣ ਚਲ ਰਹੀ ਹੈ । ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਈਸ਼ਵਰੀ ਨੇਤ, ਬਾਈਧਾਰ ਦੇ ਕੁਝ ਪਹਾੜੀ ਰਾਜਿਆਂ, ਉਸ ਵਕਤ ਦੀ ਔਰੰਗਜ਼ੇਬੀ ਤੇ ਬਹਾਦਰ ਸ਼ਾਹੀ ਹਕੂਮਤ ਅਥਵਾ ਪੰਜਾਬ ਦੇ ਹੋਰ ਜ਼ੁਲਮੀ ਨਵਾਬਾਂ, ਸੂਬਿਆਂ ਦੀ ਵਿਰੋਧਤਾ ਦਾ ਪਰਸਪਰ ਅਜਿਹਾ ਦੌਰ ਚਲਿਆ ਜਿਸਦੇ ਸਬੰਧ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਨੂੰ ਵਖ-ਵਖ ਕਾਰਨਾਂ ਕਰਕੇ ਵਖਰੇ-ਵਖਰੇ ਥਾਵਾਂ ਉਤੇ ਤਕ਼ਰੀਬਨ ੧੪-੧੫ ਨਿਕੀਆਂ ਵਡੀਆਂ ਲੜਾਈਆਂ ਕਰਨੀਆਂ ਪਈਆਂ । ਅਰ ਏਸੇ ਸਿਲ-ਸਿਲੇ ਵਿਚ ਹੀ ਸ੍ਰੀ ਦਸ਼ਮੇਸ਼ ਜੀ ਦਾ ਸਾਰਾ ਸਰਬੰਸ ਸਮੇਂ-ਸਮੇਂ ਕਰਬਾਨ ਹੋਇਆ । ਜਦ ਕਿ ਗੁਰੂ ਜੀ ਦਾ ਪ੍ਰੋਗ੍ਰਾਮ ਸਿੱਖ ਸਮਾਜ ਨੂੰ ਇਕ ਵੇਰਾਂ ਤਾਜ-ਸੱਤਾ ਦੀ ਪਧੱਰ ਤੇ ਲਿਜਾਣ ਦਾ ਸੀ । ਇਸ ਪ੍ਰੋਗ੍ਰਾਮ ਦੀ ਸਫਲਤਾ ਵਾਸਤੇ ਹਜ਼ੂਰ ਨੇ ਜਿਥੇ ਹੋਰ ਅਨੇਕਾਂ

ਨੀਤੀਆਂ ਦੀ ਵਰਤੋਂ ਕੀਤੀ, ਉਚੇਚੇ ਤੌਰ ਤੇ ਨਦੇੜ ਦੇ ਅਸਥਾਨ ਤੋਂ ਬਾਬੇ ਬੰਦੈ ਬਹਾਦਰ ਨੂੰ ਪੰਜਾਬ ਵਿਚ ਵਧ ਤੋਂ ਵਧ ਇਨਕਲਾਬੀ ਲੜਾਈ ਲੜ ਕੇ ਸਿੱਖ-ਰਾਜ ਦੀ ਸਥਾਪਨਾ ਕਰਨ ਲਈ ਤੋਰਿਆ, ਉਥੇ ਵਿਅਕਤੀਗਤ ਤੋਰ ਤੇ ਆਪ ਨੇ ਇਕ ਅਜਿਹੀ ਗੁਪਤ ਨੀਤੀ ਅਖਤਿਆਰ ਕੀਤੀ ਜਿਸ ਨੂੰ ਕੁਝ ਵਿਸ਼ਵਾਸੀ ਸਿੰਘਾਂ ਤੋਂ ਬਿਨਾਂ ਹੋਰ ਕਿਸੇ ਨੂੰ ਖਾਸ ਕੋਈ ਪਤਾ ਨ ਲਗ ਸਕਿਆ ਤੇ ਸਗੋਂ ਆਮ ਸਿੱਖਾਂ ਤੇ ਹਕੂਮਤ ਦੇ ਸਾਰੇ ਕਰਮਚਾਰੀਆਂ ਨੇ ਇਹ ਪੱਕੀ ਤਰਾਂ ਸਮਝ ਲਿਆ, ਕਿ ਗੁਰੂ ਸਾਹਿਬ ਨਦੇੜ ਜੋਤੀ ਜੋਤ ਸਮਾ ਗਏ ਹਨ।

ਗੁਰੂ ਜੀ ਦੀ ਉਸ ਵਕਤ ਇਹ ਨੀਤੀ ਕਿਤਨੀ ਕੁ ਲੋੜੀਂਦੀ ਸੀ, ਅਰ ਇਸ ਨੀਤੀ ਨਾਲ ਗੁਰੂ ਜੀ ਨੂੰ ਅਪਣੇ ਉਲੀਕੇ ਪ੍ਰੋਗ੍ਰਾਮਾਂ ਵਿਚ ਕਿਤਨੀ ਕੁ ਸਫਲਤਾ ਪ੍ਰਾਪਤ ਹੋਈ ਇਸ ਦਾ ਵਿਸਥਾਰ ਇਕ ਵੱਖਰੀ ਪੁਸਤਕ ਦੀ ਲੋੜ ਰਖਦਾ ਹੈ। ਪਰ ਹਰ ਹਾਲਤ ਵਿਚ ਸ੍ਰੀ ਗੁਰੂ ਜੀ ਦੇ ਨਦੇੜ ਤੋਂ ਅਪਣੀ ਗੁਪਤ ਨੀਤੀ ਦੁਆਰਾ ਅਗਿਆਤ ਵਾਸ ਕਰਨ ਤੋਂ ਬਾਦ ਜਿਥੇ ਸਮਾਜਿਕ ਪ੍ਰਗਤੀ ਵਿਚ ਕਈ ਉਤਰਾ ਚੜ੍ਹਾ ਆਏ ਉਥੇ ਭਾਵਨਿਕ ਤੇ ਸਾਹਿਤਕ ਪਧਰ ਤੋਂ ਵੀ ਸਿੱਖਾਂ ਵਿਚ ਸਮਾ ਪਾਕੇ ਕਈ ਧਾਰਮਿਕ ਤਬਦੀਲੀਆਂ ਆਈਆਂ। ਇਨ੍ਹਾਂ ਤਬਦੀਲੀਆਂ ਵਿਚੋਂ ਇਕ ਗੁਰੂ ਨਾਨਕ ਦੀ ਉਹ ਗੁਰੂ ਪ੍ਰੰਪਰਾ ਬਾਬਤ ਵੀ ਸੀ, ਜਿਸ ਨੂੰ ਸ੍ਰੀ ਕਲਗੀਧਰ ਸਾਹਿਬ ਜੀ ਨੇ ਨਦੇੜ ਵਾਲੇ ਚੋਜ ਤੋਂ ਤਕ਼ਰੀਬਨ ੧੦੪ ਸਾਲ ਤਕ ਉਸੇ ਗੁਪਤਨੀਤੀ ਨਾਲ ਅਪਣੇ ਪਾਸ ਰੀਜ਼ਰਵ ਰਖਣਾ ਸੀ ਜਿਸ ਦੇ ਅਨੁਸਾਰ ਆਮ ਸਿਖ ਤੇ ਹੁਕਮਰਾਨ ਵੀ ਇਸ ਪ੍ਰੰਪਰਾ ਤੋਂ ਅਗਿਆਤ ਹੀ ਰਹਿ ਸਕਦੇ। ਅਤੇ ਇਸ ਗੂਹੜਭਾਵ ਨੂੰ ਸਮਝ ਨ ਸਕਦੇ। ਅਰ ਸਗੋਂ ਆਮ ਆਦਮੀ ਤੇ ਤਾਰੀਖ ਦਾਨ ਗੁਰੂ ਜੀ ਦੀ ਉਸ ਨੀਤੀ ਨੂੰ ਕਈ ਇਕ ਕਾਰਨਾਂ ਕਰਕੇ ਹੁਣ ਤਕ ਵੀ ਨਹੀਂ ਸਮਝ ਸਕੇ। ਅਜ ਆਪਣੀਆਂ ਅਲਪਗਜ ਦਲੀਲ ਬਾਜੀਆਂ ਦੇ ਪੈਮਾਨੇ ਨਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਮਹਾਨ ਤੇ ਲੋੜੀਂਦੀਆਂ ਸ੍ਰੈ ਨੀਤੀਆਂ ਦੇ ਕਰਤਵਾਂ ਵਾਲੇ ਸਿਧਾਂਤਾਂ ਨੂੰ ਮਾਪਦੇ ਹਨ, ਤੇ ਇਹ ਸਾਬਤ ਕਰਨ ਦੀ ਚੇਸ਼ਟਾ ਕਰਦੇ ਹਨ ਕਿ ਸ੍ਰੀ ਗੁਰੂ ਜੀ ਆਪ ਨਦੇੜ ਵਿਚ ਜੋਤੀ ਜੋਤ ਸਮਾ ਗਏ ਸਨ ਤੇ ਗੁਰੂ ਨਾਨਕ ਵਾਲੀ ਗੁਰੂ ਪ੍ਰੰਪਰਾ ਨੂੰ ਅਖੀਰ ਵੇਲੇ ਸ੍ਰੀ ਗ੍ਰੰਥ ਸਾਹਿਬ ਦੇ ਸਪੁਰਦ ਕਰ ਗਏ ਸਨ, ਜਦ ਕਿ ਇਸ ਤੋਂ ਪਹਿਲਾਂ ਅਜਿਹੇ ਸੱਜਨ ਅਪਣੀ ਅਗਿਆਨਤਾ ਦਾ ਸਬੂਤ ਕਦੇ ਪੰਜਾਂ ਪਿਆਰਿਆਂ, ਕਦੇ ਪੰਥ, ਕਦੇ ਭਾਈ ਸੰਤ ਸਿੰਘ ਜਾਂ ਸੰਗਤ ਸਿੰਘ, ਅਤੇ ਕਦੇਂ ਖਾਲਸੇ ਨੂੰ ਵੀ

ਗੁਰੂ ਦਸਕੇ ਦਿੰਦੇ ਰਹਿੰਦੇ ਹਨ। ਅਰ ਸ੍ਰੀ ਕਲਗੀਧਰ ਜੀ ਦੀ ਰਹਸਜਮਈ ਨੀਤੀ ਤੇ ਕਰਤਵਾਂ ਨੂੰ ਗਲਤ ਦਸਣ ਵਾਸਤੇ ਆਏ ਦਿਨ ਲੇਖ ਲਿਖਦੇ, ਤੇ ਸਟੇਜਾਂ ਤੇ ਗਲਤ ਪ੍ਰਾਪੇਗੰਡਾ ਕਰਦੇ ਰਹਿੰਦੇ ਹਨ। ਇਸ ਸਿਲ-ਸਿਲੇ ਵਿਚ ਹੁਣ ਤਕ ਜਿਥੇ ਇਹਨਾਂ ਸੱਜਨਾਂ ਵਲੋਂ ਅਪਣੇ ਗਲਤ ਪ੍ਰਚਾਰ ਨੂੰ ਸੱਚਾ ਸਾਬਤ ਕਰਨ ਵਾਸਤੇ ਬਹੁਤ ਕੁਝ ਲਿਖਿਆ ਜਾ ਚੁੱਕਾ ਤੇ ਲਿਖਿਆ ਜਾ ਰਿਹਾ ਹੈ, ਉਥੇ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀਆਂ ਉਸ ਵਕਤ ਅਪਨਾਈਆਂ ਗਈਆਂ ਨੀਤੀਆਂ ਤੇ ਕਰਤਵਾਂ ਨੂੰ ਜੋ ਸਮੇਂ ਦੇ ਲਿਹਾਜ ਨਾਲ ਸੌ ਪ੍ਰਤੀਸ਼ਤ ਠੀਕ ਸਨ, ਆਮ ਲੋਕਾਂ ਵਿਚ ਪ੍ਰਸਾਰਨ ਵਾਸਤੇ ਨਾਮਧਾਰੀ ਵਿਦਵਾਨ ਵੀ ਕਾਫੀ ਚਿਰ ਤੋਂ ਜਤਨਸ਼ੀਲ ਹਨ।

ਭਾਵੇਂ ਵਰਤਮਾਨ ਹਾਲਤ ਦੇ ਅਨੁਸਾਰ ਪੈਦਾ ਹੋ ਚੁੱਕੇ ਬਹੁਤ ਸਾਰੇ ਗੈਰ-ਨਾਮਧਾਰੀ ਜਥੇਬੰਦੀਆਂ ਦੇ ਆਗੂਆਂ ਤੇ ਵਿਦਵਾਨਾਂ ਨੂੰ ਗੁਰੂ ਨਾਨਕ ਪ੍ਰੰਪਰਾ ਦੀ ਅਟੱਲ ਵਿਅਕਤੀਗਤ ਗੁਰੂ ਪ੍ਰੰਪਰਾ ਨੂੰ ਮੰਨਣਾ ਬਹੁਤ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੋ ਗਿਆ ਹੋਇਆ ਹੈ। ਪਰ ਫਿਰ ਵੀ ਆਮ ਸੱਜਨਾਂ ਨੂੰ ਇਸ ਗੁਮਰਾਹ-ਕੁਣ ਪ੍ਰਾਪੇਗੰਡੇ ਤੋਂ ਜਾਣੂ ਕਰਵੇਣ ਲਈ ਮੈਂ ਸ੍ਰੀ ਅਕਾਲ ਤਖਤ ਪਟਨਾ ਸਾਹਿਬ ਤੇ ਸ੍ਰੀ ਅੰਮ੍ਰਿਤਸਰ ਦੇ ਰਹਿ ਚੁੱਕੇ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਜੀ ਵਲੋਂ ਆਪਣੇ ਮਾਸਕ ਪਤ੍ਰ "ਗਿਆਨ ਅੰਮ੍ਰਿਤ" ਵਿਚ ਪ੍ਰਕਾਸ਼ਤ ਹੋਏ "ਕੂਕਾ ਗੁਰੂ ਡੰਮ ਦਾ ਗਲਤ ਪ੍ਰਾਪੇਗੰਡਾ" ਦੇ ਸਿਰਲੇਖ ਵਾਲੇ ੧੨ ਕਿਸ਼ਤਾਂ ਵਾਲੇ ਮਜ਼ਮੂਨ ਦੇ ਉੱਤਰ ਵਿਚ ਸਤਿਜੁਗ ਦੁਵਾਰਾ ੮੦ ਕਿਸ਼ਤਾਂ ਵਿਚ ਪ੍ਰਕਾਸ਼ਤ ਹੁੰਦੇ ਰਹੇ "ਸੱਚ ਸੁਣਾ ਇਸੀ ਸੱਚ ਕੀ ਬੇਲਾ" ਲੇਖ ਦਾ ਸੰਗ੍ਰਹਿ ਬਹੁਤ ਸਾਰੇ ਪਾਠਕਾਂ ਦੇ ਜ਼ੋਰ ਦੇਣ ਤੇ ਇਸ ਪੁਸਤਕ ਦੁਵਾਰਾ ਸਭ ਖੋਜੀ ਸੱਜਨਾਂ ਦੀ ਸੇਵਾ ਵਿਚ ਪੇਸ਼ ਕਰ ਰਿਹਾ ਹਾਂ। ਮੈਂ ਜਤਨ ਕੀਤਾ ਹੈ ਕਿ ਇਸ ਪੁਸਤਕ ਵਿਚੋਂ ਸਾਰੇ ਪਾਠਕਾਂ ਨੂੰ ਜਿਥੇ ਨਾਮਧਾਰੀ ਸਿਧਾਂਤ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਮੇਂ ਅਨੁਸਾਰ ਵਰਤੀਆਂ ਲੋੜ ਅਨੁਸਾਰ ਰਹਸਮਈ ਨੀਤੀਆਂ ਤੇ ਗੁਰੂ ਪ੍ਰੰਪਰਾ ਵਾਸਤੇ ਕੀਤੇ ਗਏ ਪੁਰ-ਸ਼ਾਰਥਾਂ ਦੀ ਜਾਣਕਾਰੀ ਮਿਲ ਜਾਵੇ ਤੇ ਨਾਮਧਾਰੀ ਸਿਧਾਂਤ ਅਨੁਸਾਰ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਯਾਰਵੇਂ, ਅਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰ੍ਹਵੇਂ ਸਤਿਗੁਰੂ ਦਸਣ ਦਾ ਗਿਆਨ ਸਪਸ਼ਟ ਰੂਪ ਵਿਚ ਸਮਝ ਵਿਚ ਆ ਸਕੇ ਉਥੇ ਗਿਆਨੀ ਪ੍ਰਤਾਪ ਸਿੰਘ ਜੀ ਦੇ ਕੀਤੇ ਗਏ ਗਲਤ ਪ੍ਰਾਪੇਗੰਡੇ ਦੇ ਮੁਖ ਵਿਚਾਰ ਵੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਹੋ ਸਕਣ। ਤਾਂ ਕਿ ਖੋਜੀ ਤੇ ਸਾਹਿਤਕਾਰ ਪਾਠਕਾਂ ਨੂੰ ਸੱਚ-ਝੂਠ ਦਾ ਨਿਰਣਜ ਕਰਨਾ ਸੌਖਾ ਹੋ ਜਾਵੇ।

ਆਸ ਹੈ ਸਾਰੇ ਪਾਠਕ-ਗਣ ਇਸ ਤੁਲਨਾਤਮਿਕ ਅਧਿਐਨ ਨੂੰ ਪਾਰਖੂ ਦ੍ਰਿਸ਼ਟੀ ਨਾਲ ਪੜ੍ਹਕੇ ਆਪਣੀ ਜਾਣਕਾਰੀ ਵਿਚ ਵਾਧਾ ਕਰਨਗੇ।

ਜਿਵੇਂ ਕਿਸੇ ਵਕਤ ਸਾਹਿਬ ਸ੍ਰੀ ਗੁਰੂ ਹਰ ਕ੍ਰਿਸ਼ਨ ਜੀ ਨੇ ਛਜੂ ਨਾਮੀ ਗੂੰਗੇ ਤੇ ਬੋਲੇ ਝੀਵਰ ਉਤੇ ਛਟੀ ਧਰਕੇ ਉਸ ਪਾਸੋਂ ਗੀਤਾ ਦੇ ਅਰਥ ਕਰਵਾ ਲਏ ਸਨ ਤਿਵੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਮੇਰੇ ਵਰਗੇ ਬਿਲਕੁਲ ਅਨਜਾਣ ਤੇ ਸਾਧਾਰਨ ਤੋਂ ਸਾਧਾਰਨ ਆਦਮੀ ਪਾਸੋਂ ਇਤਨੀ ਖੋਜ ਵਾਲਾ ਇਹ ਮਜ਼ਮੂਨ ਲਿਖਵਾਇਆ ਹੈ। ਜਿਸਦੀ ਅਪਣੇ ਤੌਰ ਤੇ ਮੈਨੂੰ ਕਦੇ ਵੀ ਆਸ ਨਹੀਂ ਸੀ।

ਇਸ ਮਜਮੂਨ ਨੂੰ ਦਿਲਚਸਪੀ ਨਾਲ ਪੜ੍ਹਨ ਤੇ ਫਿਰ ਇਸ ਨੂੰ ਪੁਸਤਕ ਰੂਪ ਦੇਣ ਦਾ ਜੋ ਸਹਿਯੋਗ ਮੈਨੂੰ ਸਤਿਜੁਗ ਦੇ ਪਾਠਕਾਂ ਵਲੋਂ ਪ੍ਰਾਪਤ ਹੋਇਆ ਹੈ ਉਹ ਅਕਥਨੀਜ ਹੈ।

ਇਸ ਤੋਂ ਇਲਾਵਾ—ਜਿਨ੍ਹਾਂ ਸੱਜਨਾਂ ਨੇ ਮੇਰੀ ਬੇਨਤੀ ਪ੍ਰਵਾਨ ਕਰਕੇ ਇਸ ਪੁਸਤਕ ਨੂੰ ਆਮ ਗੈਰ-ਨਾਮਧਾਰੀ ਵੀਰਾਂ ਨੂੰ ਮੁੱਫਤ ਵੰਡਣ ਵਾਸਤੇ ੧੦੦ ਰੁ: ਤੋਂ ਲੈ ਕੇ ਵਧ ਤੋਂ ਵਧ ਮਾਇਆ ਦੇ ਕੇ ਪੁਸਤਕ ਪ੍ਰਕਾਸ਼ਨ ਵਿਚ ਸਹਾਇਤਾ ਕੀਤੀ ਅਤੇ ਸ੍ਰੀ ਜਗਦੀਸ਼ ਸਿੰਘ ਨਾਮਧਾਰੀ ਪ੍ਰਿੰਟਰਜ਼ ਤੇ ਉਨ੍ਹਾਂ ਦੇ ਸਾਰੇ ਸਟਾਫ ਦਾ ਜਿਨ੍ਹਾਂ ਨੇ ਇਸ ਪੁਸਤਕ ਨੂੰ ਸ਼ਾਨਦਾਰ ਬਣੌਣ ਵਾਸਤੇ ਵਧ ਤੋਂ ਵਧ ਜਤਨ ਕੀਤਾ।

ਮੈਂ ਸ੍ਰੀ ਸਤਿਗੁਰੂ ਜੀ ਸੰਯੁਕਤ ਸਭ ਸਹਾਇਕ ਸੱਜਨਾਂ ਦਾ ਹਾਰਦਿਕ ਧੰਨਵਾਦੀ ਹਾਂ।

—ਆਤਮਾ ਸਿੰਘ ਸਨਖਤ੍ਰਵੀ
ਸੰਪਾਦਕ 'ਸਤਿਜੁਗ' ਸ੍ਰੀ ਜੀਵਨ ਨਗਰ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ਸ੍ਰੀ ਨਾਨਕ ਪਰੰਪਰਾ ਦਾ ਗੁਰੂ-ਵਾਦ

### ਮਜਮੂਨ ਦਾ ਆਰੰਭ ਕਿਉਂ

ਪਾਠਕਾਂ ਦੀ ਗਿਆਤ ਵਾਸਤੇ ਇਹ ਦਸ ਦੇਣਾ ਜ਼ਰੂਰੀ ਹੈ ਕਿ ਦਿਲੀ ਵਿਚ ਇਕ ਪਤਰਕਾਰ ਸ੍ਰੀ ਸ਼ਿਵ ਲਾਲ ਜੀ ਦਾ ਉਸਦੇ ਆਪਣੇ ਅਖਬਾਰ ਇੰਡੀਅਨ ਪ੍ਰਾਗਰੇਸ ਵਿਚ ਮਜ਼ਮੂਨ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਬੰਧ ਵਿਚ) '**ਨੰਦੇੜ ਟੂ ਨਾਭਾ**' **(Nander to Nabha)** ਲੜੀ ਵਾਰ ਪ੍ਰਕਾਸ਼ਤ ਹੋ ਰਿਹਾ ਸੀ, ਪਰ ਇਸ ਵਿਚ ਸ੍ਰੀ ਗੁਰੂ ਬਾਲਕ ਸਿੰਘ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਥਵਾ ਨਾਮਧਾਰੀਆਂ ਦਾ ਕੋਈ ਜ਼ਿਕਰ ਤਕ ਨਾ ਆਇਆ । ਜਦ ਇਸ ਲੜੀਵਾਰ ਲੇਖ ਦੀਆਂ ੩੩—੩੪ ਕਿਸ਼ਤਾਂ ਪ੍ਰਕਾਸ਼ਤ ਹੋ ਚੁਕੀਆਂ ਤਾਂ ਇਸ ਇਤਿਹਾਸਕ ਲੇਖ ਤੋਂ ਖਿਝਕੇ ਗਿਆਨੀ ਪ੍ਰਤਾਪ ਸਿੰਘ ਐਡੀਟਰ ਮਾਸਕ ਪਤ੍ਰ 'ਗਿਆਨ ਅੰਮ੍ਰਿਤ' ਨੇ ਵੀ ਇਕ ਲੇਖ "ਗੁਰੂ ਡੰਮ ਦਾ ਗਲਤ ਪ੍ਰਾਪੇਗੰਡਾ" ਦੇ ਅਨੁਵਾਨ ਹੇਠ ਮਈ ਸੰਨ ੧੯੭੧ ਦੇ ਮਹੀਨੇ ਤੋਂ ਸ਼ੁਰੂ ਕਰ ਦਿਤਾ। ਜੇਕਰ ਇਹ ਲੇਖ ਗਿਆਨੀ ਜੀ ਸ਼ਿਵ ਲਾਲ ਜੀ ਨੂੰ ਮੁਖਾਤਿਬ ਕਰਕੇ ਲਿਖਣ ਦੀ ਚੇਸ਼ਟਾ ਕਰਦੇ ਤਾਂ ਸਾਨੂੰ ਇਸ ਵਿਚ ਦਖਲ ਅੰਦਾਜ਼ੀ ਕਰਨ ਦਾ ਕੋਈ ਹਕ ਨਹੀਂ ਸੀ। ਪਰ ਅਫਸੋਸ, ਕਿ ਗਿਆਨੀ ਜੀ ਨੇ ਸ੍ਰੀ ਸ਼ਿਵ ਲਾਲ ਨੂੰ ਜਵਾਬ ਦੇਣ ਦੀ ਥਾਂ ਨਾਮਧਾਰੀਆਂ ਦੇ ਸਿਧਾਂਤਕ ਅਸੂਲਾਂ ਦੇ ਖਿਲਾਫ ਹੀ ਲਿਖਣਾ ਸ਼ੁਰੂ ਕਰ ਦਿਤਾ। ਇਸ ਵਾਸਤੇ ਮੈਂ ਵੀ ਜਥੇਦਾਰ ਜੀ ਦੀ ਚੇਸ਼ਟਾ ਅਨੁਸਾਰ ਸਤਿਜੁਗ ਦੇ ਕਾਲਮਾਂ ਵਿਚ ਇਹਨਾਂ ਵਲੋਂ ਲਿਖੀਆਂ ਜਾ ਰਹੀਆਂ ਗਲਤ ਗਲਾਂ ਦਾਂ ਨਿਰੂਪਣ ਕਰਨਾ ਜਰੂਰੀ ਸਮਝਿਆ ।

ਜਿਥੇ ਗਿਆਨੀ ਜੀ ਨੇ ਅਪਣੀਆਂ ਗਲਤ ਬਿਆਨੀਆਂ ਦੇ ਲੇਖ ਦਾ ਹੈਡਿੰਗ "ਗੁਰੂ ਡੰਮ ਦਾ ਗਲਤ ਪ੍ਰਾਪੇਗੰਡਾ" ਰਖਿਆ ਹੈ। ਓਥੇ ਮੈਂ ਗੁਰਬਾਣੀ ਤੇ ਇਤਿਹਾਸਕ ਸਚਾਈ ਨੂੰ ਪ੍ਰਗਟ ਕਰਨ ਵਾਸਤੇ ਅਪਨੇ ਮਜ਼ਮੂਨ ਦਾ ਅਨੁਵਾਨ "ਸਚੁ ਸੁਣਾਇਸੀ ਸਚੁ ਕੀ ਬੇਲਾ" ਰਖਿਆ। ਹੁਣ ਪਾਠਕਾਂ ਦੀ ਮੰਗ ਤੇ ਪੁਸਤਕ ਰੂਪ ਵਿਚ ਇਹ ਲੇਖ ਦੇ ਰਿਹਾ ਹਾਂ ਆਸ ਹੈ ਪਾਠਕ ਬੜੀ ਦਿਲਚਸਪੀ ਨਾਲ ਪੜਨ ਦੀ ਖੇਚਲ ਕਰਨਗੇ। —ਲੇਖਕ

**ਗਿਆਨੀ ਜੀ ਵਲੋਂ ਆਰੰਭ :**

ਗਿਆਨੀ ਜੀ ਵਲੋਂ ਅਪਨੇ ਪੱਤ੍ਰ ਵਿਚ ਲਿਖੇ ਇਸ ਲੇਖ ਬਾਬਤ ਅਰੰਭਕ ਸ਼ਬਦ ਇਸਤਰਾਂ ਹਨ :—

"ਗੁਰੂ ਡੰਮ ਦਾ ਗਲਤ ਪ੍ਰਾਪੈਗੰਡਾ

ਦਿਲੀ ਤੋਂ ਕਿਸੇ ਸਜਨ ਨੇ ਅੰਗ੍ਰੇਜ਼ੀ ਵਿਚ ਇਕ ਨਵਾਂ ਅਖਬਾਰ ਇੰਡੀਅਨ ਪ੍ਰਾਗਰੈਸ ਕਢਿਆ ਹੈ। ਉਸਦੇ ਤਿੰਨ ਪਰਚੇ ਮਿਲੇ ਹਨ। ਇਸ ਅਖਬਾਰ ਦੇ ਐਡੀਟਰ ਕੋਈ ਸ਼ਿਵ ਲਾਲ ਹਨ, ਅਖਬਾਰ ਚੁਵਰਕੀ ਦੀ ਸ਼ਕਲ ਦਾ ਹੈ। ਇਸ ਤੋਂ ਜਾਪਦਾ ਹੈ ਕਿ ਕੋਈ ਬਹੁਤੀ ਮਹਾਨਤਾ ਨਹੀਂ ਰਖਦਾ। ਉਸਦੇ ਪਹਿਲੇ ਸਫੇ ਤੇ ਲਿਖਿਆ ਹੈ।

'ਇਕ ਸਪਤਾਹਿਕ ਜੋ ਹਿਸਟਰੀ ਨੂੰ ਚੈਲੰਜ ਕਰਦਾ ਹੈ' ੭ ਮਾਰਚ ੧੯੭੧ ਦੇ ਅੰਕ ਵਿਚ ਪਹਿਲੇ ਸਫੇ ਉਤੇ ਅਖਬਾਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਸਵੀਰ ਦੇ ਕੇ ਇਕ ਲੇਖ ਲਿਖਿਆ ਹੈ—ਨਦੇੜ ਤੋਂ ਨਾਭੇ ਤੀਕ,

ਉਸਦੀ ਇਹ ਲੇਖ ਲੜੀ ੨੫ ਅਪਰੈਲ ਤੀਕ ਚਲਦੀ ਹੈ 'ਨਦੇੜ ਤੋਂ ਨਾਭੇ' ਦੇ ਲੇਖਾਂ ਦਾ ਭਾਵ ਇਹ ਹੈ ਕਿ ਦਸਮੇਸ਼ ਪਿਤਾ ਨਦੇੜ ਵਿਚ ਜੋਤੀ ਜੋਤ ਨਹੀਂ ਸਮਾਏ। ਨਾਭੇ ਵਿਚ ਆਕੇ ਬਾਬੇ ਅਜਾਪਾਲ ਸਿੰਘ ਦੇ ਨਾਮ ਹੇਠਾਂ ਰਹੇ ਹਨ। ਇਸ ਸਬੰਧੀ ਸ੍ਰੀ ਸ਼ਿਵ ਲਾਲ ਨੇ ਭਾਈ ਕਾਹਨ ਸਿੰਘ ਦੀ ਇਕ ਪੁਰਾਣੀ ਲਿਖਤ ਦੀ ਆੜ ਲਈ ਹੈ। ਜੋ ਪਹਿਲੇ ਮਾਸਕ ਪਤ੍ਰ ਪੰਜਾਬੀ ਭੈਣ ਫੀਰੋਜ਼ਪੁਰ ਦੇ ਮਈ ੧੯੧੬ ਦੇ ਪਰਚੇ ਵਿਚ ਛਪੀ ਸੀ। ਫਿਰ ਫੁਲਵਾੜੀ ਵਿਚ ਵੀ ਸਿਖ ਇਤਿਹਾਸ ਦਾ ਇਕ ਅਨਲਿਖਯਾ ਪਤ੍ਰ" ਦੇ ਸਿਰਲੇਖ ਹੇਠਾਂ ਪ੍ਰਕਾਸ਼ਤ ਹੋਈ। ਜਿਸ ਵਿਚ ਦਰਜ ਸੀ "ਬਾਬਾ ਅਜਾਪਾਲ ਸਿੰਘ ਜੀ ਦੇ ਨਿਕਟ ਵਰਤੀ ਸੇਵਕਾਂ ਦਾ ਨਿਸਚਾ ਸੀ ਕਿ ਕਲਗੀਧਰ ਜੀ ਦਖਣ ਵਿਚ ਜੋਤੀ ਜੋਤ ਨਹੀਂ ਸਮਾਏ। ਗੁਰੂ ਸਾਹਿਬ ਗੁਪਤ ਰੀਤੀ ਨਾਲ ਪੰਜਾਬ ਵਿਚ ਬਾਬਾ ਅਜਾਪਾਲ ਸਿੰਘ ਦੇ ਨਾਮ ਤੇ ਰਹੇ। ਬਾਬਾ ਅਜਾਪਾਲ ਸਿੰਘ ਜੀ ਦਾ ਦੇਹਾਂਤ ਜੇਠ ਸੁਦੀ ਪੰਜ ਸੰਮਤ ੧੮੯੮ ਬਿਕ੍ਰਮੀ ਨੂੰ ਹੋਇਆ।

—ਦੇਖੋ ਫੁਲਵਾੜੀ ਲਾਹੌਰ ਜਿਲਦ ੩ ਅੰਕ ੬

ਸ੍ਰੀ ਸ਼ਿਵ ਲਾਲ ਨੇ ਅਪਣੇ ਪਹਿਲੇ ਲੇਖ ਵਿਚ ਦਸਿਆ ਕਿ ਬਾਬਾ ਅਜਾਪਾਲ ਸਿੰਘ ਸੰਨ ੧੭੫੬ ਵਿਚ ਨਾਭੇ ਆਏ। ੧੪ ਜੂਨ ਸੰਨ ੧੮੧੨ ਈ. ਨੂੰ ਓਥੇ ਗੁਜਰ ਗਏ। ਸ਼ਿਵ ਲਾਲ ਨੇ ਇਹ ਵੀ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਦਸਮੇਸ਼ ਜੀ ਨੇ ਦੇਵੀ ਪੂਜੀ ਉਸ ਨੂੰ ਪ੍ਰਤਖ ਕਰਨ ਦੇ ਬਾਹਦ ਵਿਸਾਖੀ ਨੂੰ ਨਹੀਂ ਬਲਕਿ ਨੌਰਾਤਿਆਂ ਦੇ ਅੰਤ ਵਿਚ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਖਾਲਸਾ ਸਜਾਇਆ। (ਗਿਆਨ ਅੰਮ੍ਰਿਤ ਮਈ ੧੯੭੧ ਪੰਨਾ ੩ ਅੰਕ ੬)

—:o:—

ਉਪ੍ਰੋਕਤ ਸ਼ਬਦਾਂ ਦੁਆਰਾ ਜਥੇਦਾਰ ਜੀ ਨੇ ਜੋ ਮਜਮੂਨ ਦੀ ਉਥਾਨਕਾ ਬੱਧੀ ਹੈ। ਇਸਦੇ ਸਬੰਧ ਵਿਚ ਸ੍ਰੀ ਸ਼ਿਵ ਲਾਲ ਜੀ ਨੇ ਅਪਣੇ ਮਜਮੂਨ ਵਿਚ ਕੁਝ ਲਿਖਿਆ ਹੈ ਜਾਂ ਨਹੀਂ, ਮੈਨੂੰ ਇਸਦਾ ਕੋਈ ਪਤਾ ਨਹੀਂ ਪਰ ਪਾਠਕਾਂ ਦੀ ਗਿਆਤ ਵਾਸਤੇ ਇਹਨਾਂ ਸਤਰਾਂ ਰਾਹੀਂ ਮੈਂ ਇਸ ਗਲ ਦਾ ਵੀ ਸਪਸ਼ਟੀਕਰਨ ਕਰ ਦੇਣਾ ਜਰੂਰੀ ਸਮਝਦਾ ਹਾਂ ਕਿ ਗਿਆਨੀ ਜੀ ਨੇ ਸ੍ਰੀ ਸ਼ਿਵ ਲਾਲ ਜੀ ਦੇ ਸ਼ੁਰੂ ਕੀਤੇ ਮਜਮੂਨ ਨੂੰ ਝੂਠਾ ਸਾਬਤ ਕਰਨ ਵਾਸਤੇ ਉਸ ਉਤੇ ਇਹ ਵੀ ਦੋਸ਼ ਲਾਇਆ ਹੈ ਕਿ "ਸ਼ਿਵ ਲਾਲ ਨੇ ਇਹ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ, ਕਿ ਦਸਮੇਸ਼ ਜੀ ਨੇ ਦੇਵੀ ਪੂਜੀ"। ਮੈਨੂੰ ਹੈਰਾਨਗੀ ਤਾਂ ਇਸ ਗਲ ਦੀ ਹੈ ਕਿ ਜਥੇਦਾਰ ਜੀ ਸਾਰਾ ਕੁਝ ਇਸ ਨਵੇਂ ਲਿਖਾਰੀ ਤੇ ਹੀ ਕਿਉਂ ਠੋਸੀ ਜਾਂਦੇ ਹਨ, ਜਦ ਕਿ ਸ੍ਰੀ ਦਸਮੇਸ਼ ਜੀ ਦੇ ਦੇਵੀ ਪੂਜਨ ਦਾ ਜਿਕਰ ਸਿਖਾਂ ਦੇ ਪੁਰਾਣੇ ਇਤਿਹਾਸਕ ਗ੍ਰੰਥਾਂ 'ਚ ਵਿਸਥਾਰ ਪੂਰਵਿਕ ਵਰਨਣ ਕੀਤਾ ਹੈ, ਇਸ ਵਿਚਾਰੇ ਨੇ ਤਾਂ ਪੁਰਾਣੇ ਸਿਖ ਇਤਿਹਾਸ ਵਿਚੋਂ ਹੀ ਪੜ੍ਹਕੇ ਇਸ ਗਲ ਦੀ ਬਾਬਤ ਕੁਝ ਲਿਖਿਆ ਹੋਵੇਗਾ।

## ❁ ਦਸ਼ਮੇਸ਼ ਜੀ ਵਲੋਂ ਦੇਵੀ ਪੂਜਨ ❁

ਗਿਆਨੀ ਜੀ ਦੇ ਭੁਲੇਖੇ ਦੀ ਨਵਿਰਤੀ ਵਾਸਤੇ ਪੁਰਾਤਨ ਸਿਖ ਇਤਿਹਾਸਾਂ ਵਿਚੋਂ ਸ੍ਰੀ ਦਸਮੇਸ਼ ਜੀ ਦੇ ਦੇਵੀ ਪੂਜਨ ਬਾਬਤ ਕੁਝ ਪ੍ਰਮਾਣ ਮੈਂ ਨਮੂਨੇ ਵਜੋਂ ਪੇਸ਼ ਕਰਦਾ ਹਾਂ।

**ਗੁਰੂ ਸੂਰਜ ਪ੍ਰਕਾਸ਼ ਗ੍ਰੰਥ** ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਦੀ ਰਚਨਾ ਹੈ ਇਸ ਗ੍ਰੰਥ ਦੀ ਕਥਾ ਤਕ਼ਰੀਬਨ ਬਹੁਤ ਇਤਿਹਾਸਕ ਗੁਰਦਵਾਰਿਆਂ ਵਿਚ

ਨੇਮ ਨਾਲ ਕੀਤੀ ਜਾਂਦੀ ਹੈ । ਭਾਈ ਸੰਤੋਖ ਸਿੰਘ ਜੀ ਨੇ ਇਸ ਗ੍ਰੰਥ ਵਿਚ ਦੇਵੀ ਪ੍ਰਗਟ ਕਰਨ ਦਾ ਜੋ ਇਤਿਹਾਸਕ ਵਿਸਥਾਰ ਦਿਤਾ ਹੋਇਆ ਹੈ, ਉਹ ਸੂਰਜ ਪ੍ਰਕਾਸ਼ ਦੀ ਤੀਜੀ ਰੁਤ ਦੇ ਤੀਸਰੇ ਅੰਸੂ (ਅਧਿਆਏ) ਤੋਂ ਸ਼ੁਰੂ ਹੋਕੇ ਯਾਰਵੇਂ ਅੰਸੂ ਤਕ (ਅਰਥਾਤ ਨੌ ਅਧਿਆਵਾਂ) ਵਿਚ ਅੰਕਿਤ ਹੈ, ਜੋ ਪਾਠਕ ਸਾਰਾ ਵਿਸਥਾਰ ਪੜ੍ਹਨਾ ਚਾਹੁਣ ਇਸ ਮਹਾਨ ਪੁਸਤਕ ਵਿਚੋਂ ਬੜੀ ਖੁਸ਼ੀ ਨਾਲ ਪੜ੍ਹ ਸਕਦੇ ਹਨ। ਪਰ ਏਥੇ ਵੀ ਪ੍ਰਮਾਣ ਮਾਤ੍ਰ ਕੁਝ ਟੂਕਾਂ ਇਸ ਵਾਸਤੇ ਦਿਤੀਆਂ ਜਾਂਦੀਆਂ ਹਨ ਕਿ ਸ਼ਾਇਦ ਗਿਆਨੀ ਜੀ ਸੂਰਜ ਪ੍ਰਕਾਸ਼ ਵਿਚੋਂ ਇਹ ਸਾਰਾ ਅਧਿਆਇ ਨਾ ਪੜ੍ਹਨਾ ਚਾਹੁੰਦੇ ਹੋਣ, ਪਰ ਇਸ ਪੁਸਤਕ ਵਿਚੋਂ ਕੁਝ ਨਾ ਕੁਝ ਤਾਂ ਜ਼ਰੂਰ ਪੜ੍ਹ ਲੈਣਗੇ ਜਿਸਤੋਂ ਇਹ ਗਲ ਤਾਂ ਸਪਸ਼ਟ ਹੋ ਹੀ ਜਾਏਗੀ ਕਿ ਸ੍ਰੀ ਦਸਮੇਸ਼ ਜੀ ਦੇ ਦੇਵੀ ਪੂਜਨ ਦਾ ਦੋਸ਼ੀ ਵਿਚਾਰਾ ਸ਼ਿਵ ਲਾਲ ਨਹੀਂ ਸਗੋਂ ਭਾਈ ਸੰਤੋਖ ਸਿੰਘ ਤੇ ਹੋਰ ਪੁਰਾਤਨ ਸਿਖ ਇਤਹਾਸਕਾਰ ਹਨ।

**ਦੇਵੀ ਪੂਜਨ ਦਾ ਕਾਰਨ :—**

**ਦੋਹਰਾ** :—ਸਤਿਗੁਰ ਕ੍ਰਿਪਾ ਨਿਧਾਨ ਜੀ ਕਰਤ ਅਨੇਕ ਖਿਲਾਸ।
ਚਾਹਿਤ ਧਰਮ ਸਥਾਪਨੇ ਦੁਸਟਨਿ ਕਰਨਿ ਬਿਨਾਸ ॥ ੧ ॥

ਇਕ ਵਾਰੀ :—

ਕੀਰਤਨ ਕਰਤ ਅਨੰਦਤ ਉਰਮੈ। ਸੰਗਤ ਪਹੁੰਚੀ ਅਨੰਦ ਪੁਰ ਮੈ।
ਸ੍ਰੀ ਸਤਿਗੁਰ ਕੋ ਪੂਜਨ ਕਰਯੋ, ਤਨ ਮਨ ਧਨ ਅਰਪਨ ਸਭ ਕਰਯੋ।
ਖੁਸ਼ੀ ਕਰੀ ਸਤਿਗੁਰ ਬਿਗਸਾਏ। ਤੁਮ ਨਿਹਾਲ ਭਏ ਬਾਕ ਅਲਾਏ।
ਬੂਝਯੋ ਮਗ ਬ੍ਰਿਤੰਤੁ ਕਿਮ ਭਯੋ। ਜਿਮ ਲੀਤਯੋ ਲਿਖਨ ਕਹਿ ਦਯੋ।
ਬਡੀ ਸਪਰਧਾ ਬਢੀ ਗੁਸਾਈ। ਤੁਮ ਬਿਨ ਹਮਰੋ ਕੋ ਨ ਸਹਾਈ।
ਆਵਨ ਜਾਨ ਕਠਨ ਬਡ ਭਯੋ। ਹਿੰਦੂ ਤੁਰਕ ਬੈਰ ਬਧ ਗਯੋ।
ਕੋ ਸਿਖ ਮਰੈ ਲਹਾਈ ਕਰਕੈ। ਰਾਵਰ ਚਰਨ ਧਿਆਨ ਉਰਧਰਕੈ।
ਕੇਤਕ ਘਾਇਲ ਗ੍ਰਾਮਨ ਛੋਰੇ। ਹੋਏ ਅਬਨ ਆਵਹਿ ਤੁਮ ਓਰੇ।
ਕਿਸਹੁ ਨ ਜਾਨੇ ਹਮ ਪ੍ਰਦੇਸੀ। ਹਿੰਦੂ ਤੁਰਕ ਰਿਪੁ ਵਧੇ ਵਿਦੇਸੀ।
ਤੁਮ ਸਿਖਨ ਕੇ ਹੋਹੁ ਸੁਆਮੀ। ਜਾਨਤ ਸਭ ਕੀ ਅੰਤਰ ਜਾਮੀ।
ਰੱਛਾ ਕਰਹੁ ਆਪਦੇ ਹਾਥ। ਤੁਮ ਅਲੰਬ ਇਕ ਸਿਖਯਨ ਸਾਥਿ।

ਬਨਹੁ ਸਹਾਇਕ ਤੌ ਇਹ ਰਹੈ। ਅਵਰ ਉਪਾਵਨ ਕੋਊ ਲਹੈ।
ਸਿਖਯਨ ਕੋ ਦੁਖ ਸੁਨ ਕਰ ਨਾਥ। ਚਿਤ ਮਹਿ ਚਿਤਵਹਿ ਚਿੰਤਾ ਸਾਥ।
ਦ੍ਵੈ ਘਟਿਕਾ ਲਗ ਧਾਰੀ ਮੋਨ। ਭਰੀ ਸਭਾ ਨਹਿ ਬੋਲਯੋ ਕੋਨ।
ਪੁਨ ਪ੍ਰਯੰਕ ਪੌਢੇ ਦਯਾਲ। ਸਿਖਯਨ ਰਛ੍ਯਾ ਚਿਤਹਿ ਬਿਸਾਲ।
ਅਜ ਮਤ ਕੋ ਬਲ ਕਰਨੋ ਨਾਹੀ। ਇਸ ਬਿਨ ਸਿਧ ਕਾਜ ਨਹਿ ਆਹੀ।
ਕੋ ਬਿਧ ਕਰਹਿ ਬਿਚਾਰਤ ਏਵ। ਪੰਥ ਸਸਤ੍ਰ ਧਰ ਚਹਿ ਗੁਰਦੇਵ।
ਕਰਾਮਾਤ ਬਲ ਬਨਹਿ ਨ ਕਰਬੋ। ਸਸਤ੍ਰ ਪ੍ਰਹਾਰਨ ਇਛਾ ਧਰਬੋ।
ਜਿਮ ਸ੍ਰੀ ਰਾਮਚੰਦ ਰਣ ਕਰਯੋ। ਅਜਮਤ ਬਿਨ ਸਸਤ੍ਰਨ ਸੰਗ ਲਰਯੋ।
ਜਿਮ ਸ੍ਰੀ ਕ੍ਰਿਸ਼ਨ ਲਰੇ ਬਹੁ ਬਾਰੀ। ਬਲ ਧਰ ਕੀਨੇ ਸਤਰੁ ਪ੍ਰਹਾਰੀ।
ਸੋ ਮਰਜਾਦਾ ਰਮਿਬੇ ਚਾਹਿਤ। ਹਤੋਂ ਤੁਰਕ ਰਣ ਹੇਤ ਉਮਾਹਤ।
ਬਹੁਤ ਬਿਚਾਰਤ ਪੁਨ ਚਿਤ ਆਈ ਸਸਤ੍ਰਨ ਧਾਰੀ ਚੰਡ ਮਨਾਈ।

**ਸੁਭਟ ਸਿਰੋਮਣੀ ਸ਼ਕਤ ਮਹਾਨੀ।**
**ਮਹਾ ਜੋਗ ਮਾਯਾ ਜਗ ਰਾਨੀ।**
**ਬਨੈ ਆਰਾਧਨ ਤਿਨ ਕੋ ਅਬੈ।**
**ਰਣ ਕੇ ਕਾਜ ਕਰਹਿ ਸਿਧ ਸਬੈ।**
**ਦੁਰਗਾ ਜਿਨ ਕੇ ਭਈ ਸਹਾਇ।**
**ਰਣ ਤੇ ਬਿਜੈ ਲਈ ਤਿਨ ਪਾਇ।**
**ਹਮਰੇ ਮਾਤ ਪਿਤਾ ਇਹ ਦੋਊ।**
**ਪੁਰਖ ਅਕਾਲ ਚੰਡਕਾ ਜੋਊ।**
**ਇਨਕੀ ਹਮਹੁ ਉਪਾਸਨਾ ਭਾਵੈ।**
**ਅਪਰਨ ਤੇ ਕਯਾ ਕਰ ਮਹਿ ਪਾਵੈ।**

ਕਰਾਮਾਤ ਜੋ ਜਗ ਬਿਦਤਾਵੌ, ਇਕਦਿਨ ਗਨ ਤੁਰਕਨ ਬਿਦਤਾਵੌਂ।
ਹਿੰਦੂ ਜਬਰ ਜੋਰ ਕਰ ਲੇਉਂ। ਸਕਲ ਰਾਜ ਸਿਖਯਨ ਕੌ ਦੇਊਂ।
ਅਜਮਤ ਬਿਦਤਹਿ ਬ੍ਰਤ ਹੁਇ ਨਾਸ। ਯਾਤੇ ਨਾਹਿ ਨ ਬਨੇ ਪ੍ਰਕਾਸੁ।
ਜਗ ਕਾਰਨ ਤਾਰਨ ਜਗ ਮਾਤਾ। ਸੰਤ ਸਹਾਇ ਸਦਾ ਸੁਖਦਾਤਾ।
ਖੜਗ ਜੁਧ ਜਗ ਮੈ ਬਿਦਤਾਵੈਂ। ਸਨੇ ਸਨੇ ਕਰ ਸਭਨ ਖਪਾਵੈਂ।

ਛਿਤ ਛਤ੍ਰੀ ਧਰਮ ਹੋਟਿ ਪ੍ਰਕਾਸ਼ ਸਤ੍ਰ ਦੂਰ ਬੁੱਧ ਮਲੇਛ ਬਿਨਾਸੁ।
ਇਮ ਬਿਚਾਰ ਕਰਵਟ ਲੇ ਉਠੇ। ਸਿਖਯਨ ਸਿਉਂ ਬੋਲੇ ਉਰ ਤੁਠੇ।

ਤੁਮਰੇ ਹਿਤ ਜਗ ਮਾਤ ਮਨਾਵੋਂ।
ਪੂਜਾ ਮਹਾ ਕਲਿ ਮਹਿ ਬਿਦਤਾਵੋਂ।
ਰਣ ਕਰਤੇ ਨਿਤ ਬਣੇ ਸਹਾਈ।
ਸਤ੍ਰਨ ਸਗਰੇ ਦਿਹ ਖਪਾਈ।

## ਹਵਨ ਦੀ ਤਿਆਰੀ

ਸੂਰਜਪ੍ਰਕਾਸ਼ ਵਿਚ ਉਪ੍ਰੋਕਤ ਲਿਖੇ ਅਨੁਸਾਰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਸਿਖਾਂ ਵਿਚ ਸਸਤ੍ਰ ਪ੍ਰਹਾਰਨ ਤੇ ਦੁਸ਼ਟ ਨਿਵਾਰਨ ਦੀ ਸ਼ਕਤੀ ਭਰਨ ਵਾਸਤੇ ਅੰਮ੍ਰਿਤ ਛਕੋਨ ਤੋਂ ਪਹਿਲਾਂ ਦੁਰਗਾ, ਚੰਡਕਾ (ਦੇਵੀ) ਦੀ ਪੂਜਾ ਕਰਕੇ ਉਸ ਨੂੰ ਸਿਧ ਕਰਨਾ ਜਰੂਰੀ ਸਮਝਿਆ। ਔਰ ਇਸ ਪ੍ਰਯੋਗ ਵਾਸਤੇ ਗੁਰੂ ਜੀ ਨੇ ਭਾਈ ਦਯਾਰਾਮ ਨੂੰ ਭੇਜਕੇ ਇਸ ਯਗ ਵਾਸਤੇ ਕੇਸ਼ਵ ਦਾਸ ਬ੍ਰਾਹਮਣ ਨੂੰ ਮੰਗਵਾਇਆ।

**ਯਥਾ** :—

ਤਬ ਦਯਾਰਾਮ ਕੋ ਢਿਗ ਬੁਲਾਇ ਦਿਜ ਲਿਆਉ ਜਾ ਉਨਹਿ ਬਿਲ ਮਲਾਇ।
ਸੁਨ ਹੁਕਮ ਗਯੋ ਅਸਵਾਰ ਹੋਇ ਤਿਸ ਨਿਕਟ ਜਾਇ ਕਹਿ ਬਾ ਸੋਇ।
ਗੁਰ ਕਰਤ ਯਾਦ ਚਲੀਐ ਹਜੂਰ, ਤਤਕਾਲ ਚਢਯੋ ਸੁਨ ਬਹਿਲ ਰੂਰ।
ਆਇਓ ਸਮੀਪ ਨਰ ਕਿਤਕ ਸਾਥ, ਪਠ ਆਸਿਖ ਸ੍ਰੀ ਫਲ ਲੀ ਨਹਾਥ।
ਤਬ ਦਯਾ ਸਿੰਧ ਬੂਝਯੋ ਸੁਤੌਨ, ਦਿਜ ਜੂ ਕਹ ਹੋ ਤੁਮ ਇਸ਼ਟ ਕੌਨ।
ਕਿਹ ਕੌ ਅਰਾਧ ਲੇਵਤ ਮਹਾਨ, ਕਿਸ ਨਿਕਟ ਚਹਿਤ ਆਪਨ ਕਲਿਆਨ।
ਦਿਜ ਕਹੈ ਸੁ ਕੇਸ਼ਵ ਦਾਸ ਫੇਰ, ਹਮ ਇਸਟ ਚੰਡਕਾ ਸਭ ਬਡੇਰ।
ਜਿਹ ਨਿਕਟ ਜਾਚਤੇ ਦੇਵ ਸਰਬ, ਜਿਹ ਖੰਡ ਕੀਨ ਸਤ੍ਰਨ ਸਰਬ।

ਸੁਨ ਗੁਰੂ ਬੂਝਨਾ ਕੀਨ ਤਾਹਿ,
ਜਗ ਮਾਤ ਪੂਜਬੇ ਹਮਹਿ ਚਾਹਿ।
ਜਿਸਤੇ ਪ੍ਰਤਛ ਹੋਇ ਦਰਸ ਦੇਹਿ,
ਹਮ ਹੋਰ ਰੂਪ ਬਰ ਮਾਂਗ ਲੇਹਿ।

ਤੁਮ ਪੈ ਬਿਧਾਨ ਇਹ ਸਕਲ ਆਹਿ, ਕੀਜੈ ਪ੍ਰਯੋਗ ਸਭ ਬਿਧ ਬਨਾਇ।
ਚਹੀਯਹਿਸੁ ਸਮਗ੍ਰੀ ਤਬ ਜਿਤੇਕ, ਜੋ ਦੁਲਭ ਹੋਇ ਕਹੀਯਹਿ ਤਿਤੇਕ।
ਜਿਮ ਮੰਤ੍ਰਪਾਠ ਅਰ ਹਵਨ ਹੋਇ, ਰਹਿ ਕਿਤਕਕਾਲ ਲਗ ਕਹੁ ਸੋਇ।
ਗਨ ਦਿਜਨ ਭਨੀ ਮਹਿਮਾ ਤੁਮਾਰ, ਬਿਧ ਚੰਡ ਪੂਜਬੇ ਮਹਿ ਉਦਾਰ।
—(ਸੂਰਜ ਪ੍ਰਕਾਸ਼ ਰੁਤ ੩ ਅੰਸੂ ੪)

ਸ੍ਰੀ ਸਤਿਗੁਰੂ ਜੀ ਦੇ ਬਚਨ ਬਿਲਾਸ ਕਰਨ ਉਪ੍ਰੰਤ ਪੰਡਤ ਕੇਸ਼ੋ ਦਾਸ ਨੇ ਇਸ ਪ੍ਰੋਗ੍ਰਾਮ ਤੇ ਹੋਰ ਜੋ ਨਿਯਮ ਦਸੇ. ਉਹ ਨਮੂਨੇ ਵਜੋਂ ਇਸ ਤਰਾਂ ਅੰਕਿਤ ਹਨ,

**ਕੇਸ਼ੋ ਦਾਸ ਵਲੋਂ** :—

ਪ੍ਰਥਮੈ ਘਨੋ ਦਰਬ ਹੀ ਚਹੀਯਹਿ, ਜਿਸਤੇ ਸਭ ਕਾਰਜ ਨਿਰਬਹੀਯਹਿ।
ਲਾਖ ਅਹੁਤੀ ਦੇਬੈ ਹੇਤ, ਮੋਲ ਸਮਗ੍ਰੀ ਲੇ ਧਨ ਦੇਤ।
ਲਾਖਹੁ ਕੀ ਗਿਣਤੀ ਤਬ ਹੋਇ. ਸਹਿ ਹਜਾਰਨ ਤੇ ਨਹਿ ਸੋਇ।
ਪੁਨ ਛਤ੍ਰੀ ਸੁਧ ਸਭਬਿਧ ਜਾਨੋ, ਨਿਰਭੈਆਦਿਗੁਣ ਜਿਸ ਮਹਿਮਾਨੋ।
ਜਬ ਤੇ ਹਮਨ ਕਰਨ ਲਗ ਪਰੈ, ਤਬਤੇ ਨੇਮ ਬਿਖਮ ਸਭ ਧਰੈ।
ਬ੍ਰਹਮ ਚਰਜ ਤੇ ਆਦਿਕ ਜੇਈ, ਮਨ ਦ੍ਰਿੜ ਰਾਖ ਨ ਡੋਲਨ ਦੇਈ।
... ... ... ... ... ... ... ... ... ... ...
ਇਸਬਿਧਬਹੁਤ ਬਿਖਮਹੋਜਾਨਹੁ ਸ਼ਿਕਤਿਧਰਹੁਤੁਮ ਚਹੁਹੁ ਜਿਠਾਨੋ।

**ਦਯਾ ਰਾਮ ਵਲੋਂ** :—

ਸੁਨ ਕਰ ਦਯਾ ਰਾਮ ਤਬ ਬੋਲਾ, ਪ੍ਰਭਦਿਸਤੇ ਚਿਤ ਰਖਹੁ ਅਡੋਲਾ।
ਧਨ ਕਮੀ ਨ ਇਨ ਕੋ ਕੋਈ, ਜਿਨ ਕੋ ਕਰ ਪਾਰਸ ਹੀ ਹੋਈ।
ਛਤ੍ਰੀ ਸੁਧ ਮਹਾਨ ਮਹਾਨੇ, ਪ੍ਰਥਮ ਜੁਗ ਨ ਹੋਇ ਇਨਹਿ ਸਮਾਨੇ।

ਪੰਡਤ ਜੀ ਨਾਲ ਬਚਨ ਬਿਲਾਸ ਕਰਕੇ ਉਸਦਾ ਡੇਰਾ ਲਵਾਇਆ। ਅਰ ਦੂਸਰੇ ਦਿਨ ਗੁਰੂ ਜੀ ਨੇ ਡੇਰੇ ਦੇ ਸਾਰੇ ਕਾਰ ਦਾਰ (ਸੇਵਕਾਂ) ਨੂੰ ਬੁਲਾਕੇ ਕੋਸ਼ ਦੀ ਮਾਇਆ ਦਾ ਜੋ ਅਨੁਵਾਨ ਲਾਇਆ ਉਹ ਇਸ ਤਰ੍ਹਾਂ ਲਿਖਿਆ ਹੈ,

"ਸ੍ਰੀ ਕਲਗੀ ਧਰ ਜੀ ਹੁਕਮ ਕਹੇ ਹੈ—"

ਕਾਰਦਾਰ ਗੁਰ ਘਰ ਕੇ ਜੇਤੇ, ਇਕ ਥਲ ਮਿਲ ਕਰ ਅਬਿ ਤੁਮ ਤੇਤੇ।
ਪਰਸੋ ਜੇਤਿਕ ਚਢੀ ਅਕੋਰ, ਸਭ ਕੇ ਕਰੋ ਏਕ ਥਲ ਜੋਰ।
ਆਨ ਸੁਨਾਵਹੁ ਧਨ ਹੈ ਕੇਤਾ, ਅਬ ਕੇ ਮੇਲੇ ਆਯਹੁ ਜੇਤਾ।
ਸੁਨ ਕਰ ਹੁਕਮ ਮਿਲੇ ਤਬ ਸਾਰੇ ਸਭ ਅਕੋਰ ਕੋ ਕੀਨ ਸ਼ੁਮਾਰੇ।
ਧਨ ਨੌ ਲਾਖ ਕਰੀ ਮਿਲ ਗਿਣਤੀ, ਪ੍ਰਭ ਢਿਗ ਭਨੀ ਜੋਰਕਰ ਬਿਨਤੀ।
ਸ੍ਰੀ ਮੁਖ ਹੁਕਮ ਕਰਯੋ ਸੁਨ ਲੀਜੈ, ਸਕਲ ਕੋਸ਼ ਮਹਿ ਜਮਾ ਕਰੀਜੈ।
ਸੰਗਤ ਅਰ ਮਸੰਦ ਜਿਸ ਦੇਸ, ਨਹਿ ਆਇ ਯੋ ਸੋ ਲਖਹੁ ਅਸੇਸੁ।
ਲਿਖਹੁ ਹੁਕਮ ਨਾਮੇ ਤਿਨ ਤਾਈਂ, ਗੁਰ ਧਨ ਸਗਰੋ ਦੇਹੁ ਪਚਾਈ।

ਇਸਤਰਾਂ ਗੁਰੂ ਕੇ ਖਜਾਨੇ ਦਾ ਸਾਰਾ ਅਨੁਵਾਨ ਲਾਕੇ ਗੁਰੂ ਜੀ ਨੇ ਕੇਸ਼ਵ ਦਾਸ ਨੂੰ ਸਦਕੇ ਜਿਵੇਂ ਹਵਨ ਦੀ ਸਮਗ੍ਰੀ ਪੁਛੀ ਉਸ ਦਾ ਵਰਨਣ ਸਿਖ ਇਤਹਾਸ ਵਿਚ ਇਸ ਤਰ੍ਹਾਂ ਹੈ : —

ਬੈਠਯੋ ਨਿਕਟ ਬਿਪ੍ਰ ਗੁਰ ਬਰਕੇ, ਉਚਰੇ ਤਬਹਿ ਮਨੋਰਥ ਫੁਰਕੇ।
ਦਿਜ ਜੂ ਸੋਜ ਲਿਖਾਵਹੁ ਸਾਰੀ, ਹਮਨ ਕਰਨ ਕੀ ਆਹੁਤ ਵਾਰੀ।
ਬਾਂਛਤ ਜਿਤਕ ਤਾਹਿ ਤੇ ਦੂਨੀ, ਕਿਸੂ ਵਸਤ ਤੇ ਹੋਇ ਨ ਊਨੀ।
ਸਰਫੇ ਸਾਥ ਕਰਹੁ ਕਿਛ ਨਾਹੀ, ਕੋਸ਼ ਅਤੁਟ ਦੀਨਸ ਗੁਰਪਾਹੀ।
ਕੇਸ਼ੋ ਦਾਸ ਬਿਚਾਰੀ ਤਬੈ, ਜਿਤਕ ਪ੍ਰਮਾਣ ਅਹੂਤੀ ਸਬੈ।
ਤਿਸ ਅਨੁਸਾਰ ਘਿਤ ਜਵ ਤਿਲੈ, ਤੰਦੁਲ ਮੇਵਾ ਖੰਡ ਸੁ ਮਿਲੈ।
ਪਿਸਤਾ ਗਰੀ ਬਦਾਮ ਸੁਪਾਰੀ, ਖਾਰਕ ਖੋਪਾ ਦਾਖ ਸੁਧਾਰੀ।
ਧੂਪ ਧੁਖਵਨ ਕੇ ਹਿਤ ਘਨੀ, ਅਨਿਕ ਸੁਗੰਧੈ ਚੰਦਨ ਸਨੀ।
ਸੀਸੇ ਭਰੇ ਗੁਲਾਬ ਸੁ ਕੇਰੇ, ਅਗਰ ਗੰਧ ਘਨ ਸਾਰ ਘਨੇਰੇ।
ਸਭਹਿਨ ਕੇ ਪ੍ਰਮਾਣ ਲਿਖ ਲਿਖ ਕਰ, ਦਯੋ ਬਿਪ੍ਰ ਬਰਕਰ ਸਤਿਗੁਰ।

ਰੁਤ ੩ ਅੰਸੂ ੫

ਉਪ੍ਰੋਕਤ ਲਿਖੇ ਅਨੁਸਾਰ ਜਦ ਸਤਿਗੁਰਾਂ ਨੇ ਬਿਪ੍ਰ (ਕੇਸ਼ੋ ਦਾਸ) ਨੂੰ ਵਿਸ਼ਾਲ ਹਿਰਦੇ ਨਾਲ ਇਹ ਖੁਲ੍ਹ ਦੇ ਦਿਤੀ ਕਿ ਜਿਤਨੀ ਸਮਗ੍ਰੀ ਦੇਵੀ ਪੂਜਾ ਵਾਸਤੇ ਚਾਹੀਦੀ ਹੈ ਬੇਸ਼ਕ ਉਸਤੋਂ ਦੁਗਣੀ ਮੰਗਵਾ ਲਵੋ ਤੇ ਸਰਫਾ ਕਰਨ ਦੀ ਕੋਈ ਲੋੜ

ਨਹੀਂ. ਤਿਵੇਂ ਹੀ ਕੇਸ਼ੋ ਦਾਸ ਨੇ ਵਧ ਤੋਂ ਵਧ ਸਮਗ੍ਰੀ ਦੀ ਮਾਤ੍ਰਾ ਲਿਖਕੇ ਸਤਿਗੁਰਾਂ ਦੇ ਪੇਸ਼ ਕੀਤੀ. ਅਰ ਜਿਥੋਂ ਜਿਥੋਂ ਜੇਹੜੀ ਜੇਹੜੀ ਚੀਜ ਅਛੀ ਮਿਲਦੀ ਸੀ, ਓਧਰ ਓਧਰ ਸਿਖਾਂ ਨੂੰ ਰਕਮਾਂ ਤੇ ਭਾਰ ਬਰਦਾਰੀ ਦੇ ਸਾਧਨ ਦੇ ਕੇ ਤੋਰ ਦਿਤਾ।

ਅਰ ਜਦੋਂ ਸਭ ਸਮਗ੍ਰੀ ਸ੍ਰੀ ਅਨੰਦਪੁਰ ਪਹੁੰਚ ਗਈ ਉਸ ਵਕਤ ਫਿਰ :—

ਸਗਲ ਸਮਗ੍ਰੀ ਹੋਯਸ ਤਿਆਰੀ. ਲਿਯੋ ਬਿਪ੍ਰ ਕੋ ਨਿਕਟ ਹਕਾਰੀ।
ਆਸਿਖ ਦੇਕਰ ਬੈਠਯੋ ਪਾਸੀ ਸ੍ਰੀ ਕਲਗੀਧਰ ਜੀ ਗਿਰਾ ਪ੍ਰਕਾਸੀ।
ਦਿਜਬਰ ਸੁਨੋ ਜੁ ਆਇਸ ਦਈ, ਸਗਲ ਵਸਤ ਇਕਠੀ ਹੋਇ ਗਈ।
ਹਮਨਿ ਕਰਨ ਪਠਿ ਮੰਤਨ ਸੰਗ, ਤਿਥ ਸੁਭਪਿਖ ਤੁਮਕਰਹੁ ਅਭੰਗ।
ਕੇਸ਼ਵ ਕਹਯੋ ਬਿਧਾਨ ਕਰੈਹੋ. ਲਾਖ ਦਰਬ ਕੀ ਦਛਨਾ ਲੈਹੋ।
ਸੁਨ ਸ੍ਰੀ ਮੁਖ ਤੇ ਧੀਰਜ ਕੈ ਹੈ ਸਵਾ ਲਖ ਹਮ ਦਛਯਾ ਦੈ ਹੈ।
... ... ... ... ... ... ... ... ... ... ... ...
ਹਮਨਿ ਵਸਤ ਕੀ ਕਮੀ ਨ ਕਾਈ, ਆਨਤਿ ਰਹੈ ਸਿਖ ਸਮੁਦਾਈ।
ਲਖ ਉਦਾਰਤਾ ਪ੍ਰਭ ਕੀ ਘਨੀ, ਕੇਸ਼ਵ ਅਨੰਦ ਰਿਦੈਂ ਭਰ ਭਨੀ।
ਧੰਨਿ ਗੁਰੂ ਕਲ ਜਲ ਮਝਾਰ, ਦੇਵਿ ਆਧਾਰਨਿ ਉਦਮ ਧਾਰਾ।
ਤੁਰਕ ਤੇਜ ਛੈ ਹਿੰਦ ਉਬਾਰਨ, ਕਰਹੁ ਕ੍ਰਿਤੀ ਉਪਕਾਰ ਕ ਕਾਰਨ।
ਰੁਤ ੩ ਅੰਕ ੬।

## ਹਵਨ ਦਾ ਅਰੰਭ

ਇਸ ਤਰਾਂ ਸਾਰੀ ਸਮਗ੍ਰੀ ਨੂੰ ਇਕਤ੍ਰ ਕਰਕੇ ਪੰਡਤ ਜੀ ਨੇ ਇਸ ਹਵਨ ਦਾ ਅਰੰਭ ਵੈਸਾਖ ਸੁਦੀ ਪੂਰਨ ਮਾਸ਼ੀ ਨੂੰ ਸੰਮਤ ੧੭੫੪ ਵਿਸਾਖ ਨੂੰ ਨੈਣਾ ਦੇਵੀ ਦੇ ਇਕ ਸਵਛ ਅਸਥਾਨ ਤੇ ਕੀਤਾ। ਗੁਰੂ ਜੀ ਨੇ ਇਹ ਕੰਮ ਕਿਤਨੇ ਉਤਸ਼ਾਹ ਨਾਲ ਸ਼ੁਰੂ ਕਰਵਾਇਆ, ਸੂਰਜ ਪ੍ਰਕਾਸ਼ ਵਿਚੋਂ ਇਸ ਤਰਾਂ ਪੜ੍ਹੋ।

ਦੋਹਰਾ :—

ਪੂਰਨਮਾ ਵੈਸਾਖ ਕੀ ਜਬ ਦਿਨ ਆਯੋ ਸੋਇ॥
ਮੰਗਲ ਕਰੈ ਅਨੇਕ ਬਿਧ ਹਰਖਤ ਭਏ ਸਭ ਕੋਇ॥

ਚੌਪਾਈ :—

ਨੌਬਤ ਬਾਜਤ ਪ੍ਰਭ ਦਰਬਾਰਾ. ਲਘੁ ਦੁੰਦਭ ਕੇ ਸ਼ਬਦ ਉਚਾਰਾ।
ਸੰਖ ਨਗੀਰਨ ਫੂਕ ਭਰੀ ਹੈ, ਧੁਨੀ ਉਚਾਵਨ ਊਚ ਕਰੀ ਹੈ। ੨

ਪਣਵ ਪਟਹਿ ਅਰ ਢੋਲ ਬਿਸਾਲੇ, ਮੁਰਲੀ ਕੇ ਮੁਖ ਸ਼ਬਦ ਉਰਾਲੇ।
ਜੈ ਜੈਗਦੰਭਾ ਊਚ ਉਚਾਰੇ, ਰੰਕਨ ਗਨ ਦੇ ਦਰਬ ਉਦਾਰੇ।
ਸਭ ਹੂੰ ਜੈ ਗੁਰ ਬਾਕ ਸੁਨਾਯਹੁ, ਬਾਰਹਿ ਬਾਰ ਪ੍ਰਸਾਦ ਵਰਤਾਯੋ।
ਧੂਪ ਧੁਖਾਵਤ ਫੂਲਨ ਮਾਲਾ, ਚੰਦਨ ਆਦ ਸੁਗੰਧ ਸਾਲਾ। ੪ ॥

... ... ... ... ... ... ... ... ... ... ... ...

ਗਮਨੇ ਪੁਨ ਪ੍ਰਭ ਦਿਜ ਸੰਗ ਲੀਨੇ, ਆਸਿਖ ਬਾਦ ਮਾਤ ਮਿਲ ਦੀਨੇ।
ਪੂਰੇ ਮਨੋਰਥ ਨੇ ਗੁਰ ਆਏ, ਜਗ ਮਾਤਾ ਤੁਮ ਹੋਹੁ ਸਹਾਇ। ੭॥
ਨੇਮ ਸਮੇਤ ਬਿਪ੍ਰ ਲੈ ਨਾਲੇ. ਗਮਨੇ ਮੰਗਲ ਹੋਤ ਕ੍ਰਿਪਾਲੇ।
ਸਿਖ ਮਸੰਦ ਹਜਾਰਹੁ ਸੰਗ, ਦਿਜਬਰ ਗੁਨੀ ਸੋ ਪਾਵਨ ਅੰਗ। ੯।
ਹਮਨ ਕੁੰਡ ਕੀ ਪਸਚਮਦਿਸ ਮੈਂ, ਦਖਨ ਦਿਸ ਦਿਸਾਥਿਰ ਬਿਸਮੈ।
ਕਰ ਪਗ ਕਰੈ ਪਖਾਰਨ ਦੋਇਨ, ਬਰਜੇ ਅਪਰ ਰਹਿਯੋ ਤਹਿ ਕੋਇਨ।
ਸੋਲਹਿ ਅਖਰ ਮੰਤ੍ਰ ਬਤਾਯੋ, ਇਕ ਮਨਹੋਇ ਪਰੀਯਹਿ ਸਿਖਰਾ ਯੋ।
ਸ੍ਵਾਹ ਕੋਹ ਮੰਤ੍ਰ ਪਠਜਬੈ, ਅਗਨ ਅਹੂਤੀ ਪਾਵਹੁ ਤਬੈ। ੧੬।
ਇਤ ਆਦਿਕ ਬਿਧ ਅਪਰ ਬਿਤਾਈ, ਬਿਪ੍ਰਹੁਤਾਸਨ ਕੁੰਡ ਜਗਾਈ।
ਸੁਪ ਮਹਾਸੁਰ ਮੰਤ੍ਰ ਉਚਾਰੇ, ਸ੍ਵਾਹ ਕਹਿ ਆਹੁਤ ਕੋ ਡਾਰੇ। ੯੭੧।

... ... ... ... ... ... ... ... ... ... ... ...

ਅਥਵਾ :—ਸੋਚ ਸਨਾਨ ਠਾਨ ਗੁਰ ਤਹਾਂ, ਤਿਮਹੀ ਬਿਪ੍ਰਕਰੀ ਸੁਧ ਮਹਾਂ।
ਬਹੁਰ ਬੈਠ ਕਰ ਤਿਸਹੀ ਆਸਨ, ਕਰਨ ਲਗੇ ਸ੍ਰੀ ਚੰਡ ਉਪਾਸਨ।

## ਹਵਨ ਤੇ ਦੇਵੀ ਦੀ ਪੂਜਾ

ਕੇਸ਼ਵਦਾਸ ਪਠਹਿਮੁਖਜਯੋਂ ਜਯੋਂ, ਪਾਇ ਅਹੂਤੀ ਸ੍ਰੀ ਮੁਖ ਤਯੋਂਤਯੋਂ।
ਆਸਣ ਸਾਧ ਇਕ ਰਸ ਬੈਸੇ, ਚੰਡ ਪਰਾਯਨ ਕਰਮਨ ਤੈਸੇ।
ਨਿੰਦ੍ਰਾ ਛੁਧਾ ਗਿਰਾ ਨਿਜ ਜੀਤ, ਆਸਨ ਬੈਸੇ ਪਰਮ ਪੁਨੀਤ।

... ... ... ... ... ... ... ... ... ... ...

ਪੰਚ ਜਾਮ ਲੌ ਹੋਮ ਅਰੰਭਾ ਦਾਸ ਬਿਲੋਕਤ ਭਏ ਅਨੰਦਾ।
ਸੁਖੀ ਆਰਬਲਾ ਸਕਲ ਬਿਤਾਈ, ਕਰਠ ਕ੍ਰਿਅ ਇਕਬਾਰ ਉਠਾਈ।
ਭੂਮਸੇਜ ਕਰਭੋਜਨ ਬਰਜਯੋ, ਪੰਚ ਪਹਰਲਗ ਬੈਠਨ ਸਿਰਜਯੋ।
ਕੂਛਫਿਰ ਕਰ ਇਤ ਉਤ ਤਿਸਥਾਨ, ਪੌਢੇਨੀਂਦ ਬਿਨਾ ਭਗਵਾਨ।

**ਦੇਵੀ ਰੂਪ ਬਿਖੇ ਲਿਵਲਾਗੀ ਛੁਧਾ ਪਿਪਾਸਾ ਨਿੰਦ੍ਰਾ ਤਯਾਗੀ।**
ਇਸੀ ਪ੍ਰਕਾਰ ਕਿਤਕਦਿਨ ਕਰਨੀ, ਕਰੀ ਬਿਖਮ ਤਪਤੇ ਜਿਮਬਰਨੀ।
ਹਮਨ ਵਸਤ ਸਗਰੀ ਚਲਿ ਆਵੈ, ਧਰੈ ਮੌਨ ਸੇਵਕ ਧਰਿ ਜਾਵੈ।
ਘ੍ਰਿਤ ਸੈਕਰੇ ਮਨ ਪਹੁੰਚੇ ਹੈ, ਤਿਲ ਜਵ ਮੇਵਾ ਤੰਦਲ ਲਯੈ ਹੈ।
ਪ੍ਰਭ ਇਕ ਆਸਨ ਪ੍ਰਾਤੀ ਬੈਸੇ, ਜਾਮ ਰਾਤ ਲੌ ਇਸ ਥਿਰ ਤੈਸੇ।
ਪਠਨ ਹਮਨ ਪਰ ਕਰਯੋ ਧਯਾਨ, ਏਕਲ ਕਰਤੇ ਗਰ ਭਗਵਾਨ।
ਰੁਤ ੩ ਅੰਸੂ ੭।
ਇਤ ਸਤਿਗੁਰ ਨਿਤ ਪਾਠ ਕਰੰਤੇ, ਡਾਰ ਅਹੂਤੀ ਜੈ ਉਚਰੰਤੇ।
ਪਾਨੀ ਪੀਵਨ ਅਸਨ ਅਚਨਕੋ, ਸੰਜਮ ਬਿਖਮ ਰੋਕ ਰਖ ਮਨ ਕੋ।
ਘਾਮ ਸੀਤ ਝਾਲਹਿ ਬਹੁ ਤਨ ਪਰ, ਨਾਨਾ ਭਾਂਤਨ ਕੇ ਸੁਖ ਪਰ ਹਰ।
ਭੂਖ ਪਯਾਸ ਤੇ ਡੋਲਨ ਨਾਹੀ, ਭਏ ਜਿਤੇਂਦ੍ਰੇ ਏਕੋ ਚਾਹੀ।
ਜ ਪ੍ਰਮੇਸ਼ਰੀ ਆਦਿ ਸ਼ਕਤਿ ਹੈ, ਤਿਸੀ ਧਯਾਨ ਮਹਿ ਚਿਤ ਅਸ਼ਕਤ ਹੈ।
ਤਾਹਿ ਆਰਾਧਨ ਤਤਪਰ ਹੋਇ, ਤਪਹਿ ਤਪਨਿਜਾਵਦਿ ਨਹਿ ਜੋਇ।
ਧਯਾਨ ਪਰਾਇਨ ਕਰਨ ਪ੍ਰਤੱਛ, ਦਰਸ ਬਿਲੋਚਨ ਗੋਚਰ ਸ੍ਵੱਛ।
ਰੁਤ ੩ ਅੰਸੂ ੯।
ਬੀਤ ਗਏ ਨਉ ਮਾਸ ਕਰੰਤੇ, ਦਸਵੇਂ ਵਿਖੇ ਅਧਿਕ ਥਿਤ ਵੰਤੇ।
ਚੰਡੀ ਪਾਠ ਜਪੈ ਬਹੁ ਬਾਰੀ, ਨਾਮ ਹਜਾਰਹੁ ਕਰਹਿ ਉਚਾਰੀ।
ਛੰਦ ਅਚਕੜੇ ਗੁੰਥ ਮਝਾਰਾ, ਆਦਿ ਮੋਹਿਣੀ ਛੰਦ ਉਚਾਰਾ।
ਜਾਨੀ ਪਰੀ ਬਿਪਤ ਅਬ ਹੁਇ ਹੈ, ਸਫਲ ਕਰੇਗੀ ਕ੍ਰਿਤ ਸਭ ਹੁਇਹੈ।
ਇਮਹੀ ਫਾਗਨ ਮਾਸ ਬਿਤਾਯੋ, ਚਢਯੋ ਚੇਤ ਸੁੰਦਰ ਦਰਸਾਯੋ।
ਹੈਮਾਸ ਇਕਾਦਸਮੋ ਤਬ ਆਯੋ, ਚਾਹਤ ਸ੍ਰੀ ਚੰਡੀ ਬਿਦਤਾਯੋ।
ਹਮ ਕਰਨ ਲਾਗੇ ਪੁਨ ਘਨੋ, ਮੇਵਾ ਅਧਿਕ ਘ੍ਰਿਤ ਕੇ ਸਨੋ।
ਸਗੁਨ ਹੋਨ ਲਾਗੇ ਸੁਭ ਸਾਰੇ, ਲਾਟ ਦਾਹਿਨ ਦਿਸਾ ਉਦਾਰੇ।
ਪਾਂਚ ਪਹਰ ਲੌ ਹਮਨ ਕਰੰਤੇ, ਤੀਨ ਪਹਿਰ ਬਿਸ੍ਰਾਮ ਕਰੰਤੇ।
ਪਾਛਲ ਪਖ ਨੌਰਾਤੇ ਆਏ, ਧਰਯੋ ਬਰਤ ਕੁਛ ਪੀਐ ਨ ਖਾਇ।
ਇਕ ਆਸਨ ਪਰ ਦਿਵਸ ਬਿਤਾਵੇਂ, ਮੰਤ੍ਰ ਸਮੇਤ ਅਹੂਤੀ ਪਾਵੇਂ।
ਜੈ ਦੇਵੀ ਜੈ ਚੰਡਕਪਾਲੀ, ਜੈ ਜੈ ਅੰਬਹਿ ਬਾਹੁ ਬਿਸਾਲੀ।

ਨਮੋ ਨਮੋ ਤੁਵ ਪਰ ਅਰ ਬਿੰਦਾ, ਨਮੋ ਨਮੋ ਕੋ ਹ੍ਵੈਨ ਮਨਿੰਦਾ।
ਨਮੋ ਨਮੋ ਮਧੁ ਕੈਟਭ ਮਾਰਨ, ਨਮੋ ਨਮੋ ਕਿੰਗਾਛ ਪ੍ਰਹਾਰਨ।
ਉਚਰਹਿ ਉਸਤਤ ਅਨਿਕਪ੍ਰਕਾਰੀ, ਗੁਨਗਨ ਸਿਮਰਤ ਪਰਉਪਕਾਰੀ।
ਹਮਨ ਕਰਤ ਹੈ ਮੰਤ੍ਰ ਉਚਾਰਤ, ਨਿਸ ਦਿਨ ਦਜਾਨ ਚੰਡ਼ਕੋ ਧਾਰਤ।

**ਦੇਵੀ ਦਾ ਪ੍ਰਗਟ ਹੋਣਾ :—**

ਦ੍ਵਿਵਸ ਅਸ਼ਟਮੀ ਕੋ ਜਬ ਆਵਾ, ਬਾਰ ਬਾਰ ਭੂਚਾਲ ਜਨਾਵਾ।
ਜੇਤਿਕ ਦਾਸ ਨਿਕਟ ਹਿਤ ਸੇਵਾ, ਸ਼ਾਰਤ ਕਰੀ ਤਿਨਹਿ ਗੁਰਦੇਵਾ।
ਪ੍ਰਭ ਰਖ ਲਖ ਕਰ ਤੁਰਤ ਸਿਧਾਰੇ, ਗਿਰਵਟ ਤੇ ਉਤਰੇ ਤਬ ਸਾਰੇ।
ਇਕ ਦਿਜ ਦੂਜੇ ਆਪ ਗੁਸਾਈਂ, ਲਛਨ ਬਿਦਤਨ ਕੇ ਸਮਦਾਈ।

ਆਖਿਰ ਕਾਰ :—

ਸੌਧਯਾ ਆਜ ਹੋਇ ਹੈ ਦਰਸ਼ਨ, ਕੈ ਧੋ ਹੋਇ ਪ੍ਰਭਾਤੇ ਪਰਸਨ।
ਇਸ ਬਿਧ ਭਾਖ ਬਾਕ ਤਿਸ ਠੌਰਾ, ਚਲਯੋ ਮਿਸ੍ਰ ਕਛਮਨ ਭਯੋਥੋਰਾ।
ਕਰਯ ਉਤਾਇਲ ਉਲਘਤ ਗੈਲ, ਤਤ ਛਿਨ ਉਤਰਨ ਆਦਿ ਸਭ ਸੈਲ।
ਇਕ ਸ੍ਰੀ ਸਤਿਗੁਰ ਆਪੇ ਰਹੇ, ਅਪਰਨ ਖਗ ਮ੍ਰਿਗ ਕੋ ਤਹ ਲਹੇ।
ਬੀਤਯੋ ਦਿਵਸ ਪ੍ਰਭੂ ਅਨਰਾਗੇ, ਪਰੀ ਜਾਮਨੀ ਏਕਲ ਜਾਗੇ।
ਪੰਚ ਕੋਸ ਪਰ ਜੀਵਨ ਕੋਊ, ਬਿਦਤਿ ਨ ਰਿਦੈ ਪ੍ਰਤੀਖਤ ਸੋਊ।
ਮੰਤ੍ਰਨ ਪਠਤ ਹੈ ਹਮਨ ਕਰੰਤੇ, ਇਕ ਆਸਨ ਪਰ ਸੁਚਿਤ ਥਿਰੰਤੇ।
ਬਹੁਤ ਪ੍ਰਭਾਤ ਪਰੀ ਜਬ ਆਇ, ਆਦਿਤਵਾਰ ਆਦਿਤ ਉਦਤਾਇ।
ਭਯੋ ਪ੍ਰਕਾਸ਼ ਅਪੂਰਬ ਹੇਰਾ, ਗਰਜਯੋ ਸ਼ਬਦ ਅਕਾਸ਼ ਬਡੇਰਾ।
ਤੜਤਾ ਸਮ ਥਰਕਤਿ ਦਰਸਾਵੈ, ਬਾਰ ਬਾਰ ਭੂ ਕੰਪਨ ਆਵੈ।
ਪੌਨ ਪ੍ਰਚੰਡ ਬਿਲਾਸਾ ਚਾਲਾ, ਗਰਜਤ ਘਨ ਕੀ ਘਟਾ ਕਰਾਲਾ।
ਤੁਰਤ ਅਕਾਸ਼ ਬਿਮਲ ਹੁਇਗਜੋ, ਅਧਿਕ ਪ੍ਰਕਾਸ਼ ਦਯੋ ਦਿਸਭਜੋ।
ਇਕ ਸਮ ਬੈਠੇ ਧੀਰਜ ਧਾਰੀ, ਪਠਿਤ ਮੰਤ੍ਰ ਆਹੁਤੀ ਡਾਰੀ।
ਕਈ ਬਾਰ ਦਾਮਨ ਸੀ ਦਮਕਤ, ਗਿਰਕੇ ਸਿਖਰ ਨਿਕਟ ਚਹੁੰ ਮਕਤ।
ਰਹੇ ਅਡੋਲ ਉਠੇ ਨਹਿ ਕੈਸੇ, ਹੋਮਹਿ ਪਠਤ ਮੰਤ੍ਰ ਕੋ ਤੈਸੇ।

ਰੁਤ ੩ ਅੰਸੂ ੧੦

ਦੋਹਿਰਾ :—

**ਡੇਢ ਪਹਿਰ ਦਿਨ ਕੇ ਰਹੇ ਨੌਮੀ ਆਦਿਤ ਵਾਰ ।**
**ਚੇਤ ਮਾਸ ਪਖ ਸੁਕਲ ਮਹਿ ਬਿਦਤੀ ਜਗਤ ਆਧਾਰ ।**

ਅਥਵਾ : – ਸਵੈਯਾ

ਪੌਨ ਪ੍ਰਚੰਡ ਅਖੰਡ ਦਿਸਾ ਮਹਿ ਮੰਡਲ ਮਹਿ ਬਡ ਧੂਲ ਉਡਾਈ ।
ਘੋਰ ਘਟਾ ਚਹੁੰ ਓਰ ਘਨਾ ਘਨ ਘੋਖਤ ਘੋਖ ਘਨੋ ਘੁਮਡਾਈ ।
ਦੀਰਘ ਦਾਰੁਣ ਨਾਦ ਦਸੋ ਦਿਸ ਔ ਕੜਕਿਯੋ ਤੜਤਾ ਤੜਫਾਈ ।
ਏ ਸਭ ਲਛਣ ਬੀਚ ਅਕਾਰ ਪ੍ਰਕਾਸ਼ ਭਏ ਡਰਦੇ ਸਮੁਦਾਈ ।

ਤ੍ਰਿਭੰਗੀ ਛੰਦ :—

**ਪ੍ਰਗਟੀ ਜਗ ਰਾਨੀ ਸਭ ਗੁਨ ਖਾਨੀ,**
**ਜਨ ਬਰ ਦਾਨੀ ਭੂਰ ਪ੍ਰਭਾ ।**
**ਕਿਆ ਸੂਰਜ ਇਦੇ ਹੈ ਨ ਮਨਿੰਦੇ**
**ਪਿਖ ਦ੍ਰਿਗ ਮੂੰਦੇ ਦੇਵ ਸਭਾ ।**

ਕਿਆ ਪਾਵਕ ਰਾਸੈ ਤੜਤਾ ਭਾਸੈ ਕਹਾ ਪ੍ਰਕਾਸੈ ਹੂੰ ਸਮ ਨਾ ।
ਕਿਹ ਨਦਰ ਨ ਠਹਿਰੈ ਝਾਂਕਤ ਹ ਹਰੈ ਅੰਗਨ ਥਹਿਰੈ ਧ੍ਰਿਤ ਜਮਨਾ ।
ਜੁਗ ਚਰਨ ਬਿਸਾਲਾ ਨਖਨ ਕਰਾਲਾ ਜੰਘਨ ਤਾਲਾ ਤਰੂ ਜਥਾ ।
ਕਟ ਮੈ ਅਲ ਬਾਲਾ ਹਾਡਿਨ ਮਾਲਾ ਪਿਖ ਭਯ ਹਾਲਾ ਉਦਰ ਤਥਾ ।
ਪ੍ਰਿਸਟੀ ਪਰ ਬਾਲਾ ਲਟਕੇ ਜਾਲਾ ਦੀਰਘ ਕਾਲਾਂ ਰੰਗ ਸਜਾ ।
ਤਰਕੇ ਜਨ ਡਾਲਾ ਸੁੰਡ ਕਿ ਬਜਾਲਾ ਕੈ ਬਡ ਬਯਾਲਾ ਅਸਟ ਭੁਜਾ ।

ਦੋਹਰਾ :—ਭੀਮ ਭੇਖ ਤੇ ਭੈ ਹਰਾ ਗਿਰ ਕੇ ਸਿਰ ਪਰ ਆਇ ।
ਖਰੀ ਭਈ ਬਰੰ ਬੂਹ ਬਚ ਊਚੇ ਕਹਯੋ ਸੁਨਾਇ ।

ਚੌਪਈ :—

ਜੈ ਜਗ ਦੰਭਾ ਕਹਿ ਗੁਰ ਖਰੈ, ਸਕਲ ਰੂਪ ਕੋ ਦੇਖਨ ਕਰੇ ।
ਏਕ ਬਾਰ ਨਖ ਸਿਖ ਤੇ ਹੇਰ, ਨਮੋ ਕਰਤ ਚਖ ਮੀਚੇਫੇ ਰ ।
ਹਾਥ ਜੋਰ ਸਨਮੁਖ ਹੀ ਰਹੇ, ਰਿਦੈ ਮਨੋਰਥ ਦੇਵੀ ਲਹੇ ।
ਪਲਟਯੋ ਚਤੁਰ ਭੁਜੀ ਪੁਨ ਰੂਪ, ਕੰਚਨ ਬਰਨੀ ਭਈ ਅਨੂਪ ।

ਚੜ੍ਹੀ ਸਿੰਘ ਪਰ ਅਯੁਧ ਧਰੇ, ਚਾਰ ਚੰਦ੍ਰ ਭਾਲਾ ਛਬ ਭਰੇ।
ਮਾਂਗ ਪੁਤ੍ਰ ਦੇਵੋਂ ਅਬ ਤੋਹੀ, ਸੇਵਾ ਕਰਤ ਰਿਝਾਯੋ ਮੋਹੀ।

**ਗੁਰੂ ਜੀ ਵਲੋਂ ਮੰਗ :—**

ਦਿਹੁ ਬਰ ਮਾਤਾ ਪੰਥ ਉਪਾਵਉ, ਤੁਰਕ ਰਾਜ ਕੋ ਤੇਜ ਖਪਾਵਹੁ।
ਹਿੰਦ ਧਰਮ ਨਿਤ ਹੋਇ ਬਿਨਾਸੇ, ਹਿਤ ਬਚਾਇ ਪੁਨ ਕਰੌਂ ਪ੍ਰਕਾਸ਼ੇ।
ਸਦਾ ਸਹਾਇ ਪੰਥ ਕੀ ਕੀਜੈ, ਦਿਨ ਪ੍ਰਤਿ ਵਧੈ ਇਹੀ ਬਰ ਦੀਜੈ।
ਇਮ ਸੁਨ ਹਸੀ ਬਾਕ ਸੁਭ ਕੀਨੇ, ਪੰਥ ਸਕੇਸ ਪੁਤ੍ਰ ਮੈ ਦੀਨੇ।

ਅਥਵਾ :—

## ਗੁਰ ਬਿਲਾਸ ਪਾਤਸ਼ਾਹੀ ੧੦ ਕੋਇਰ ਸਿੰਘ

ਇਹ ਗੁਰ ਬਿਲਾਸ ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਸ: ਸ਼ਮਸ਼ੇਰ ਸਿੰਘ "ਅਸ਼ੋਕ" ਦੀ ਸੰਪਾਦਕੀ ਹੇਠ ਪ੍ਰਕਾਸ਼ਤ ਹੋਇਆ ਹੈ। ਇਸਦੇ ਮੁਖ-ਬੰਦ ਵਿਚ (ਜੋ ਡਾ: ਫੌਜਾ ਸਿੰਘ ਜੀ ਨੇ ਲਿਖਿਆ ਹੈ) ਇਸ ਪੁਸਤਕ ਦੇ ਲਿਖਣ ਦਾ ਸਮਾਂ ਸੰ: ੧੮੦੮ ਬਿ: ਦਿਤਾ ਹੈ। ਭਾਵੇਂ ਇਸ ਪੁਸਤਕ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਬਹੁਤ ਸਾਰੇ ਕੀਤੇ ਹੋਏ ਕਰਤਵਾਂ ਦੀਆਂ ਤਾਰੀਖਾਂ ਤੇ ਸੰਮਤਾਂ ਦਾ ਬਹੁਤ ਸਾਰੇ ਸਿੱਖ ਇਤਿਹਾਸਾਂ ਨਾਲੋਂ ਕਾਫੀ ਮਤ ਭੇਦ ਹੈ। ਪਰ ਫਿਰ ਵੀ ਡਾ: ਫੌਜਾ ਸਿੰਘ ਜੀ ਦੇ ਲਿਖਣ ਅਨੁਸਾਰ ਇਸ ਪੁਸਤਕ ਵਿਚ ਬਹੁਤ ਸਾਰੇ ਇਤਿਹਾਸਕ ਕੰਮਾਂ ਦੀ ਜਾਣਕਾਰੀ ਵੀ ਮਿਲਦੀ ਹੈ।

ਇਸ ਪੁਸਤਕ ਦੇ ਅਠਵੇਂ ਅਧਿਆਏ ਵਿਚ ਸ੍ਰੀ ਦਸ਼ਮੇਸ਼ ਜੀ ਦੇ ਦੇਵੀ ਪ੍ਰਗਟ ਕਰਨ ਦਾ ਵਿਸਥਾਰ ਪੂਰਵਕ ਵਰਨਣ ਹੈ ਜੋ ਨਮੂਨੇ ਵਜੋਂ ਇਸ ਪ੍ਰਕਾਰ ਹੈ।

ਆਦਿ ਅਨਾਦਿ ਅਗਾਧ ਮਹਾਂਬਰ ਪੂਰਨ ਤੂ ਜਗ ਮਾਤ ਭਵਾਨੀ।
ਸੇਸ਼ ਸੁਰੇਸ਼ ਨਿਸ਼ੇਸ ਦਨੇਸ਼ ਧਨੇਸ਼ ਜਲੇਸ ਜਪੈ ਤੁਹਿ ਮਾਨੀ।
ਆਠ ਭੁਜਾਨ ਧਰੈ ਅਸ ਆਯੁਧ ਤੀਨ ਹੀ ਲੋਕਨ ਜੋਤਿ ਸਮਾਨੀ।
ਸ੍ਰੀ ਗੁਰ ਪੂਜਿਤ ਤਾ ਬਰਿ ਚੰਡ ਕੋ ਜੋ ਕਰਤੀ ਬਡ ਦੂਖਨ ਹਾਨੀ।

ਅਥਵਾ :—

ਅਛਿਤ ਪਾਨ ਪ੍ਰਦ ਛਨ ਲੈ ਪੁਨ ਧੂਪ ਪੰਚਾਂਮ੍ਰਿਤ ਕੁੰਕਮ ਲੀਨੇ।
ਦੀਪਕ ਕੇਸਰ ਤੇ ਰੁਚਿ ਲੈ ਕਰ ਹੋਤ ਕੁਲਾਹਲ ਮੰਗਲ ਦੀਨੇ।

ਰੈਨ ਦਿਨਾ ਜਸ ਗਾਵਤ ਤਾ ਕਰ ਏਕ ਹੀ ਬਰਖ ਬਿਤੇ ਦਿਨ ਬੀਨੇ ।
ਦੂਸਰ ਸਾਲ ਅਯੋ ਜਬ ਹੀ ਪੁਨਿ ਪੂਜਿਤ ਚੰਡ ਬਿਤਾਵਤ ਲੀਨੇ ।
ਪੰਨਾਂ ੧੧੦

ਯਥਾ :—

ਬਰੰਬ੍ਰਹ ਕਰਯੋ ਦੇਵੀ ਯਾਤਬਹੀ ਗੁਰ ਹੋਈ ਗਦਾਗਦ ਵਾਕ ਅਲਾਏ ।
'ਦਾਨ ਦੀਜੈ' ਜਗ ਮਾਤ ਦਿਹੈ ਜਿਮ ਖਾਲਸਾ ਪੰਥ ਕਰੋ ਸੁਖ ਪਾਏ ।
ਨਾਸ ਮਲੇਸ਼ ਕਰੇ ਸਬ ਕੋ ਹਰਿ ਨਾਮ ਸੁਣੇ ਗੁਰ ਧਯਾਨ ਲਗਾਏ ।
ਚਿੜੀਆ ਸਮ ਸਿਖ ਬਿਰਾਜਤ ਹੈਂ ਤਦ ਪੰ ਸਭ ਖਾਨ ਪਠਾਨਨ ਘਾਏ ।
ਪੰਨਾਂ ੧੨੦

ਯਥਾ :—

**ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ :—**

ਪ੍ਰਕਾਸ਼ਨ ਭਾਸ਼ਾ ਵਿਭਾਗ ਪੰਜਾਬ ਪਟਿਆਲਾ ।" ਇਹ ਉਹ ਪੁਸਤਕ ਹੈ ਜਿਸਦੀਆਂ ਇਸ ਪ੍ਰਕਾਸ਼ਨ ਤੋਂ ਪਹਿਲਾਂ ਇਕ ਦੂਜੀ ਦੇ ਅੰਤਰੇ ਨਾਲ ੬ ਐਡੀਸ਼ਨਾਂ ਛਪ ਚੁਕੀਆਂ ਹਨ । ਇਨਾਂ ਵਿਚ ਇਕ ਦੂਜੀ ਨਾਲੋਂ ਕਿਥੇ ੨ ਮਤ ਭੇਦ ਹਨ ਇਹ ਇਕ ਬੜੇ ਵਿਸਥਾਰ ਵਾਲਾ ਵਿਸ਼ਾ ਹੈ ਜੋ ਕਦੇ ਫਿਰ ਲਿਖਿਆ ਜਾਵੇਗਾ । ਅਜੇ ਕੇਵਲ ਸਬੰਧਤ ਵਿਸ਼ੇ ਸਬਧੀ ਜੋ ਸ਼ਬਦ ਇਸ ਨਵੇਂ ਪ੍ਰਕਾਸ਼ਨ ਵਿਚ ਲਿਖੇ ਹੋਏ ਹਨ । ਨਮੂਨੇ ਵਜੋਂ ਇਸ ਤਰਾਂ ਹਨ :—

ਹਵਨ ਕਰਯੋ ਤਬ ਗੁਰੂ ਅਕੇਲੇ ਪਹਿਰ ਤ੍ਰੈ ਦਸ ਇਕ ਰਸ ।
ਧਯਾਨ ਅਕਾਲ ਪੁਰਖ ਮੈ ਪਾਗੰ ਦਸ ਇੰਦ੍ਰੇ ਮਨ ਕਰ ਵਸ ।
ਪ੍ਰਗਟੀ ਜੋਤਿ ਅਕਾਲ ਤਬੈ ਦਿਬ ਧਜਾਨ ਧਰਤ ਨਿਤ ਜਾਹੂੰ ।
ਪਖਿ ਮਸਤ ਖੁਸਿ ਥੀਏ ਅਤਿਸੈਂ ਬਰ ਗੁਰ ਚਹਯਨ ਕਾਹੂੰ ।
ਤੋਂ ਭੀ ਉਸੀ ਜੋਤ ਤੇ ਬਾਨੀ ਸਤ ਗੁਰੁ ਇਹ ਸੁਨ ਪਾਈ ।
ਪੰਥ ਤੁਮਾਰਾ ਚਲੈ ਬੀਰ ਬਡ ਧਰ ਪਰ ਸਦਾ ਰਹਾਈ ॥ ੬ ॥
—ਪੰਥ ਪ੍ਰਕਾਸ਼ ਪੰਨਾਂ ੨੧੩

**ਸਾਹਿਬ ਸ੍ਰੀ ਕਗਲੀਧਰ ਜੀ—**

ਹੋ ਸਕਦਾ ਹੈ ਕਿ ਗਿਆਨੀ ਜੀ ਆਪਣੇ ਉਚੇ ਤੇ ਹਠੀ ਖਿਆਲਾਂ ਦਵਾਰਾ ਉਪਰੋਕਤ ਇਤਿਹਾਸਕ ਨਮੂਨਿਆਂ ਨੂੰ ਪੜਨਾਂ ਜਾਂ ਮੰਨਣਾ ਆਪਣੀ ਸ਼ਾਨ ਦੇ ਉਲਟ

ਸਮਝਣ। ਇਸ ਵਾਸਤੇ ਚਲ ਰਹੇ ਵਿਸ਼ਯ ਬਾਬਤ ਕੁਝ ਸ਼ਬਦ ਸਾਹਿਬ ਸ੍ਰੀ ਕਲਗੀਧਰ ਜੀ ਦੇ ਮੁਖਵਾਕ ਏਥੇ ਲਿਖਣ ਦੀ ਚੇਸ਼ਟਾ ਕਰਦਾ ਹਾਂ ਤਾਂ ਕਿ ਗਿਆਨੀ ਜੀ ਇਹਨਾਂ ਨੂੰ ਪੜ੍ਹਕੇ ਹੀ ਇਹ ਅਨੁਭਵ ਕਰ ਲੈਣ ਕਿ ਉਨਾਂ ਵਲੋਂ ਸ਼ਿਵ ਲਾਲ ਜੀ ਦੇ ਸਿਰ ਜੋ ਦੋਸ਼ ਥਪਿਆ ਗਿਆ ਇਹ ਇਕ ਗਲਤ ਪ੍ਰਾਪੇਗੰਡਾ ਕੀਤਾ ਸੀ ਤੇ ਹੈ। ਸਾਹਿਬ ਕਗਲੀਧਰ ਜੀ ਸ੍ਰੀ ਆਦਿ ਸ਼ਕਤੀ (ਕਾਲਿਕਾ) ਬਾਬਤ ਅਪਣੇ ਕੀ ਵਿਚਾਰ ਰਖਦੇ ਸਨ ਉਸਦਾ ਪਤਾ ਇਨ੍ਹਾਂ ਪੰਗਤੀਆਂ ਵਿਚੋਂ ਚੰਗੀ ਤਰਾਂ ਲਗ ਸਕਦਾ ਹੈ। ਕੇਵਲ ਨਮੂਨੇ ਵਜੋਂ :—

ਜਿਹਾ ਕਿ :— ਹੇਮ ਕੁੰਡ ਪ੍ਰਬਤ ਹੈ ਜਹਾਂ।
ਸਪਤ ਸ੍ਰਿੰਗ ਸੋਭਤ ਹੈ ਤਹਾਂ।
ਤਹ ਹਮ ਅਧਿਕ ਤਪਸਿਆ ਸਾਧੀ।
**ਮਹਾਂ ਕਾਲ ਕਾਲਕਾ ਆਰਾਧੀ।**

—ਬਚਿਤ੍ਰ ਨਾਟਕ

ਅਰਥਾਤ :—ਹਜ਼ੂਰ ਇਹ ਸਪਸ਼ਟ ਕਰਦੇ ਹਨ, ਮੈਂ ਮਹਾਂਕਾਲ ਕਾਲਿਕਾ ਨੂੰ ਮਾਤ ਲੋਕ ਤੇ ਹੀ ਆਕੇ ਨਹੀਂ ਅਰਾਧਿਆ, ਸਗੋਂ ਪੂਰਬਲੇ ਜਨਮ ਵਿਚ ਜਦ ਮੈਂ ਸਪਤ ਸ੍ਰਿੰਗ ਪਰਬਤ ਤੇ ਨਿਵਾਸ ਰਖਦਾ ਸਾਂ ਉਸ ਵਕਤ ਵੀ ਮੈਂ ਇਸਨੂੰ ਅਰਾਧਦਾ ਰਿਹਾ ਹਾਂ ਸਗੋਂ ਗੁਰੂ ਜੀ ਨੇ ਅਪਣੀ ਭਾਵਨਾਂ ਨੂੰ ਹੋਰ ਸਪਸ਼ਟ ਕਰਦਿਆਂ ਇਹ ਵੀ

ਲਿਖਿਆ ਹੈ :— **ਸਰਬ ਕਾਲ ਹੈ ਪਿਤਾ ਅਪਾਰਾ।**
**ਦੇਬ ਕਾਲਿਕਾ ਮਾਤ ਹਮਾਰਾ।** ਬਚਿਤ੍ਰ ਨਾਟਕ

ਇਸੇ ਤਰਾਂ ਗੁਰੂ ਜੀ ਦੀਆਂ ਉਚਾਰਨ ਕੀਤੀਆਂ ਤਕ਼ਰੀਬਨ ਸਾਰੀਆਂ ਬਾਣੀਆਂ ਵਿਚ ਸ੍ਰੀ ਭਗਉਤੀ ਜੀ ਸਹਾਇ ਤੇ ਅਖੀਰ ਵਿਚ ਦੇਵੀ ਜੀ ਦੀ ਉਸਤਤ ਬਾਬਤ ਭਾਵੇਂ ਅਨਗਿਣਤ ਸ਼ਬਦ ਆਉਂਦੇ ਹਨ, ਪਰ ਹੋ ਸਕਦਾ ਹੈ ਕਿ ਜਥੇਦਾਰ ਜੀ ਇਨਾਂ ਸ਼ਬਦਾਂ ਤੋਂ ਵੀ ਇਸ ਲਈ ਮੁਨਕਰ ਹੋ ਜਾਣ ਕਿ ਏਹ ਛੰਦ ਪੁਰਾਣਿਕ ਪੂਲਥਿਆਂ ਨਾਲ ਸਬੰਧਤ ਹਨ ਇਸ ਵਾਸਤੇ ਮੈਂ ਅਕਾਲ ਉਸਤਤ ਬਾਣੀ ਵਿਖੇ ਲਿਖੇ ਦੀਰਘ ਤ੍ਰਿਭੰਗ ਛੰਦ ਦੇ ਉਨਾਂ ੨੦ ਛੰਦਾ ਵਿਚੋਂ (ਜਿਨਾਂ ਵਿਚ ਨਿਰੰਕਾਰ ਦੇ ਸਾਕਾਰ ਰੂਪ ਵਿਚ ਬਣੀ ਹੋਈ ਅਸਟ ਭੂਜੀ ਕਾਲਿਕਾ ਦੇ ਨਾਵਾਂ ਗੁਣਾਂ ਤੇ ਰੂਪਾਂ

ਦਾ ਵਰਨਣ ਕਰਦਿਆਂ ਇਸ ਦੀ ਉਸਤਤ ਕੀਤੀ ਹੋਈ ਹੈ) ਕੇਵਲ ਇਕ ਆਖਰੀ ਛੰਦ ਹੀ ਲਿਖਦਾ ਹਾਂ। ਜਿਹਾ ਕਿ

ਰਕਤਾਸੁਰ ਮਰਦਨ ਚੰਡ ਚਕ੍ਰਦਨ ਦਾਨਵ ਅਰਦਨ ਬਿੜਾਲ ਬਧੇ।
ਸਰਧਾਰ ਬਿਬਰਖਣ ਦੁਰਜਨ ਧਰਖਣ ਅਤੁਲ ਅਮਰਖਣ ਧਰਮ ਧੁਜੇ।
ਧੂਮ੍ਰਾਛ ਬਿਧੰਸਣ ਸ੍ਰੋਣਤ ਚੁੰਸਣ ਸੁੰਭਨ ਪਾਤ ਨਿਸੁੰਭ ਮਥੇ।
ਜੈ ਜੈ ਹੋਸੀ ਮਹਿਖਾਸੁਰ ਮਰਦਨ ਆਦਿ ਅਨੀਲ ਅਗਾਧ ਕਥੇ।

ਸ੍ਰੀ ਅਕਾਲ ਉਸਤਤ

ਸ੍ਰੀ ਕਲਗੀਧਰ ਦੇ ਦੇਵੀ ਪੂਜਨ ਸਬੰਧੀ ਉਪ੍ਰੋਕਤ ਪ੍ਰਮਾਣਾਂ ਦੀ ਹੋਂਦ ਵਿਚ ਕਿਸੇ ਸਹਿਜ ਧਾਰੀ ਭਾਵਨਾਂ ਵਾਲੇ ਇਤਹਾਸਕਾਰ ਨੂੰ ਗਲਤ ਭੰਡਣਾਂ ਕੇਵਲ ਕਿਸੇ ਮਾੜੇ ਉਤੇ ਅਪਣੀ ਤਾਕਤ ਦਾ ਦਬਾਉ ਪੌਣ ਤੋਂ ਵਧ ਹੋਰ ਕੋਈ ਮਹਤਵ ਨਹੀਂ ਰਖਦਾ। ਪਰ ਕਿਸੇ ਅਸਲੀਅਤ ਨੂੰ ਸਵੀਕਾਰ ਕਰਨਾਂ ਇਕ ਵਖਰੀ ਗਲ ਹੈ।

## ਵਿਸਾਖੀ ਕਿ ਨੌਰਾਤੇ

ਇਸ ਵਿਸ਼ਯ ਤੋਂ ਅੱਗੇ ਜਥੇਦਾਰ ਪ੍ਰਤਾਪ ਸਿੰਘ ਜੀ ਵਲੋਂ ਇਸ ਇਤਿਹਾਸਕਾਰ ਉਤੇ ਗਲਤ ਪ੍ਰਾਪੇਗੰਡੇ ਕਰਨ ਦਾ ਇਹ ਵੀ ਇਕ ਦੋਸ਼ ਹੈ ਕਿ ਇਸ ਨੇ "ਵਸਾਖੀ ਨੂੰ ਨਹੀਂ ਬਲਕਿ ਨੌਰਾਤਿਆਂ ਦੇ ਅੰਤ ਵਿਚ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਖਾਲਸਾ ਸਾਜਇਆ।" ਲਿਖਿਆ ਹੈ ?

(ਗਿਆਨ ਅੰਮ੍ਰਿਤ ਮਹੀਨਾ ਮਈ ਪੰਨਾ ੩੬)

ਭਾਵੇਂ ਇਸ ਵਿਸ਼ਯ ਬਾਬਤ ਬਹੁਤ ਸਾਰੇ ਸਿੱਖ ਇਤਿਹਾਸਾਂ ਦੇ ਮਤ-ਭੇਦ ਦਰਸਾਏ ਜਾ ਸਕਦੇ ਹਨ ਪਰ ਚਲਦੇ ਮਜਮੂਨ ਦੀ ਸੇਧ ਨੂੰ ਮੁਖ ਰੱਖਦਿਆਂ ਗੁਰ ਸ਼ੋਭਾ ਗ੍ਰੰਥ ਵਿਚ ਲਿਖੇ ਹੋਏ ਇਕ ਫੁੱਟ ਨੋਟ ਦਾ ਹਵਾਲਾ ਦੇਕੇ ਹੀ ਗਿਆਨੀ ਜੀ ਨੂੰ ਚਿਤਾਵਨੀ ਦੇਕੇ ਸਿਫਾਰਸ਼ ਕਰਾਂਗਾ ਕਿ ਇਸ ਵਿਸ਼ਯ ਬਾਬਤ ਵੀ ਕਿਸੇ ਗੈਰ ਸਿੱਖ ਇਤਿਹਾਸਕਾਰ ਨੂੰ ਦੋਸ਼ੀ ਕਰਾਰ ਦੇਣ ਤੋਂ ਪਹਿਲਾਂ ਅਪਣੇ ਸਿੱਖ ਇਤਿਹਾਸ-ਕਾਰਾਂ ਤੇ ਅਪਣੀ ਲਾਲ ਕਿਤਾਬ ਵਿਚੋਂ ਫਤਵਾ ਲੈਣ।

## ਸ੍ਰੀ ਗੁਰ ਸੋਭਾ ਗ੍ਰੰਥ

ਗੁਰ ਸ਼ੋਭਾ ਗ੍ਰੰਥ ਜਿਸਦੇ ਜਥੇਦਾਰ ਜੀ ਬੜੇ ਸ਼ਰਧਾਲੂ ਹਨ। ਅਰ ਜਿਸ ਦੀਆਂ ਲਿਖਤਾਂ ਨੂੰ ਇਹ ਇਲਾਹੀ ਕਲਾਮਾਂ ਸਮਝਦੇ ਹਨ। ਖਾਲਸਾ ਪੰਥ ਦੀ ਸਾਜਨਾਂ

ਸੰਮਤ ੧੭੫੨ ਬਿ: ਦੀ ਵਸਾਖੀ ਦਸਦਾ ਹੈ, ਸਗੋਂ ਇਸ ਪੁਸਤਕ ਦੇ ਪੰਜਵੇਂ ਅਧਿਆਇ ਹਠਾਂ ਸੰਮਤਾਂ ਦੇ ਸਬੰਧ ਵਿਚ ਲਿਖਿਆ ਫੁੱਟ ਨੋਟ ਇਸ ਤਰ੍ਹਾਂ ਹੈ :—

"ਕੇਸਰ ਸਿੰਘ ਛਿਬਰ ਦੇ ਕਥਨ ਅਨੁਸਾਰ ਗੁਰੂ ਸਾਹਿਬ ਨੇ ਖਾਲਸਾ ਪੰਥ ਦੀ ਰਚਨਾ ੧ ਵੈਸਾਖ ਸੰ: ੧੭੫੪ ਨੂੰ ਕੀਤੀ ਪਰ ਕਵੀ ਕੋਇਰ ਸਿੰਘ ਕਲਾਲ ਇਹ ਵਾਕਿਆ ਇਸ ਤੋਂ ੮ ਸਾਲ ਪਹਿਲਾਂ ੧੭੪੭ ਬਿ: ਦਾ ਮੰਨਦਾ ਹੈ (ਦੇਖੋ ਗੁਰ ਬਿਲਾਸ ਮਨੀ ਸਿੰਘ ਮਤ ਵਖਯਾਨ ਪਾਤਸ਼ਾਹੀ ੧੦) ਪਰ ਆਮ ਪ੍ਰਚਲਤ ਰਵਾਇਤ ਦੇ ਮੁਤਾਬਿਕ ਬਹੁ ਸੰਮਤੀ ਸੰ ੧੭੫੬ ਦੇ ਹਕ ਵਿਚ ਹੈ (ਵੇਖੋ ਗੁਰਸ਼ੋਭਾ ਪੰਨਾ ੨੯) ।"

ਯਾਦ ਰਹੇ ਕਿ ਗੁਰ ਸ਼ੋਭਾ ਵਿਚ ਅੰਮ੍ਰਿਤ ਛਕੌਣ ਦਾ ਸੰਮਤ ੧੭੫੨ ਹੈ । ਅਫਸੋਸ ਕਿ ਜਥੇਦਾਰ ਜੀ ਨੇ ਉਪ੍ਰੋਕਤ ਇਤਿਹਾਸਕਾਰਾਂ ਬਾਬਤ ਕਦੇ ਕੋਈ ਫਤਵਾ ਨਹੀਂ ਲਾਇਆ ਜਿਨਾਂ ਨੇ ਦਿਹਾੜੀਆਂ ਦਾ ਨਹੀਂ ਇਸ ਇਤਿਹਾਸਕ ਵਾਕਿਆਤ ਵਿਚ ਸਾਲਾਂ ਦਾ ਫਰਕ ਪਾਇਆ ਹੋਇਆ ਹੈ । ਉਪ੍ਰੋਕਤ ਉਦਾਹਰਨ ਤੋਂ ਪਾਠਕ ਆਪ ਹੀ ਹਿਸਾਬ ਲੌਣ ਦੀ ਖੇਚਲ ਕਰਨ ਕਿ ਜਿਸ ਕੰਮ ਦੀ ਬਿਸਮਿਲਾ ਹੀ ਗਲਤ ਹੋਵੇ ਉਸ ਵਿਚ ਕਿਤਨੀ ਕੁ ਸਚਾਈ ਹੋਵੇਗੀ । ਅਗੇ ਗਿਆਨੀ ਜੀ ਸ੍ਰੀ ਸ਼ਿਵਲਾਲ ਵਾਲੇ ਅਸਲੀ ਲੇਖ ਨੂੰ ਪ ਸੇ ਰਖਦੇ ਲਿਖਦੇ ਹਨ ।

"ਇਸ ਤੋਂ ਪਹਿਲਾਂ ਸਵਰਗੀ ਸੰਤ ਨਿਧਾਨ ਸਿੰਘ ਆਲਿਮ ਨੇ ਭਾਈ ਕਾਹਨ ਸਿੰਘ ਦੀ ਉਪ੍ਰੋਕਤ ਲਿਖਤ ਦੀ ਆੜ ਲੈਕੇ ਇਕ ਪੁਸਤਕ ਵਿਚ ਨਾਮਧਾਰੀ ਆਗੂ ਬਾਬਾ ਬਾਲਕ ਸਿੰਘ ਅਤੇ ਬਾਬਾ ਰਾਮ ਸਿੰਘ ਜੀ ਨੂੰ ਦਸ਼ਮੇਸ਼ ਦਾ ਉਤਰਾਧਿਕਾਰੀ ਅਰਥਾਤ ਗਿਆਰਵਾਂ, ਬਾਰਵਾਂ ਗੁਰੂ ਸਾਬਤ ਕਰਨ ਦੀ ਕੋਸ਼ਿਸ਼ ਕੀਤੀ । ਜਿਸ ਦੇ ਉੱਤਰ ਵਿਚ ਭਾਈ ਸੇਵਾ ਸਿੰਘ ਐਡੀਟਰ ਖਾਲਸਾ ਸਮਾਚਾਰ ਨੇ ਇਕ ਲੇਖ ਲੜੀ ਗੁਰੂ ਪਦ ਨਿਰਣਯ ਲਿਖੀ ਜੋ ਇਕ ਪੁਸਤਕ ਰੂਪ 'ਚ ਪ੍ਰਕਾਸ਼ਤ ਹੋਈ ਜਿਸ ਵਿਚ ਆਲਮ ਜੀ ਦੀ ਗਲਤ ਮਨੌਤ ਦਾ ਖੰਡਨ ਕੀਤਾ ਗਿਆ ।"

ਗਿਆਨ ਅੰਮ੍ਰਿਤ ਮਈ ਪੰਨਾਂ ੩੭

ਪਾਠਕ ਆਪ ਹੀ ਕਿਆਸ ਕਰ ਲੈਣ ਕਿ ਕਿਥੇ ਸ੍ਰੀ ਸ਼ਿਵਲਾਲ 'ਇੰਡੀਅਨ ਪ੍ਰੋਗਰੈਸ' ਦਾ ਛਪਦਾ ਮਜ਼ਮੂਨ 'ਨਦੇੜ ਟੂ ਨਾਭਾ' ਅਰ ਕਿਥੇ ਸ੍ਰੀ ਆਲਮ ਜੀ ਦਾ 'ਗੁਰੂ ਪਦ ਪ੍ਰਕਾਸ਼' ਤੇ ਭਾਈ ਸੇਵਾ ਸਿੰਘ ਜੀ ਦਾ ਗੁਰੂ ਪਦ ਨਿਰਣਯ ਇਹ ਦੋਵੇਂ ਪਸਤਕਾਂ ਸੰਨ ੧੯੩੨-੩੩ ਵਿਚ ਗੁਰੂ ਪਦ ਦੇ ਸਿਧਾਂਤਾਂ ਦੇ ਖੰਡਨ ਮੰਡਨ ਰੂਪ

ਵਿਚ ਪ੍ਰਕਾਸ਼ਤ ਹੋਈਆਂ ਅਤੇ ਸੰਨ ੧੯੩੪ ਨੂੰ ਗੁਰੂ ਨਾਨਕ ਸਰਬ ਸੰਪ੍ਰਦਾਏ ਕਾਨਫੰਰਸ ਹੋਣ ਤੋਂ ਬਾਦ ਇਸ ਖੰਡਨ-ਮੰਡਨ ਨੂੰ ਬੰਦ ਕਰ ਦਿੱਤਾ ਗਿਆ।

ਜਿਥੇ ਅਪਣੇ ਸਿਧਾਂਤ ਨੂੰ ਸਿੱਧ ਕਰਨ ਵਾਸਤੇ ਭਾਈ ਸੇਵਾ ਸਿਘ ਕਈ ਕੁਝ ਹੇਰਾ ਫੇਰੀ ਕਰਕੇ ਲਿਖਦੇ ਸਨ ਉਥੇ ਅਪਣੇ ਪ੍ਰਕਰਨ ਦੀ ਪੁਸ਼ਟੀ ਵਾਸਤੇ ਸੰਤ ਆਲਿਮ ਜੀ ਸਿੱਖ ਇਤਿਹਾਸ ਤੇ ਸਿੱਖ ਵਿਦਵਾਨਾਂ ਦੀਆਂ ਟੂਕਾਂ ਇੰਨ-ਬਿੰਨ ਦਿੰਦੇ ਸਨ। (ਇਨਾਂ ਦੋਹਾਂ ਲਿਖਤਾਂ ਦੇ ਨਮੂਨੇ ਲੋੜ ਪੈਣ ਤੇ ਪੇਸ਼ ਕੀਤੇ ਜਾਣਗੇ) ਏਸੇ ਸਿਲਸਿਲੇ ਵਿਚ ਹੀ ਸ੍ਰੀ ਆਲਿਮ ਜੀ ਨੇ ਪੰਜਾਬੀ ਭੈਣ ਤੇ ਫੁੱਲਵਾੜੀ ਦੇ ਮਾਸਕ ਪਤ੍ਰਾਂ ਦੇ ਉਹ ਹਵਾਲੇ ਦਿਤੇ ਜਿਨਾਂ ਵਿਚ ਸ: ਕਾਹਨ ਸਿੰਘ ਜੀ ਨੇ ਬਾਬੇ ਅਜਾਪਾਲ ਸਿੰਘ ਜੀ ਦਾ ਹਾਲ ਲਿਖਿਆ ਹੋਇਆ ਹੈ। ਅਰ ਏਸ ਬਹਿਸ ਦੇ ਕਾਰਨ ਹੀ ਲਾਇਲ ਪੁਰੀ ਸਿੰਘ ਸਭਾ ਨੇ ਸ: ਜੀ ਨੂੰ ਲਾਇਲ ਪੁਰ ਸਦ ਕੇ ਦਬਾ ਪਾਕੇ ਇਹ ਸ਼ਬਦ ਉਨਾਂ ਦੇ ਕੰਬਦੇ ਹੱਥਾਂ ਨਾਲ ਲਿਖਵਾਏ ਸਨ ਕਿ "ਮੈਂ ਅਪਣੀ ਪੱਕੀ ਰਾਏ ਇਸ ਗੱਲ ਤੇ ਕਾਇਮ ਨਹੀਂ ਕਰਦਾ ਕਿ ਬਾਬਾ ਅਜਾਪਾਲ ਸਿੰਘ ਜੀ ਸ੍ਰੀ ਕਲਗੀ-ਧਰ ਹੀ ਸਨ।"

ਜਥੇਦਾਰ ਜੀ ਦਾ ਇਹ ਲਿਖਣਾਂ ਕਿ ਆਲਮ ਜੀ ਸ੍ਰੀ ਗੁਰੂ ਬਾਲਕ ਸਿੰਘ ਤੇ ਸਤਿਗੁਰ ਰਾਮ ਸਿੰਘ ਨੂੰ ਗਿਆਰਵਾਂ ਬਾਰਵਾਂ ਗੁਰੂ ਸਾਬਤ ਕਰਨ ਲਈ ਭਾਈ ਕਾਹਨ ਸਿੰਘ ਦੀ ਪੁਸਤਕ ਦੀ ਆੜ ਲਈ ਸੀ, ਬਿਲਕੁਲ ਹੀ ਗਲਤ ਗੱਲ ਹੈ ? ਕਿਉਂਕਿ ਨਾਮਧਾਰੀ ਸਿਧਾਂਤ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਦੀ ਪ੍ਰੰਪਰਾ ਤੋਂ ਬੱਝਾ ਹੋਇਆ ਹੁਣ ਤਕ ਇਕ ਰਸ ਚਲਿਆ ਆ ਰਿਹਾ ਹੈ। ਤੇ ਇਹ ਗੁਰਬਾਣੀ ਦੇ ਆਸ਼ੇ ਉਤੇ ਅਧਾਰਤ ਹੈ ਜਿਵੇਂ ਆਮ ਸਿਖ ਵਿਦਵਾਨ ਗੁਰਬਾਣੀ ਤੇ ਅਧਿਆਤਮ ਵਾਦ ਨਾਲ ਗੁਰੂ ਇਤਿਹਾਸ ਦੀ ਹੋਂਦ ਨੂੰ (ਬਾਵਜੂਦ ਇਕ ਦੂਸਰੇ ਨਾਲ ਇਤਿਹਾਸਕ ਮਤਭੇਦ ਹੋਣ ਤੇ ਵੀ) ਮੰਨਦੇ ਹਨ ਤਿਵੇਂ ਨਾਮਧਾਰੀ ਵਿਦਵਾਨ ਵੀ ਉਹਨਾਂ ਗੁਰੂ ਕਥਾਵਾਂ ਤੇ ਗੁਰੂ ਵਾਕਾਂ ਹੈ ਜੋ ਇਤਿਹਾਸਕ ਕਸੌਟੀ ਤੇ ਪੂਰੇ ਉਤਰਦੇ ਹੋਣ ਨਿਰਸੰਸੇ ਮੰਨਦੇ ਚਲੇ ਆਉਂਦੇ ਨੇ, ਨਾਮਧਾਰੀਆਂ ਨੂੰ ਕਦੇ ਇਹ ਸ਼ੰਕਾ ਹੀ ਨਹੀਂ ਹੋਇਆ ਕਿ ਸਾਹਿਬ ਸ੍ਰੀ ਗੁਰੂ ਕਲਗੀਧਰ ਜੀ ਨਦੇੜ ਤੋਂ ਸੰਮਤ ੧੭੬੯ ਨੂੰ ਅਲੋਪ ਕਿਉਂ ਹੋਏ, ਕਿਥੇ ਰਹੇ ? ਜਾਂ ਉਹਨਾਂ ਦਾ ਉਪਨਾਮ ਬਾਬਾ ਅਜਾਪਾਲ ਸਿੰਘ ਕਿਉਂ ਰੱਖਿਆ ? ਭਾਈ ਕਾਨ ਸਿੰਘ ਜੀ ਦਾ ਲੇਖ ਤਾਂ ਕੇਵਲ ਨਾਮਧਾਰੀ ਸਿਧਾਂਤਾਂ ਦੀ ਉਸੇ ਤਰ੍ਹਾਂ ਹੀ ਪੁਸ਼ਟੀ ਕਰਦਾ ਹੈ, ਜਿਵੇਂ ਗੈਰ-ਸਿੱਖ ਇਤਿਹਾਸਕਾਰਾਂ ਵਲੋਂ ਲਿਖੇ

ਇਤਿਹਾਸ, ਸਿੱਖ ਇਤਿਹਾਸਕਾਰਾਂ ਦੇ ਲਿਖੇ ਕਾਰਨਾਮਿਆਂ ਦੀ ਪੁਸ਼ਟੀ ਕਰਦੇ ਹਨ। ਪਰ ਕਿਸੇ ਅਜੇਹੀ ਕ੍ਰਿਆ ਨੂੰ ਇਹ ਸਮਝਣਾ ਕਿ ਗੈਰ-ਸਿੱਖਾਂ ਦੀਆਂ ਤ੍ਰਾਰੀਖਾਂ ਗੁਰੂ ਸਿਧਾਂਤ ਦਾ ਮੁੱਡ ਬੰਨਣ ਦੀਆਂ ਪ੍ਰਤੀਕ ਹਨ ਜਾਂ ਇਹਨਾਂ ਦੇ ਆਸਰੇ ਸਿੱਖਾਂ ਨੇ ਗੁਰੂ ਸਿਧਾਂਤ ਨੂੰ ਅਮਲ ਵਿਚ ਲਿਆਂਦਾ, ਕਿਸੇ ਸਿੱਖ ਵਿਦਵਾਨ ਦਾ ਅਪਣੀ ਵਿਦਵਤਾ ਦਾ ਦਿਵਾਲਾ ਹੀ ਕੱਢਣ ਦੇ ਬਰਾਬਰ ਹੈ।

ਜੇਕਰ ਨਾਮਧਾਰੀ ਪੰਥ ਗੁਰੂ ਪਦ ਪ੍ਰਕਾਸ਼ ਜਾਂ ਗੁਰੂ ਪਦ ਨਿਰਣਯ ਤੋਂ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮੌਣਾਂ ਨਦੇੜ ਵਿਚ ਹੋਇਆ ਮੰਨਦਾ ਹੁੰਦਾ, ਫਿਰ ਤਾਂ ਕਿਸੇ ਹੱਦ ਤਕ ਗਿਆਨੀ ਜੀ ਦੀ ਇਹ ਟਿਪਣੀ ਠੀਕ ਹੀ ਮੰਨੀ ਜਾਂਦੀ ਪਰ ਨਾਮਧਾਰੀ ਤਾਂ ਸ਼ੁਰੂ ਤੋਂ ਹੀ ਸ਼ਰੇ-ਆਮ ਆਖਦੇ ਰਹੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅਪਣੇ ਪ੍ਰੋਗਰਾਮ ਅਨੁਸਾਰ ਹਜ਼ਰੋ ਸਾਹਿਬ ਪਹੁੰਚ ਕੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਗੁਰੂ ਸਥਾਪਤ ਕੀਤਾ, ਅੰਰ ਬਾਰ੍ਹਵੇਂ ਜਾਮੇ ਵਾਸਤੇ ਵੀ ਸਭ ਕੁਝ ਅਪਣੇ ਮੁੱਖ ਦੁਆਰਾ ਗੁਰੂ ਬਾਲਕ ਸਿੰਘ ਜੀ ਨੂੰ ਹੁਕਮ ਦੇ ਗਏ ਸਨ

ਭਾਈ ਕਾਨ੍ਹ ਸਿੰਘ ਦੀ ਲਿਖਤ ਉਤੇ ਨਾ ਨਾਮਧਾਰੀ ਆਧਾਰਤ ਸਨ ਤੇ ਨਾ ਹਨ। ਸਗੋਂ ਭਾਈ ਜੀ ਦੇ ਇਸ ਲੇਖ ਨੇ ਉਸ ਵਕਤ ਲਾਇਲਪੁਰ ਦੀ ਸਿੰਘ ਸਭਾ ਤੇ ਚੀਫ ਖਾਲਸਾ ਦੀਵਾਨ ਵਾਲਿਆਂ ਨੂੰ ਸੂਲ ਪਾਇਆ ਤੇ ਉਹ ਇਕ ਦਮ ਘਬਰਾ ਗਏ ਕਿ ਇਹ ਕੀ ਹਨੇਰ ਪੈਣ ਲਗਾ ਹੈ। ਇਨ੍ਹਾਂ ਸਾਰਿਆਂ ਲੋਕਾਂ ਨੇ ਇਕਠਿਆਂ ਹੋਕੇ ਸਾਊ ਸੁਭਾਵ ਵਾਲੇ ਸਾਹਿਤਕਾਰ ਦੀਆਂ ਰਗਾਂ ਤੇ ਅੰਗੂਠਾ ਰੱਖਿਆ ਜਿਸਤੇ ਵਿਚਾਰੇ ਭਾਈ ਸਾਬਿ ਨੇ ਜੋ ਕੁਝ ਇਹਨਾਂ ਆਖਿਆ, ਕੰਬਦੇ ਹੱਥਾਂ ਨਾਲ ਲਿਖ ਦਿੱਤਾ।

ਨਾਮਧਾਰੀਆਂ ਵਿਚ ਚਲੀ ਆ ਰਹੀ ਗੁਰੂ ਪ੍ਰੰਪਰਾ ਗੁਰਬਾਣੀ ਦੇ ਅਟਲ ਵਿਧਾਨ ਅਨੁਸਾਰ ਜਿਥੇ ਨੇੜੇ ਤੋਂ ਨੇੜੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਦਰਸਾਈ ਜਾਂਦੀ ਹੈ, ਉਥੇ ਦੂਰ ਤੋਂ ਦੂਰ ਸਤਿਜੁਗ ਤੋਂ ਲੈ ਕੇ ਵੀ ਅਖੰਡ ਚਲੀ ਆ ਰਹੀ ਹੈ। ਗੁਰਬਾਣੀ ਦਾ ਵਿਧਾਨ ਨਾਮਧਾਰੀ ਸਿਧਾਂਤ ਦੀ ਪੁਸ਼ਟੀ ਇਸ ਤਰ੍ਹਾਂ ਕਰਦਾ ਹੈ :—

ਸਤਿਜੁਗ ਤੈ ਮਾਣਿਓ ਛਲਿਓ ਬਲ ਬਾਵਨ ਭਾਇਓ
ਤ੍ਰੇਤੈ ਤੈ ਮਾਣਿਓ ਰਾਮ ਰਘੁਵੰਸ ਕਹਾਇਓ।

ਦੁਆਪਰ ਕ੍ਰਿਸਨੁ ਮੁਰਾਰਿ ਕੰਸ ਕ੍ਰਿਤਾਰਥ ਕੀਓ ।
ਉਗ੍ਰਸੈਨ ਕਉ ਰਾਜ ਅਭੈ ਭਗਤਹ ਜਨ ਦੀਓ ।

ਕਲਜੁਗ ਪ੍ਰਮਾਣੁ ਨਾਨਕ ਗੁਰ ਅੰਗਦ ਅਮਰ ਕਹਾਇਓ ।
ਸ੍ਰੀ ਗੁਰੂ ਰਾਜ ਅਬਿਚਲ ਅਟੱਲ ਆਦਿ ਪੁਰਖ ਫੁਰਮਾਇਓ ।

(ਸਵੈਯ ਮਹਲੇ ਪਹਿਲੇ ਕੇ)

ਏਥੇ ਪਾਠਕਾਂ ਦੀ ਗਿਆਤ ਵਾਸਤੇ ਇਹ ਦੱਸ ਦੇਣਾ ਅਯੋਗ ਨਹੀਂ ਹੋਵੇਗਾ ਕਿ ਜਿਸ ਮਸਲੇ ਦੇ ਸਬੰਧ ਵਿਚ ਅੱਜ ਦੇ ਗਿਆਨੀ ਪ੍ਰਤਾਪ ਸਿੰਘ ਜੀ ਤੇ ਡਾ: ਗੰਡਾ ਸਿੰਘ ਜੀ ਵਰਗੇ ਇਤਿਹਾਸ ਵਿਗਾੜੂ ਲੋਕ ਆਪਣਾ ਅੱਡੀ ਚੋਟੀ ਦਾ ਸਾਰਾ ਜ਼ੋਰ ਲਾਕੇ ਇਹ ਸਾਬਤ ਕਰਨ ਦਾ ਜਤਨ ਕਰ ਰਹੇ ਹਨ ਕਿ ਸ੍ਰੀ ਗੋਬਿੰਦ ਸਿੰਘ ਜੀ ਸੰਮਤ ੧੭੬੫ ਤੋਂ ਬਾਦ ੧੮੬੯ ਤਕ ਦੇਹ ਕਰਕੇ ਜੀਵਤ ਨਹੀਂ ਰਹਿ ਸਕਦੇ ਅਤੇ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰਆਈ ਨਹੀਂ ਦੇ ਸਕਦੇ ਕਿਉਂਕਿ ੧੦੪ ਸਾਲਾਂ ਦਾ ਇਸ ਸਮੇਂ ਵਿਚ ਫਰਕ ਹੈ । ਉਹ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਜਿਹੜੀ ਗੁਰ ਪ੍ਰਣਾਲੀ ਪੂਰਾ ਇਕ-ਇਕ ਜੁਗ (ਜਦ ਕਿ ਸਤਿਜੁਗ ਦੀ ਉਮਰ ੧੭ ਲੱਖ ੨੮ ਹਜ਼ਾਰ ਤ੍ਰੇਤੇ ਦੀ ੧੨ ਲੱਖ ੬੯੦੦੦ ਹਜ਼ਾਰ ਤੇ ਦੁਆਪਰ ਦੀ ੮ ਲੱਖ ੬੪ ਹਜ਼ਾਰ ਸਾਲ ਉਮਰ ਹੈ) ਅਰ ਇਹਨਾਂ ਜੁਗਾਂ ਦੇ ਕਿਸੇ ਇਕ-ਇਕ ਸਮੇਂ ਪ੍ਰਗਟ ਹੋਏ ਸ੍ਰੀ ਬਾਵਨ ਅਵਤਾਰ, ਰਾਮਾ ਅਵਤਾਰ, ਜਾਂ ਕ੍ਰਿਸ਼ਨਾ ਅਵਤਾਰ ਦੀ ਸੰਗੀ ਨਿਰੰਤਰ ਜੁੜੀ ਰਹਿ ਸਕਦੀ ਹੈ, ਉਸਦੇ ਵਾਸਤੇ ਕੇਵਲ ੧੦੪ ਵਰਿਹਾਂ ਦਾ ਅੰਤਰ ਕਿਤਨਾ ਕੁ ਵੱਡਾ ਸਮਝਿਆ ਜਾ ਸਕਦਾ ਹੈ ? ਹਾਲਾਂਕਿ ਇਸ ਸਮੇਂ ਵਿਚ ਗੁਰੂ ਜੀ ਦੇਹ ਕਰਕੇ ਗੁਪਤ ਰੂਪ ਵਿਚ ਰਹੇ । ਪਰ ਜੇ ਕਦੇ ਉਹ ਇੰਞ ਨਾ ਵੀ ਰਹਿੰਦੇ, ਤਾਂ ਵੀ ਗੁਰਬਾਣੀ ਦੇ ਉਪ੍ਰੋਕਤ ਸਿਧਾਂਤ ਅਨੁਸਾਰ ਕੋਈ ਫਰਕ ਨਹੀਂ ਸੀ, ਹਾਂ ਜੇਕਰ ਇਹ ਸੱਜਨ ਇਹਨਾਂ ਅਮਰ ਤੇ ਅਟੱਲ ਅਰ ਅਪਣੀ ਰਜ਼ਾ ਵਿਚ ਰਹਿਣ ਵਾਲੇ ਅਵਤਾਰ ਸਤਿਗੁਰਾਂ ਨੂੰ ਆਮ ਲੋਕਾਂ ਵਾਲੀ ਕਸੌਟੀ ਉਤੇ ਹੀ ਪਰਖ-ਪਰਖ ਵੇਖਦੇ ਰਹਿਣ, ਜਾਂ ਵੇਖਣ ਤਾਂ ਇਸਦਾ ਕਈ ਇਲਾਜ ਨਹੀਂ ?

ਕਹਿਣ ਤੇ ਵੇਖਣ ਨੂੰ ਇਹ ਲੋਕ ਜੋ ਵਿਅਕਤੀਗਤ ਸਤਿਗੁਰਾਂ ਦੀ ਹੋਂਦ ਮੰਨਣ ਤੋਂ ਮੁਨਕਰ ਹੋਕੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਸਦੇ ਮੰਨਦੇ, ਮਥੇ ਟੇਕਦੇ, ਤੇ ਹੋਰ ਪ੍ਰਦਰਸ਼ਨਿਕ ਵਿਖਾਵਾ ਕਰਦੇ ਹਨ । ਪਰ ਇਹਨਾਂ ਦੀ ਭਾਵਨਾ ਦਾ ਉਸ

ਵਕਤ ਪਤਾ ਲਗਦਾ ਹੈ ਜਦੋਂ ਸ੍ਰੀ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਪਾਰਟੀ ਪਰਚਾਰ ਕਰਕੇ ਇਕ ਦੂਸਰੀ ਪਾਰਟੀ ਨੂੰ ਭੰਡਦੇ ਤੇ ਹੋਰ ਏਥੇ ਨ ਲਿਖਣ ਯੋਗ ਕਰਤਵਾਂ ਤੇ ਗੱਲਾਂ ਦਾ ਪਰਯੋਗ ਕਰਦੇ ਹਨ। ਤੇ ਸਗੋਂ ਵੱਡੇ-ਵੱਡੇ ਇਤਿਹਾਸਿਕ ਗੁਰਦਵਾਰਿਆਂ ਨੂੰ ਸੂਬਿਕ ਅਸੈਂਬਲੀਆਂ ਦਾ ਰੂਪ ਬਣਾ ਰਖਿਆ ਹੈ। ਕੀ ਕੋਈ ਗੁਰਬਾਣੀ ਦਾ ਖੋਜੀ ਇਹ ਦੱਸ ਸਕਦਾ ਹੈ, ਕਿ ਇਹ ਸਰਕਾਰੀ ਐਕਟ ਅਧੀਨ ਗੁਰਦਵਾਰਿਆਂ ਦੀਆਂ ਚੋਣਾਂ, ਇਹ ਗੁਰਦੁਵਾਰਾ ਟ੍ਰਿਬਯੂਨਲ, ਇਹ ਗੁਰਦਵਾਰਿਆਂ ਦੇ ਬੱਜਟ, ਸ੍ਰੀ ਆਦਿ ਗ੍ਰੰਥ ਸਾਹਿਬ ਗੁਰੂ ਦੇ ਕਿਹੜੇ ਵਿਧਾਨ ਜਾਂ ਹੁਕਮ ਦੇ ਅਧੀਨ ਹੋ ਰਹੇ ਹਨ ?

ਕੀ ਵਰਤਕਾਲ ਵਿਚ ਜਥੇਦਾਰ ਪ੍ਰਤਾਪ ਸਿੰਘ ਜੀ ਵਾਲਾ ਤਬਕਾ ਸਾਰੇ ਉਪ੍ਰੋਕਤ ਕੰਮਾਂ ਨਾਲ ਸਬੰਧਤ ਨਹੀਂ, ਅਰ ਜੇ ਇਹ ਇਹਨਾਂ ਕੰਮਾਂ ਨਾਲ ਪੂਰੀ ਸਹਿਮਤੀ ਰੱਖਦੇ ਹਨ, ਤਾਂ ਗਿਆਨੀ ਜੀ ਇਹ ਦੱਸ ਸਕਦੇ ਹਨ ਕਿ ਇਹਨਾਂ ਕੰਮਾਂ ਦੀ ਹੋਂਦ ਵਿਚ ਇਹਨਾਂ ਦੀ ਗੁਰੂ ਭਾਵਨਾ ਕਿਥੇ ਕੁ ਨਿਵਾਸ ਕਰਦੀ ਹੁੰਦੀ ਹੈ।

ਅਜ ਜੋ ਕੁਝ ਸ੍ਰੀ ਆਦਿ ਗ੍ਰੰਥ ਸਾਹਿਬ (ਗੁਰੂ) ਦੀ ਹਜ਼ੂਰੀ ਵਿਚ ਪੂਜਾ ਪ੍ਰਤਿਟਸ਼ਤਾ ਤੇ ਸ੍ਰੀ ਗ੍ਰੰਥ ਜੀ ਨੂੰ ਗੁਰੂ ਸਿੱਧ ਕਰਨ ਵਾਸਤੇ ਕੀਤਾ ਜਾ ਰਿਹਾ ਹੈ। ਇਹ ਸਭ ਕੁਝ ਕਿਤੇ ਕਾਮਨਾ ਅਧੀਨ, ਤੇ ਦਾਮਨਾ ਪ੍ਰਬੀਨ ਦੇ ਰੂਪ ਵਿਚ ਤਾਂ ਨਹੀਂ ਹੋ ਰਿਹਾ। ਅਰ ਜੇ ਇਹ ਗੁਰਦਵਾਰਾ ਸੁਧਾਰ ਤੇ ਗੁਰਦਵਾਰਾ ਐਕਟ ਆਦਿਕ ਸਾਰੇ ਕੰਮ ਕਾਮਨਾ ਅਧੀਨ ਤੇ ਦਾਮਨਾ ਪ੍ਰਬੀਨ ਹੀ ਹਨ ਤਾਂ ਸ੍ਰੀ ਕਲਗੀਧਰ ਜੀ ਦੇ ਕਥਨ ਅਨੁਸਾਰ ਇਹ ਸਭ ਕੁਝ ਭਾਵਨਾ ਬਿਹੀਨ ਹੀ ਆਖਿਆ ਜਾ ਸਕਦਾ ਹੈ ? ਕਿਉਂਕਿ ਗੁਰੂ ਜੀ ਨੇ ਉਪ੍ਰੋਕਤ ਸ਼ਬਦਾਂ ਦੀ ਵਿਆਖਿਆ ਵਿਚ ਜੋ ਕੁਝ ਅੰਕਿਤ ਕੀਤਾ ਹੈ, ਉਹ ਅਜ ਦੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਕਰਕੇ ਮੰਨਣ ਵਾਲ਼ਿਆਂ ਦੇ ਰਿਵਾਜਾਂ ਨਾਲ ਬਿਲਕੁਲ ਢੁਕਦਾ ਹੀ ਹੈ। ਜਿਹਾ ਕਿ :—

ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ
ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ।

ਕਹਾਂ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ
ਸੋ ਤੌ ਨ ਡੰਡੌਤ ਅਸਟਾਂਗ ਅਥ ਤੀਸ ਕੌ।

ਕਹਾਂ ਭਇਓ ਜੋਗੀ ਜੌ ਪੈ ਡਾਰਿਓ ਰਹਿਓ ਉਰਧ ਮੁੱਖ
ਮਨ ਤੇ ਨ ਮੂੰਡਿ ਨਿਹਰਾਇਓ ਆਦਿ ਸੀਸ ਕੌ।

ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ।
ਭਾਵਨਾ ਬਹੀਨ ਕੈਸੇ ਪਾਵੈ ਜਗਦੀਸ਼ ਕੌ।

ਸ੍ਰੀ ਅਕਾਲ ਉਸਤਤ ਪਾ: ੧੦

ਕਾਸ਼ ! ਮੇਰੇ ਬਜ਼ੁਰਗ ਗਿਆਨੀ ਪ੍ਰਤਾਪ ਸਿੰਘ ਜੀ ਗੁਰੂ ਦੀ ਅਗਾਧ ਸ਼ਕਤੀ ਤੇ ਗੁਰੂ ਪ੍ਰਣਾਲੀ ਪ੍ਰੰਪਰਾ ਤੇ ਗੁਰਬਾਣੀ ਦੇ ਅਧਾਰ ਤੇ ਵਿਚਾਰਦੇ ਤੇ ਅਮਲ ਕਰਦੇ ਤੇ ਹੋਰ ਅਪਣੇ ਸਾਥੀਆਂ ਨੂੰ ਇਸ ਰਾਹੇ ਰਸਤੀ ਤੇ ਲਿਆਉਂਦੇ। ਪਰ ਇਸਦੇ ਥਾਂ ਗਿਆਨੀ ਜੀ ਦਾ ਇਹ ਲਿਖਣਾ ਕਿ ਨਾਮਧਾਰੀਆਂ ਦਾ ਸ੍ਰੀ ਸਤਿਗੁਰੂ ਬਾਲਕ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਯਾਰਵੇਂ, ਬਾਰਵਾਂ ਗੁਰੂ ਆਖਣਾ ਭਾਈ ਕਾਨ੍ਹ ਸਿੰਘ ਦੀ ਲਿਖਤ ਤੇ ਅਧਾਰਤ ਹੈ। ਬਿਲਕੁਲ ਇਕ ਨਿਰਮੂਲ ਤੇ ਭਾਵ-ਹੀਨ ਦਲੀਲ ਹੈ।

ਗਿਆਨ ਅੰਮ੍ਰਿਤ ਵਾਲੇ ਨੰ: ੧ ਮਜਮੂਨ ਵਿਚ ਅੱਗੇ ਚਲਕੇ ਗਿਆਨੀ ਜੀ ਅਰਸ਼ਾਦ ਫਰਮਾਉਂਦੇ ਹਨ ਕਿ :—

"ਸ਼ਾਇਦ ਭਾਈ ਕਾਨ੍ਹ ਸਿੰਘ ਨੇ ਅਪਣੇ ਪਿਤਾ ਤੇ ਉਸ ਡੇਰੇ ਦੀ ਮਹਾਨਤਾ ਦਰਸਾਉਣ ਲਈ ਬਾਬਾ ਅਜਾਪਾਲ ਸਿੰਘ ਦੇ ਹੋਣ ਦੀ ਗੱਲ ਲਿਖ ਦਿਤੀ ਹੋਵੇ, ਪਰ ਬਾਅਦ ਵਿਚ ਉਸਦੀ ਤਰਦੀਦ ਕਰ ਦਿਤੀ। ਇਸ ਲਈ ਆਲਮ ਜੀ ਵਲੋਂ ਬਾਬਾ ਅਜਾਪਾਲ ਸਿੰਘ ਦੀ ਆੜ ਵਿਚ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਯਾਰਵਾਂ ਤੇ ਬਾਰਵਾਂ ਗੁਰੂ ਸਿੱਧ ਕਰਨ ਦੀ ਜੋ ਬਹਿਸ ਚਲਾਈ ਗਈ, ਉਹ ਖਤਮ ਹੋ ਗਈ। ਕਿਉਂਕਿ ਜਦ ਨੀਂਹ ਉਖੜ ਗਈ ਉਸ ਪਰ ਗੁਰੂ ਡੰਮ ਦਾ ਮਹਿਲ ਕਿਵੇਂ ਉਸਰ ਸਕਦਾ ਸੀ ?

(ਗਿਆਨ ਅੰਮ੍ਰਿਤ ਮਹੀਨਾ ਮਈ ਪੰਨਾ ੩੯)

ਕੀ ਆਖਿਆ ਜਾਵੇ, ਗਿਆਨੀ ਪ੍ਰਤਾਪ ਸਿੰਘ ਦੀ ਸਿਆਣਪ ਤੇ ਖੋਜ ਨੂੰ, ਜਿਹੜੇ ਨਾਮਧਾਰੀ ਸਿਧਾਂਤ ਦੀ ਆਧਾਰ-ਸ਼ਿਲਾ ਕੇਵਲ ਭਾਈ ਕਾਨ ਸਿੰਘ ਜਾਂ ਆਲਮ ਜੀ ਅਥਵਾ ਸ੍ਰੀ ਚਕਰਵਰਤੀ ਦੀਆਂ ਲਿਖਤਾਂ ਤੋਂ ਹੀ ਬੰਨਦੇ ਹਨ ਅਤੇ ਭਾਈ ਕਾਨ ਸਿੰਘ ਜੀ ਦੀ ਇਸ ਗੱਲ ਆਖਣ ਤੋਂ ਕਿ ਮੈਂ ਇਸ ਬਾਬਤ ਅਪਣੀ ਪੱਕੀ ਰਾਏ ਕਾਇਮ ਨਹੀਂ ਕਰਦਾ" ਨਾਮਧਾਰੀ ਪੰਥ ਦਾ ਉਹ ਮਹਿਲ ਜਿਹੜਾ ਗੁਰੂ ਨਾਨਕ ਦੇਵ ਜੀ ਦੀ ਪ੍ਰੰਪਰਾ-ਗਤ ਅਬਿਚਲ ਨੀਂਵ ਤੇ ਅਮਲੀ ਰੂਪ ਵਿਚ

ਉਸਰਦਾ ਚਲਿਆ ਆ ਰਿਹਾ ਹੈ, ਢੈਹ ਜਾਂਦਾ ਹੈ ? ਮੇਰਾ ਇਹ ਗੱਲ ਲਿਖਣ ਨੂੰ ਜੀਅ ਨਹੀਂ ਕਰਦਾ ਕਿ ਇਹ ਗਿਆਨੀ ਜੀ ਮਤਸਰ ਦੇ ਮੋਤੀਆਬਿੰਦ ਨਾਲ ਅਪਣੀ ਖੋਜ ਦੀ ਸਾਰੀ ਰੌਸ਼ਨੀ ਗਵਾ ਬੈਠੇ ਹਨ ਤੇ ਅੰਨੇ-ਵਾਹ ਜੋ ਜੀਅ ਆਇਆ ਲਿਖੀ ਜਾਂਦੇ ਹਨ। ਜੇਕਰ ਇਹਨਾਂ ਨੂੰ ਇਹ ਮੋਤਿਆਬਿੰਦ ਨਾ ਹੁੰਦਾ ਤਾਂ ਇਹ ਉਪ੍ਰੋਕਤ ਗੱਲਾਂ ਨਾ ਲਿਖਦੇ, ਕਿਉਂਕਿ ਫਿਰ ਇਹ ਨਾਮਧਾਰੀਆਂ ਬਾਬਤ ਲਿਖੇ ਕਿਸੇ ਉਸ ਗੈਰ-ਨਾਮਧਾਰੀ ਇਤਿਹਾਸਕਾਰ ਦੀ ਲਿਖਤ ਵੀ ਪੜ੍ਹ ਲੈਂਦੇ ਜਿਸਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਉਹਨਾਂ ਦੇ ਦੌਰਿਆਂ ਨਾਲ ਰਹਿਕੇ ਪੰਥ ਪ੍ਰਕਾਸ਼ ਵਿਚ ਉਸ ਵਕਤ ਦੇ ਹਾਲ ਲਿਖੇ। ਜੋ ਕਿ ਉਸ ਵੇਲੇ ਦੀ ਲਿਖਤ ਅਨੁਸਾਰ ੨੮ ਜਾਂ ੩੦ ਕਬਿਤਾਂ ਤੇ ਆਧਾਰਤ ਸਨ ਤੇ ਹੁਣ ਵੀ ਪੱਥਰ ਦੇ ਛਾਪੇ ਵਾਲੇ ਗ੍ਰੰਥਾਂ ਵਿਚ ਮੌਜੂਦ ਹਨ। ਹੋ ਸਕਦਾ ਹੈ ਕਿ ਸ਼ਰੀਰ ਦੀ ਕਮਜ਼ੋਰੀ ਕਾਰਨ ਇਹ ਕਿਸੇ ਪੁਰਾਨੀਆਂ ਲਾਇਬਰੇਰੀਆਂ ਵਿਚ ਨਾ ਪੁਜ ਸਕੇ ਹੋਣ। ਪਰ ਜਿਹੜਾ ਪੰਥ ਪ੍ਰਕਾਸ਼ ਇਹਨਾਂ ਦੇ ਹਮ ਜਿਨਸੀਆਂ ਨੇ ਹੁਣੇ-ਹੁਣੇ ਭਾਂਸ਼ਾ ਵਿਭਾਗ ਪਟਿਆਲਾ ਰਾਹੀਂ ਪ੍ਰਕਾਸ਼ਤ ਕਰਵਾਇਆ ਹੈ ਅਰ ਜਿਸ ਵਿਚ ਹੋਰ ਕਾਫੀ ਕਾਂਟ-ਛਾਂਟ ਤੋਂ ਇਲਾਵਾ ਨਾਮਧਾਰੀ ਇਤਿਹਾਸ ਦੇ ਕੇਵਲ ੧੧ ਨਵੇਂ ਕਬਿਤ ਹੀ ਰਹਿਣ ਦਿੱਤੇ ਗਏ ਹਨ। ਇਹ ਪੁਸਤਕ ਤਾਂ ਪੜ੍ਹ ਹੀ ਸਕਦੇ ਸਨ ਪਰ ਇਹਨਾਂ ਨੇ ਉਸ ਨੂੰ ਪੜ੍ਹਨਾ ਵੀ ਗੁਨਾਹ ਸਮਝ ਕੇ ਦੀਰਖਾ ਦੇ ਮੋਤੀਆਬਿੰਦ ਦਾ ਪੱਕਾ ਸਬੂਤ ਦੇਕੇ ਅਪਣੇ ਪਾਠਕਾਂ ਨੂੰ ਅੰਨ੍ਹਾ ਬਨਾਉਣ ਦਾ ਜਤਨ ਕੀਤਾ ਹੈ। ਅਪਣੇ ਪਾਠਕਾਂ ਸਾਹਵੇਂ ਮੈਂ ਪੁਰਾਤਨ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਰਚਿਤ ੨੮ ਕਬਿਤਾਂ ਦੇ ਥਾਂ ਨਮੂਨੇ ਵਜੋਂ ਨਵੇਂ ਪ੍ਰਕਾਸ਼ੇ ਪੰਥ ਪ੍ਰਕਾਸ਼ ਵਿਚੋਂ ਹੀ ਕੁਝ ਨਮੂਨੇ ਪੇਸ਼ ਕਰਦਾ ਹਾਂ, ਇਨ੍ਹਾਂ ਨੂੰ ਪੜ੍ਹਕੇ ਪਾਠਕ ਆਪ ਹੀ ਵਿਚਾਰ ਲੈਣ ਕਿ ਨਾਮਧਾਰੀ ਪੰਥ ਦੀ ਨੀਂਵ ਭਾਈ ਕਾਨ੍ਹ ਸਿੰਘ ਜਾਂ ਆਲਮ ਜੀ ਦੀਆ ਲਿਖਤਾਂ ਤੇ ਆਧਾਰਤ ਹੈ ਜਾਂ ਕਿ ਇਸ ਤੋਂ ਪਹਿਲਾਂ ਹੀ ਨਾਮਧਾਰੀ ਪੰਥ ਦੀ ਉਸਾਰੀ ਗੁਰੂ ਨਾਨਕ ਦੀ ਬਾਰ੍ਹਵੀਂ ਮੰਜ਼ਲ ਕਿਵੇਂ ਗੁਰਮਤ ਪ੍ਰਚਾਰ ਦੀਆਂ ਸਿਖਰਾਂ ਛੋਹ ਰਹੀ ਸੀ ? ਸਗੋਂ ਇਹਨਾਂ ਨਵੀਆਂ ਪੰਗਤੀਆਂ ਤੋਂ ਇਹ ਵੀ ਸਪਸ਼ਟ ਹੋ ਜਾਵੇਗਾ ਕਿ ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਗੁਰੁਮਤ ਪ੍ਰਚਾਰ ਦਾ ਪ੍ਰਕਾਸ਼ ਹੋ ਰਿਹਾਂ ਸੀ, ਉਥੇ ਗਿਆਨੀ ਜੀ ਦੇ ਖਿਆਲੀ ਰਿਸ਼ਤੇਦਾਰ ਇਤਿਹਾਸਿਕ ਗੁਰਦਵਾਰਿਆਂ ਦੇ ਪੁਜਾਰੀ ਉਸ ਵੇਲੇ ਵੀ ਕਿਵੇਂ ਮਤਸਰ ਦੀਆਂ ਕੁਨਾਲੀਆਂ ਗੁਰੂ-ਮਤ ਪ੍ਰਚਾਰ ਦੇ ਸੂਰਜ ਅੱਗੇ ਡਾਹੁੰਦੇ ਰਹੇ। ਜਿਹਾ ਕਿ :—

ਹੋਤੇ ਸਿੰਘ ਬਾਲਕ ਪਿਗੰਬਰੋਂ ਕੇ ਪਾਲਕਯੇ
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈਂ।
ਤਾਲਕ ਰਖਾਤ ਏਕ ਖਾਲਸਾ ਸੈ ਸਾਲਕ ਸੋ
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਹਜਰੋ ਮੈਂ ਆਇ ਫੇਰ ਭਗਤੀ ਦਿਢਾਇ ਨਾਮ
ਦਾਇ ਲੋਗ ਤਾਰੇ ਥੇ ਅਪਾਰੋ ਬਡ ਭਾਗੀ ਹੈਂ।
ਰਾਮ ਸਿੰਘ ਰਾਮ ਰੂਪ ਅੰਸ਼ ਅਵਤਾਰ ਖ਼ੂਪ
ਪਾਈ ਪਦਵੀ ਅਨੂਪ ਜੋਗ ਜਗ ਜਾਗੀ ਹੈ।

ਅਥਵਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਬਤ :—

ਜ਼ਿਲੇ ਲੁਧਿਆਣੇ ਗਾਂਮ ਭੈਣੀ ਨਾਮ ਜਾਣੇ ਆਮ
**ਮਾਨਤ ਤਮਾਮ ਜਿਨੈ ਹਿੰਦੂ ਤੁਰਕ ਖਾਲਸਾ**
ਜਾਤਿ ਤਰਖਾਨ ਜਸਾ ਪਿਤਾ ਮਾਈ ਸਦਾ ਥਾਈ
ਪਾਈ ਹਰਿ ਤਜਨ ਰਖਾਈ ਗੋਪ ਖਾਲਸਾ।
**ਹੁਕਮ ਗੁਰੂ ਕੈ ਸੰਗ ਨਾਮ ਦੇ ਨਿਸੰਗ ਲੋਗ**
ਤਾਰੇ ਹੈ ਤਰੰਗ ਰੰਗ ਸਾਰਖੇ ਉਜਾਲਸਾ।
ਥੀਏ ਕਲੀ ਕਾਲ ਕੀ ਕੁਚਾਲਤਾ ਕੁਰਾਲਤਾ ਕੋ
ਗਾਲਤਾ ਨਿਸੰਕ ਅੰਕ ਧਰਮ ਸੰਭਾਲ ਸਾ। ੪੫
ਦੇਕੈ ਉਪਦੇਸ਼ ਨਾਮ ਤਾਰੇ ਹੈ ਬਿਸ਼ੇਸ ਜਨ,
ਰਾਮ ਮਰਗੇਸ਼ ਦੇਸ਼ ਸਰਬ ਸੁਧਾਰਿਓ।
ਚੋਰੀ ਯਾਰੀ ਤੈ ਸ਼ਰਾਬ ਫੀਮ ਭੰਗ ਰੰਗ ਨਾਨਾ,
ਤਜਵਾਏ ਲਾਖੋਂ ਹੀ ਬਣਾਏ ਸਿੰਘ ਤਾਰਿਓ।
ਦੇਸ਼ ਦੇਸ਼ ਧੂਮ ਮਾਚੀ ਸਾਚੀ ਸਬ ਭਾਂਤਿ ਤਾਂਹਿ,
ਰਾਚੀ ਬ੍ਰਿਤ ਸੇਵਕੋਂ ਕੀ ਪ੍ਰਭੂ ਮੈਂ ਅਪਾਰਿਓ।
ਅਟਕ ਤੈ ਜਮਨਾ ਦਰਿਆਵਨ ਕੇ ਵੀਚ ਦੇਸ਼,
ਦੇਕੈ ਉਪਦੇਸ਼ ਨਾਮ ਰਾਮ ਸਿੰਘ ਤਾਰਿਓ। ੪੬।

ਬਾਰਵੇਂ ਗੁਰੂ ਨਾਨਕ ਦੇ ਗੁਰੂ ਮਤ ਉਪਦੇਸ਼ ਤੋਂ ਘਬਰਾ ਕੇ ਇਤਿਹਾਸਿਕ ਗੁਰਦਵਾਰਿਆਂ ਦੇ ਪੁਜਾਰੀ ਇਵੇਂ ਹੀ ਘਿਘਿਆ ਉਠੇ ਜਿਵੇਂ ਨੌਵੇਂ ਗੁਰੂ ਨਾਨਕ ਦੇ ਸਮੇਂ ਤ੍ਰਬਕ ਗਏ ਸਨ, ਕਿ ਇਹ ਕਿੱਤੇ ਅੰਮ੍ਰਿਤ ਸਰੋਵਰ ਤੇ ਕਬਜ਼ਾ ਹੀ ਨ ਕਰ ਲਵੇ। ਤਿਵੇਂ ਗੁਰੂ ਰਾਮ ਸਿੰਘ ਜੀ ਦੇ ਵਕਤ ਇਹਨਾਂ ਪੁਜਾਰੀਆਂ ਨੇ ਜੋ ਵਰਤਾਓ ਕੀਤਾ, ਉਸਦੇ ਕਾਂਟ-ਛਾਂਟ ਕੀਤੇ ਸ਼ਬਦ ਅੱਜ ਵੀ ਪੰਥ ਪ੍ਰਕਾਸ਼ ਵਿਚੋਂ ਇਸ ਤਰਾਂ ਪੜੇ ਜਾ ਸਕਦੇ ਹਨ।

ਰਾਮ ਸਿੰਘ ਜਾਇ ਜਿਤ ਸਿੱਖ ਹੋਹਿ ਘਨੇ ਤਿਤ,
ਭੇਟ ਦੈ ਹੈ ਸੋ ਅਮਿਤ ਦੀਨ ਬੋਲ ਬੈਨ ਹੈ।
ਦਮਦਮੇ ਸਾਹਿਬ ਮੁਕਤਸਰ ਮੇਲਯੋ ਪਰ ਜਾਇ,
ਜਬ ਥਾਇ ਦਲ ਤਾਹਿ ਸੰਗ ਐਨ ਹੈ।

**ਹੇਰ ਕੇ ਅਰੂਜ ਤੇ ਨਮੂਜ ਤਬ ਤਾਹਿਬਡ,**
**ਹਾਕਮ ਪੁਜਾਰੀ ਤਬ ਥੀਏ ਬਿਨ ਚੈਨ ਹੈ।**

ਡਿਪਟੀ ਕਮਿਸ਼ਨਰ ਕੋਟਵਾਲ ਠਾਣੇਦਾਰ ਰੈ ਹੈਂ,
ਪੇਸ਼ਵਾਈ ਮਾਹਿ ਤਾਹਿ ਕਿ ਸਸੈਨ ਹੈ। ੪੭।

ਸਤਿਗੁਰਾਂ ਵਲੋਂ ਪ੍ਰਸਾਰਤ ਕੀਤੇ ਗਏ ਕੁਝ ਗੁਰੂ ਮਤ ਅਸੂਲਾਂ ਦਾ ਬਿਓਰਾ ਅਤੇ ਉਸ ਵਕਤ ਦੇ ਬ੍ਰਾਹਮਣਾਂ ਦੀ ਈਰਖਾ ਦਾ ਵਰਨਣ ਨਵੀਂ ਪੁਸਤਕ ਵਿਚ ਵੀ ਇਸ ਤਰਾਂ ਦਰਜ ਹੈ।

ਦੇਵ ਥਾਨ ਤੀਰਥ ਪੁਰਾਨ ਸਾਧ ਬਿਪ੍ਰੋਂ ਕੇ,
ਮਾਨ ਹੈ ਨ ਸਰਾਦ ਖਯਾਹਿ ਦਾਨ ਦੇਤ ਕਾਹਿ ਹੈਂ।

**ਰਾਖ ਹੈ ਪੁਛਾਕ ਪਾਕ ਊਰਣ ਮਾਲ,**

ਕਛ ਕੜਾ ਕਰਦ ਮਰਦ ਨਾਰਿ ਚਾਹਿ ਹੈਂ।
ਬਿਨਾ ਨਾਮਧਾਰੀ ਸਾਂਝ ਰੋਟੀ ਬੇਟੀ ਵਾਰੀ ਨਾਹਿ।
ਰਾਖ ਹੈ ਕਿਸੀ ਸੈਂ ਕਾਰੀ ਕੂਕੇ ਸਿੰਘ ਵਾਹਿ ਹੈਂ।
ਹੇਰ ਐਸੀ ਚਾਲ ਥੀਏ ਬਿਪ੍ਰ ਬਿਸ ਲ ਦੁੱਖੀ;
ਨਿੰਦਯਾ ਕਮਾਲ ਹਿੰਦੂ ਤੁਰਕ ਕਰਾਹਿ ਹੈਂ। ੪੮।

**ਅੰਮ੍ਰਿਤਸਰ ਦੇ ਪੁਜਾਰੀਆਂ ਦਾ ਤਕਰਾਰ :—**

ਉਨੀ ਸਦ ਚੌਬੀ ਮਾਹਿ ਰਾਮ ਸਿੰਘ ਆਪ ਚਾਹਿ,
ਰਾਮ ਦਾਸ ਪੁਰ ਵਾਹਿ ਗਯੋ ਦੀਪ ਮਾਲ ਸੋ ।
ਪਰਸਾਦ ਭੇਟ ਗੁਰਦ੍ਵਾਰੀਉਂ ਨ ਲੀਯੋ ਥੀਓ ਤਬ ਤੈ,
ਨਵਾਕ ਜਯਾਦੇ ਪੰਥ ਮੈ ਬਿਸਾਲ ਸੋ ।
ਭਾਖਤ ਪੁਜਾਰੀ ਹੂਜੈ ਨੀਲ ਵੇਸ ਧਾਰੀ,
ਦੇਹੁ ਤਨਖਾਹਿ ਭਾਰੀ ਪਾਗ ਉਤਰੈ ਨ ਭਾਲ ਸੋਂ ।
ਬੋਲਯੋ ਰਾਮ ਸਿੰਘ ਏਹੁ ਬਾਤ ਸਬ ਗੁਰੂ ਵਸ,
ਜੈਸ ਹੂੰ ਚਲਾਵਤੇ ਹੈ ਚਾਲੇ ਹਮ ਚਾਲ ਸੋ । ੪੯ ।

**ਉਪ੍ਰੋਕਤ ਤਕਰਾਰ ਦਾ ਨਤੀਜਾ ਇਸ ਪ੍ਰਕਾਰ ਨਿਕਲਿਆ :—**

ਥੀਓ ਤਕਰਾਰ ਇਨ ਬਾਤਨ ਮੈ ਭਾਰੀ ਜਬ,
ਬਢਤੀ ਨਿਹਾਰ ਰਾਰ ਗੁਰੂ ਰਾਮ ਸਿੰਘ ਜੂ ਤਬੇ ।
ਗੁਰ ਦੁਆਰੇ ਆਗੇ ਥਿਰ ਆਪੇ ਅਰਦਾਸ ਕਰ,
ਪਰਸਾਦਿ ਦੀਓ ਵਰਤਾਇ ਸਭ ਕੋ ਤਬੈ ।
ਬੀਸਕੁ ਹਜਾਰ ਹੁਤੋ ਕੂਕਾ ਤਬ ਤਾਹਿ ਸੰਗ,
ਚਾਟੀ ਵਿੰਡ ਵਾਲੇ ਦਰਵਾਜੇ ਡੇਰੇ ਥੇ ਫਬੈ ।
ਪੰਥ ਦੂਧ ਮਾਹਿ ਕਾਂਜੀ ਪਾ ਰਖੀ ਪੁਜਾਰੀਓਂ ਨੇ,
ਨਿਰਮਲਯੋਂ ਕੇ ਸੰਗ ਠਾਣ ਰਾਖਯੋ ਵੈਸ ਹੀ ਢਬੈ । ੫੦ ।

—ਪੰਥ ਪ੍ਰਕਾਸ਼ ਨਵਾਂ, ਪੰਨਾ ੧੮੯੭-੯੮

ਆਸ ਹੈ ਪਾਠਕ ਉਪ੍ਰੋਕਤ ਉਦਾਹਰਨ ਨੂੰ ਜਿਥੇ ਆਪ ਪੜ੍ਹਨਗੇ ਉਥੇ ਗੁਰੂਆਂ ਦੀ ਨਿੰਦਿਆ ਦੇ ਆਦੀ ਗਿਆਨੀ ਪ੍ਰਤਾਪ ਸਿੰਘ ਜੀ ਨੂੰ ਵੀ ਪੜ੍ਹਕੇ ਸੁਣਾ ਦੇਣਗੇ ਕਿ ਗਿਆਨੀ ਜੀ ਜਿਸ ਸ: ਕਾਨ੍ਹ ਸਿੰਘ ਦੀ ਲਿਖਤ ਤੋਂ ਨਾਮਧਾਰੀ ਪੰਥ ਅਤੇ ਸਤਿਗੁਰੂ ਰਾਮ ਸਿੰਘ ਦੀ ਬੁਨਿਆਦ ਤੁਸੀਂ ਬੰਨਦੇ ਹੋ ਉਹ ਤਾਂ ਉਸ ਵਕਤ ਪੈਦਾ ਵੀ ਨਹੀਂ ਸੀ ਹੋਏ ਜਦੋਂ ਸਤਿਗੁਰਾਂ ਨੇ ਗੁਰੂ-ਮਤ ਦਾ ਪ੍ਰਚਾਰ ਅਰੰਭ ਕੀਤਾ ਸੀ ।

ਮੇਰੇ ਸਨਮਾਨ ਯੋਗ ਗਿਆਨੀ ਜੀ ਜਦ ਆਪਣੀ ਲਿਖਤ ਦੁਆਰਾ ਸ: ਕਾਨ੍ਹ ਸਿੰਘ ਦੀ ਤਰਦੀਦ ਤੋਂ ਬਾਦ ਨਾਮਧਾਰੀਆਂ ਦੇ 'ਗੁਰੂ ਡਮ ਦਾ ਮਹਿਲ' ਇਕ ਵਾਰ ਢਾਹ ਚੁੱਕੇ ਸਨ, ਤਾਂ ਫਿਰ ਪਤਾ ਨਹੀਂ ਇਨ੍ਹਾਂ ਨੂੰ ਕਿਵੇਂ ਮਹਿਸੂਸ ਹੋਇਆ ਕਿ ਇਹ ਮਹਿਲ ਤਾਂ ਜਿਉਂ ਕਾ ਤਿਉਂ ਹੀ ਖੜਾ ਹੈ ਕਿਉਂਕਿ ਅੱਗੇ ਚਲਕੇ ਆਪ ਲਿਖਦੇ ਹਨ : –

> "ਗਹੁ ਨਾਲ ਤੱਕਿਆ ਜਾਏ ਤਾਂ ਸ਼ਿਵਲਾਲ ਦੀ ਲੇਖ ਲੜੀ, ਸੰਤ ਤਰਨ ਸਿੰਘ ਵਹਿਮੀ ਦੀ ਪੁਸਤਕ, ਅਤੇ ਡਾਲਟਨ ਗੰਜ ਦੇ ਨਾਮਧਾਰੀ ਵਿਦਿਅਕ ਜੱਥੇ ਦੇ ਸੰਮੇਲਨ ਵਿਚ ੬ ਜੂਨ ਦੀ ਰਖੀ ਗਈ ਵਿਚਾਰ ਗੁਰੂ ਡਮ ਦੇ ਕੋਝੇ ਤੇ ਗਲਤ ਪ੍ਰਚਾਰ ਦੀ ਸੰਗਲੀ ਦੀਆਂ ਤਿੰਨ ਕੁੰਡੀਆਂ ਹਨ ।"

(ਗਿਆਨ ਅੰਮ੍ਰਿਤ ਮਹੀਨਾ ਮਈ ੧੯੭੧ ਪੰਨਾ ੩੭)

## ਸ੍ਰੀ ਸ਼ਿਵਲਾਲ ਦੀ ਲੇਖ ਲੜੀ :—

ਸ੍ਰੀ ਸ਼ਿਵਲਾਲ ਬਾਬਤ ਅੱਗੇ ਵੀ ਮੈਂ ਲਿਖਿਆ ਸੀ ਕਿ ਉਹ ਇਕ ਇਤਿਹਾਸਕ ਖੋਜੀ ਹੈ । ਜਦ ਸਿਖਾਂ ਦੇ ਪੁਰਾਣੇ ਲਿਟਰੇਚਰ ਵਿਚੋਂ ਅਜਿਹੀਆਂ ਅਨੇਕਾਂ ਮਿਸਾਲਾਂ ਮਿਲ ਸਕਦੀਆਂ ਹਨ, ਜਿਨਾਂ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜ ਵਿਚ ਜੋਤੀ ਜੋਤ ਸਮਾਉਣ ਦੇ ਸਬੰਧ ਵਿਚ ਸ਼ਕ ਪੈਦਾ ਹੋ ਸਕਨ । ਤਾਂ ਇਸ ਵਿਚ ਸ੍ਰੀ ਸ਼ਿਵਲਾਲ ਦਾ ਕੀ ਕਸੂਰ ਹੈ । ਹਾਂ ਇਸ ਲੇਖ ਵਿਚ ਉਸਨੇ ਗੁਰੂ ਬਿਲਾਸ, ਸੂਰਜ ਪ੍ਰਕਾਸ਼ ਆਦਿਕ ਗ੍ਰੰਥਾਂ ਦੇ ਜੋ ਅਜਿਹੇ ਬਲਾਕ ਅਸਲੀ ਰੂਪ ਵਿਚ ਦਿਤੇ ਹਨ, (ਜਿਨਾਂ ਵਿਚ ਗੁਰੂ ਜੀ ਦੇ ਨਦੇੜ ਤੋਂ ਬਾਦ ਦੇ ਸ਼ੁਭ ਹਾਲਾਤ ਚੰਗੀ ਤਰਾਂ ਹਰ ਆਦਮੀ ਪੜ੍ਹ ਸਕਦਾ ਹੈ) ਇਹ ਵਾਧਾ ਉਸਨੇ ਜਰੂਰੀ ਕੀਤਾ ਹੈ । ਤੇ ਹੋਰ ਕੋਈ ਲਿਖਾਰੀ ਵੀ ਕਰ ਸਕਦਾ ਹੈ । ਜੇਕਰ ਉਹ ਇਸ ਤਰਾਂ ਨ ਕਰਦਾ ਤਾਂ ਸ਼ਾਇਦ ਗਿਆਨੀ ਜੀ ਨੂੰ ਸ੍ਰੀ ਸ਼ਿਵਲਾਲ ਦੇ ਲੇਖ ਦੀ ਇਤਨੀ ਲਿਸ਼ਕ ਨ ਵਜਦੀ ਪਰ ਸ੍ਰੀ ਸ਼ਿਵਲਾਲ ਦੇ ਲੇਖ ਨੂੰ ਜੋ ਗੁਰੂ ਡੰਮ ਦੇ ਪ੍ਰਚਾਰ ਦੀ ਪਹਿਲੀ ਕੁੰਡਲੀ ਗਿਆਨੀ ਜੀ ਨੇ ਬਣਾਇਆ ਹੈ ਉਹ ਪਤਾ ਨਹੀਂ ਕਿਥੋਂ ਗਿਣਤੀ ਸ਼ੁਰੂ ਕੀਤੀ ਹੈ ਕਿਉਂਕਿ ਪਿਛੇ ਸ: ਕਾਨ੍ਹ ਸਿੰਘ ਜੀ ਦੇ ਲੇਖ ਤੋਂ ਵੀ ਇਸ ਸੰਗਲੀ ਦਾ ਮੁੱਢ ਬੰਨਿਆ ਗਿਆ ਸੀ : ਤੇ ਹੋ ਸਕਦਾ ਹੈ ਗਿ: ਜੀ ਨੂੰ ਪਿਛਲੀ ਗੱਲ ਦਾ ਖਿਆਲ ਵਿਸਰ ਗਿਆ ਹੋਵੇ ।

**ਸੰਤ ਤਰਨ ਸਿੰਘ ਜੀ :—**

ਮੈਨੂੰ ਇੰਜ ਲਗਦਾ ਹੈ ਕਿ ਜਿਵੇਂ ਸੰਤ ਤਰਨ ਸਿੰਘ ਜੀ ਵਹਿਮੀ ਦੀ ਪੁਸਤਕ ਗਿਆਨੀ ਜੀ ਨੇ ਸ੍ਰੀ ਸ਼ਿਵਲਾਲ ਦੇ ਲੇਖ ਪੜ੍ਹਨ ਤੋਂ ਬਾਦ ਹੀ ਵੇਖੀ ਹੈ, ਨਹੀਂ ਤਾਂ ਸ: ਕਾਨ੍ਹ ਸਿੰਘ ਤੋਂ ਬਾਦ ਉਹ ਵਹਿਮੀ ਜੀ ਦਾ ਨਾਮ ਜਰੂਰ ਲਿਖਦੇ ਗਿਆਨੀ ਜੀ ਦੇ ਗਿਆਨ ਵਾਸਤੇ ਮੈਂ ਦਸ ਦਿਆਂ ਕਿ ਸੰਤ ਤਰਨ ਸਿੰਘ ਜੀ ਵਹਿਮੀ ਨੂੰ ਬਹੁਤ ਚਿਰ ਤੋਂ (ਪਾਕਿਸਤਾਨ ਬਣਨ ਤੋਂ ਕਾਫੀ ਪਹਿਲਾਂ) ਨਾਮਧਾਰੀ ਇਤਿਹਾਸ ਦੀ ਖੋਜ ਕਰਨ ਦੀ ਲਗਨ ਹੈ। ਅਤ ਇਹੋ ਵਜਾ ਹੈ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਿਤਨਾ ਜੀਵਨ ਇਤਿਹਾਸ ਸਤਿਗੁਰਾਂ ਦੇ ਨਾਲ ਰਹਿਕੇ ਅਥਵਾ ਉਨਾਂ ਕੋਲੋਂ ਪੁਛਕੇ ਇਹਨਾਂ ਨੇ ਲਿਖਿਆ ਹੋਇਆ ਹੈ ਹੋਰ ਕਿਸੇ ਵੀ ਨਾਮਧਾਰੀ ਨੇ ਨਹੀਂ ਲਿਖਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਲੈਕੇ ਅੱਜ ਤਕ ਨਾਮਧਾਰੀ ਪੰਥ ਦੀ ਜੋ ਜਨਕਾਰੀ ਇਹਨਾਂ ਕੋਲੋਂ ਪ੍ਰਾਪਤ ਹੋ ਸਕਦੀ ਹੈ ਹੋਰ ਕਿਸੇ ਕੋਲੋਂ ਸ਼ਾਇਦ ਨ ਮਿਲ ਸਕੇ। ਮੈਨੂੰ ਤਾਂ ਇਹ ਵੀ ਪਤਾ ਲੱਗਾ ਹੈ ਕਿ ਜੋ ਇਤਿਹਾਸਕ ਸਮਗ੍ਰੀ ਇਹਨਾਂ ਨੇ ਅਪਣੇ ਨੇਤ੍ਰਾਂ ਨਾਲ ਵੇਖ ਕੰਨਾਂ ਨਾਲ ਸੁਣ ਪੈਰਾਂ ਨਾਲ ਤੁਰ, ਅਤੇ ਹੱਥਾਂ ਨਾਲ ਲਿਖਕੇ. ਇਕਤ੍ਰ ਕੀਤੀ ਹੋਈ ਹੈ ਜੇਕਰ ਉਹ ਨੋਟਾਂ ਦੇ ਰੂਪ ਵਿਚ ਹੀ ਪ੍ਰਕਾਸ਼ਤ ਕੀਤੀ ਜਾਵੇ ਤਾਂ ਵੀ ਗੁਰੂ ਪ੍ਰਤਾਪ ਸੂਰਜ ਦੇ ਗ੍ਰੰਥ ਜਿਤਨੀ ਵੱਡੀ ਪੁਸਤਕ ਬਣ ਸਕਦੀ ਹੈ ਮੈਨੂੰ ਇਹ ਜਾਣਕੇ ਪ੍ਰਸੰਨਤਾ ਹੋਈ ਹੈ, ਕਿ ਇਸ ਸੰਗ੍ਰਹਿ ਵਿਚੋਂ 'ਜੱਸ ਜੀਵਨ' ਨਾਮੀ ਗ੍ਰੰਥ ਦੇ ਦੋ ਹਿਸੇ ਇਨ੍ਹਾਂ ਪ੍ਰਕਾਸ਼ਤ ਕਰਵਾ ਵੀ ਦਿਤੇ ਹਨ।

ਇਸ ਵਾਸਤੇ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਹਿਯੋਗ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜ ਤੋਂ ਬਾਦ ਦੇ ਜੀਵਨ ਦੀ ਵਰਤਮਾਨ ਕਾਲ ਵਿਚ ਜਿਤਨੀ ਇਹਨਾਂ ਖ਼ੋਜ ਕੀਤੀ ਹੈ ਸ਼ਾਇਦ ਉਤਨੀ ਹੋਰ ਕਿਸੇ ਖ਼ੋਜੀ ਨੇ ਨਹੀਂ ਕੀਤੀ ਹੋਵੇਗੀ। ਪਰ ਇਸਦਾ ਮਤਲਬ ਇਹ ਨਹੀਂ ਕਿ ਇਸਤੋਂ ਪਹਿਲਾਂ ਇਸ ਬਾਬਤ ਕੋਈ ਜ਼ਿਕਰ ਜਕਾਤ ਹੀ ਨਹੀਂ ਸੀ।

ਸਗੋਂ ਸੰਮਤ ੧੯੯੨ ਬਿ: ਵਿਚ ਇਕ ਤਿੰਨ ਰੰਗੀ ਤਸਵੀਰ (ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਪੰਜ ਪੈਸੇ ਤੇ ਨਲੀਏਰ ਰਖਕੇ ਮੱਤਾ ਟੇਕ ਰਹੇ ਹਨ, ਤੇ ਪਾਸ ਇਕ ਘੋੜਾ ਖੜਾ ਹੈ) ਪ੍ਰਕਾਸ਼ਤ ਕਰਵਾ ਕੇ

ਆਮ ਸੰਗਤਾਂ ਵਿਚ ਤਕਸੀਮ ਕੀਤੀ ਗਈ ਸੀ। ਇਸ ਗਲ ਨੂੰ ਹੋਇਆਂ ਅਧੀ ਹੋ ਚੁਕੀ ਹੈ।

**ਡਾਲਟਨ ਗੰਜ**

ਸ਼ਾਇਦ ਗਿਆਨੀ ਜ਼ੀ ਨੂੰ ਕਿਸੇ ਦਿਨ ਇਹ ਸੁਣਕੇ ਉਭੜ ਵਾਹੇ ਜਾਗ ਆ ਗਈ, ਕਿ ਡਾਲਟਨ ਗੰਜ ਨਾਮਧਾਰੀ ਵਿਦਿਅਕ ਜਥੇ ਦਾ ਜੋ ਸੰਮੇਲਨ ੬ ਜੂਨ ੧੯੭੧ ਨੂੰ ਹੋ ਰਿਹਾ ਹੈ ਉਸ ਵਿਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜ ਤੋਂ ਅਲੋਪ ਹੋਣ ਦੀ ਪੁਸ਼ਟੀ ਤੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਗੁਰਤਾ ਬਾਬਤ ਲੈਕਚਰ ਕੀਤੇ ਜਾਣਗੇ।

ਜੇਕਰ ਉਹ ਉਨੀਂਦਰੇ ਨ ਉਠਦੇ ਤਾਂ ਇਹਨਾਂ ਨੂੰ ਪਤਾ ਹੁੰਦਾ ਕਿ ਡਾਲਟਨ ਗੰਜ ਦਾ ਵਿਦਿਅਕ ਸੰਮੇਲਨ ਨਾਮਧਾਰੀ ਨੌਜਵਾਨਾਂ ਦਾ ਇਕ ਸਟੱਡੀ ਕੈਂਪ ਹੈ ਜੋ ਹਰ ਵਰ੍ਹੇ ਬਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਮਨਜ਼ੂਰੀ ਨਾਲ ਵੱਖ-ਵੱਖ ਥਾਵਾਂ ਤੇ ਲਗਦਾ ਹੈ। ਅਰ ਇਹ ਡਾਲਟਨ ਗੰਜ ਵਾਲਾ ੭ਵਾਂ ਵਿ: ਸੰਮੇਲਨ ਸੀ। ਇਨਾਂ ਸਾਰੇ ਸੰਮੇਲਨਾਂ ਵਿਚ ਪੜ੍ਹੇ ਲਿਖੇ ਨਾਮਧਾਰੀ ਨੌਜਵਾਨਾਂ ਨੂੰ ਨਾਮਧਾਰੀ ਸਿਧਾਂਤ ਦੇ ਸਾਰੇ ਆਸ਼ਿਆਂ ਤੋਂ ਉਸੇ ਤਰਾਂ ਜਾਣੂ ਕਰਵਾਇਆ ਜਾਂਦਾ ਹੈ, ਜਿਵੇਂ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਵਿਚ ਸਿੰਘ ਸਭਾ ਤੇ ਅਕਾਲੀ ਲਹਿਰ ਦੇ ਸਿਧਾਂਤਾਂ ਨੂੰ ਆਮ ਲੋਕਾਂ ਸਾਮਣੇ ਪੇਸ਼ ਕਰਨ ਵਾਸਤੇ ਸਿੱਖ ਵਿਦਿਆਰਥੀਆਂ ਨੂੰ ਸਾਲਾਂ ਬੱਧੀ ਰਖਕੇ, ਕੋਰਸ ਕਰਵਾਇਆ ਜਾਂਦਾ ਹੈ। ਪਰ ਕਦੀ ਕਿਸੇ ਹਿੰਦੂ, ਮੁਸਲਮਾਨ ਜਾਂ ਗੈਰ ਅਕਾਲੀ ਸਿੱਖ ਸੰਪਰਦਾ ਨੇ ਇਹ ਇਤਰਾਜ ਨਹੀਂ ਕੀਤਾ ਕਿ ਸ਼ਰੋਮਣੀ ਕਮੇਟੀ ਨੇ ਸਿੱਖ ਮਿਸ਼ਨਰੀ ਕਾਲਜ ਕਿਉਂ ਜਾਰੀ ਕਰ ਰੱਖਿਆ ਹੈ ਅਤੇ ਜਾਂ ਏਥੋਂ ਦੀ ਪੜ੍ਹਾਈ ਐਂਟੀ ਅਕਾਲੀਆਂ ਦੀ ਸੰਗਲੀ ਵਾਸਤੇ ਇਕ ਖਤਰ ਨਾਕ ਕੁੰਡੀ ਬਣੀ ਹੈ।

ਇਹ ਤਾਂ ਇਕ ਉਹ ਸਮਾਜਿਕ ਵਿਦਿਆ ਪ੍ਰਣਾਲੀ ਹੈ ਜਿਸ ਨੂੰ ਆਪੋ ਅਪਣੇ ਢੰਗ ਨਾਲ ਹਰ ਸਮਾਜ ਅਪਣੇ ਅਰੰਭ ਕਾਲ ਤੋਂ ਚਲੌਂਦਾ ਆਇਆ ਤੇ ਹੁਣ ਚਲਾ ਰਿਹਾ ਹੈ ਅਤੇ ਅੱਗੋਂ ਵਾਸਤੇ ਚਲੌਂਦਾ ਰਹੇਗਾ।

ਇਸ ਵਾਸਤੇ ਡਾਲਟਨ ਗੰਜ ਸੰਮੇਲਨ ਦੀ ਵਿਚਾਰ ਗੋਸ਼ਟੀ ਨ ਕੋਈ ਨਵੀਂ ਯੋਜਨਾਂ ਸੀ ਅਰ ਨ ਹੀ ਕੋਈ ਨਵੀਂ ਕੁੰਡੀ, ਪਤਾ ਨਹੀਂ ਗਿਆਨੀ ਜੀ ਸੰਮੇਲਨ ਤੋਂ ਇਤਨੇ ਕਿਉਂ ਤ੍ਰਬਕ ਗਏ ਹਨ ?

ਹਾਂ ਜੇਕਰ ਅਕਾਲ ਤੱਖਤ ਦੀ ਕੀਤੀ ਜੱਥੇਦਾਰੀ ਦੀ ਹੈਸੀਅਤ ਵਿਚ ਆਪ ਸ਼ਰੋਮਣੀ ਕਮੇਟੀ ਦਾ ਉਹ ਮਿਸ਼ਨਰੀ ਕਾਲਜ ਬੰਦ ਕਰਵਾ ਦੇਣ ਜਿਸ ਵਿਚ ਪ੍ਰਚਾਰਕਾਂ ਦਾ ਧੰਦਾ ਕਰਨ ਵਾਸਤੇ ਗਏ ਬੇਰੁਜਗਾਰ ਸਿੱਖ ਵਿਦਿਆਰਥੀਆਂ ਨੂੰ ਸ੍ਰੀ ਗ੍ਰੰਥ ਸਾਹਿਬ ਜੀ ਦੀ ਗੱਦੀ ਦੀ ਤੇ ਹੋਰ ਕਈ ਮਨਮਤੀ ਅਸੂਲਾਂ ਦੀ ਪੜ੍ਹਾਈ ਕਰਵਾਈ ਜਾਂਦੀ ਹੈ, ਤਾਂ ਮੈਂ ਵੀ ਸਤਿਗੁਰਾਂ ਦੇ ਚਰਨਾਂ ਵਿਚ ਅਰਜ਼ ਕਰਾਂਗਾ ਕਿ ਸਾਲ ਬਾਦ ਸਤਾ ਦਿਨਾਂ ਵਾਸਤੇ ਹੋਣ ਵਾਲਾਂ ਨਾਮਧਾਰੀ ਸਿੱਧਾਂਤਾਂ ਦਾ ਸਟੱਡੀ ਕੈਂਪ ਨ ਲਾਇਆ ਜਾਇਆ ਕਰੇ ਕਿਉਂਕਿ ਇਸ ਨਾਲ ਮੇਰੇ ਇਕ ਮਿਤਰ ਦੇ ਦਿਲ ਨੂੰ ਕਮਜ਼ੋਰੀ ਦਾ ਦੌਰਾ ਪੈ ਜਾਂਦਾ ਹੈ।

ਅੱਗੇ ਚਲਕੇ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਜੀ ਅਰਸ਼ਾਦ ਫੁਰਮੌਂਦੇ ਹਨ :—

> "ਇਸ ਗਲਤ ਪ੍ਰਾਪੇਗੰਡੇ ਦਾ ਮੰਤਵ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਗਿਆਰਵਾਂ ਤੇ ਬਾਰਵਾਂ ਤੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੂੰ ਗੁਰੂ ਸਿੱਧ ਕਰਨਾ ਹੈ। ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛੱਕਾਕੇ ਜਿਹੜਾ ਸਖ਼ਸ਼ੀ ਗੁਰੂ ਡਮ ਦਸ਼ਮੇਸ਼ ਜੀ ਨੇ ਖਤਮ ਕੀਤਾ ਸੀ, ਉਸਨੂੰ ਮੁੜ ਸੁਰਜੀਤ ਕਰਨਾ ਹੈ।

ਗਿਆਨ ਅੰਮ੍ਰਿਤ ਮਹੀਨਾ ਮਈ ੧੯੭੧
ਪੰਨਾ ੩੯

ਮੇਰੇ ਬਜੁਰਗ ਗਿਆਨੀ ਜੀ ਆਮ ਤੌਰ ਤੇ ਦੋਹਾਂ ਗੱਲਾਂ ਤੋਂ ਜਿਆਦਾ ਘਬਰੌਂਦੇ ਹਨ ਇਕ ਤਾਂ ਸ਼ਖਸੀ ਗੁਰੂ ਤੋਂ, ਦੂਸਰਾ ਗਿਆਰਵੀਂ, ਬਾਰ੍ਹਵੀਂ ਗਿਣਤੀ ਦੇ ਸਵਾਲ ਤੋਂ। ਨਾਮਧਾਰੀ ਪੰਥ ਤੋਂ ਸਿਵਾਏ ਜਿਥੇ ਹੋਰ ਸਾਰੀਆਂ ਜੱਥੇਬੰਦੀਆਂ ਜਾਂ ਸੰਪਰਦਾਵਾਂ ਐਲਾਨੀਆਂ ਤੌਰ ਤੇ ਗੁਰੂਆਂ ਦੀ ਗਿਣਤੀ ਨੂੰ ਗੁਰੂ ਨਾਨਕ ਦੀ ਪਰੰਪਰਾ ਅਨੁਸਾਰ ਆਖਣ ਤੋਂ ਝਿਜਕਦੀਆਂ ਹਨ। ਉਥੇ ਆਪੋ ਆਪਣੇ ਥਾਂ ਦੱਸਾਂ ਗੁਰੂਆਂ ਤੋਂ ਅਗੇ ਵੱਖ-ਵੱਖ ਵਿਅਕਤੀਆਂ ਨੂੰ ਮੰਨੀ ਵੀ ਸਾਰੇ ਹੀ ਜਾਂਦੇ ਹਨ, ਅਰ ਜਿਥੇ ਨਾਮਧਾਰੀ, ਗੁਰੂ ਨਾਨਕ, ਸ੍ਰੀ ਦਸ਼ਮੇਸ਼ ਸਤਿਗੁਰਾਂ ਦੇ ਬਚਨਾਂ ਤੇ ਅਧਾਰਤ ਮੂਲ ਰੂਪ ਵਿਚ ਅਜੇ ੧੨ ਸਤਿਗੁਰਾਂ ਦੀ ਹੋਂਦ ਤੇ ਖਲੋਤੇ ਹੋਏ ਸ੍ਰੀ ਸਤਿਗੁਰੂ ਹਰੀ ਸਿੰਘ ਸਤਿਗੁਰੂ ਪ੍ਰਤਾਪ ਸਿੰਘ ਜੀ ਅਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ

ਅਪਨੇ ਸਰਪ੍ਰਸਤ ਸਤਿਗੁਰੂ ਮੰਨਦੇ ਹਨ ਅਤੇ ਕਿਸੇ ਗਿਣਤੀ ਨਾਲ ਸੰਬੋਧਨ ਨਹੀਂ ਕਰਦੇ । ਉਥੇ ਨਿਰਮਲੇ ਨਿਰੰਕਾਰੀਆਂ ਅਡਣ ਸ਼ਾਹੀਆਂ ਉਦਾਸੀਆਂ ਆਦਿਕਾਂ ਦੀਆਂ ਜੋ ਆਪੋ ਆਪਣੀਆਂ ਗੁਰ ਪਰਣਾਲੀਆਂ ਤੇ ਗਦੀਆਂ ਚਲਦੀਆਂ ਹਨ ਉਹ ਤਾਂ ਆਪਣੇ ਆਪਣੇ ਥਾਂ ਕਾਫੀ ਦੂਰ ਪਹੁੰਚੇ ਹੋਏ ਹਨ । ਫਿਰ ਜੋ ਇਹਨਾਂ ਸੰਪਰਦਾਵਾਂ ਦੀ ਗਲ ਹੁੰਦੀ ਤਾਂ ਵੀ ਸਮਝਿਆ ਜਾਂਦਾ ਕਿ ਇਹ ਸੰਪਰਦਾਵਾਂ ਦਰ ਅਸਲ ਹੈਨ ਹੀ ਦੇਹਧਾਰੀ ਗੁਰੂ ਉਤੇ ਵਿਸ਼ਵਾਸ ਰਖਣ ਵਾਲੀਆਂ । ਪਰ ਹੈਰਾਨਗੀ ਤਾਂ ਇਸ ਗਲ ਦੀ ਹੈ ਕਿ ਜਿਹੜੇ ਲੋਕ ਦੇਹਧਾਰੀ ਸਤਿਗੁਰੂ ਤੋਂ ਹਰ ਵੇਲੇ ਮੂੰਹ ਨਕ ਵੱਟਦੇ ਰਹਿੰਦੇ ਹਨ, ਜਦ ਉਹ ਵੀ ਕਿਸੇ ਨ ਕਿਸੇ ਯਾਰਵੇਂ ਬਾਰਵੇਂ ਗੁਰੂ ਨੂੰ ਮੰਨਦੇ ਹੋਣ ਤਾਂ ਹੋਰ ਕਿਸੇ ਨੂੰ ਕੀ ਆਖਣਾਂ ਹੋਇਆ ?

ਮੇਰੇ ਸਤਿਕਾਰ ਯੋਗ ਗਿਆਨੀ ਜੀ ਅਤੇ ਇਹਨਾਂ ਦੇ ਸਾਥੀ ਡਾ: ਗੰਡਾ ਸਿੰਘ ਆਦਿਕ ਹੋਰ ਹਮ ਖਿਆਲੀ ਗਿਣਤੀ ਦੇ ਪਖੋਂ ਕਿਵੇਂ ਅਪਣੇ ਭਾਵਾਂ ਦੀ ਹਲਫ ਦਰੋਗੀ ਕਰਦੇ ਹਨ । ਇਸ ਦਾ ਪਤਾ ਹੇਠ ਲਿਖੇ ਪ੍ਰਮਾਣਾਂ ਦੁਆਰਾ ਪਾਠਕ ਆਪ ਹੀ ਲੈਣ ਦੀ ਖੇਚਲ ਕਰਨ । ਜਿਹਾ ਕਿ :—

ਸ੍ਰੀ ਗੁਰੂ ਵਾਚ—ਦੋਹਰਾ :—

ਤੀਨ ਰੂਪ ਹੈ ਮੋਹਿ ਕੇ ਸੁਨੋਂ ਨੰਦ ਚਿਤ ਲਾਇ
ਨਿਰਗੁਣ ਸਰਗੁਣ ਗੁਰ ਸ਼ਬਦ ਹੈ ਕਹੈ ਤੁਹਿ ਸਮਝਾਇ

ਚੌਪਈ :—

(੧) ਏਕ ਰੂਪ ਤਿਹ ਗੁਣ ਤੇ ਪਰੈ
ਨੀਤ ਨੀਤ ਇਹ ਨਿਗਮ ਉਚਰੈ

(੨) ਦੂਸਰ ਰੂਪ ਗ੍ਰੰਥ ਕੀ ਜਾਣ ।
ਉਨੈ ਅੰਗ ਮੇਰੇ ਕਰ ਮਾਨ ।..............

(੩) ਤੀਸਰ ਰੂਪ ਸਿੱਖ ਹੈ ਮੋਰ ।
ਗੁਰਬਾਣੀ ਰਤ ਜਿਹ ਨਿਸ ਭੋਰ ।

ਰਹਿਤ ਨਾਮਾ ਭਾਈ ਨੰਦ ਲਾਲ (ਕੁਲੀਅਤ ਭਾਈ ਨੰਦ ਲਾਲ
ਗੋਇਆ ਪੰਨਾ ੧੭੫—੧੭੬
ਸਿੱਖ ਰੀਵੀਊ ਜਨਵਰੀ ੧੯੭੨
ਪੰਜਾਬੀ ਭਾਗ ਪੰਨਾ ੧

ਉਪਰੋਕਤ ਸ਼ਬਦ ਭਾਈ ਨੰਦ ਲਾਲ ਜੀ ਨੇ ਸ੍ਰੀ ਦਸਵੇਂ ਪਾਤਸ਼ਾਹ ਦੀ ਜਬਾਨੀ ਅਖਵਾਏ ਹੋਏ ਹਨ। ਇਹਨਾਂ ਵਾਕਾਂ ਬਾਬਤ ਬਾਕੀ ਵਿਸਥਾਰ ਤਾਂ ਮੈਂ ਅਗੇ ਚਲਕੇ ਕਰਾਂਗਾ ਇਸ ਵਕਤ ਸਿਰਫ ਦਸਾਂ ਤੋਂ ਅਗੇ ਗਿਣਤੀ ਵਲ ਹੀ ਮੈਂ ਪਾਠਕਾਂ ਦਾ ਤੇ ਜੱਥੇਦਾਰ ਜੀ ਦਾ ਧਿਆਨ ਦਿਵਾਉਣਾ ਹੈ। ਉਤੇ ਲਿਖੇ ਸ਼ਬਦਾਂ ਦਾ ਸਪਸ਼ਟ ਭਾਵ ਹੈ ਕਿ ਦੱਸਵੇਂ ਪਾਤਸ਼ਾਹ ਅਪਣੇ ਤਿੰਨ ਸਰੂਪ ਹੋਰ ਦਸਦੇ ਹਨ ਜਿਸਤੋਂ ਇਹ ਗਿਣਤੀ ਸੁਭਾਵਿਕ ਤੌਰ ਤੇ ੧੩ ਗੁਰੂਆਂ ਦੀ ਬਣ ਜਾਂਦੀ ਹੈ।

ਇਸੇ ਤਰਾਂ ਸਿੱਖ ਰੀਵੱਿਊ ਵਿਚ ਗਿਆਨੀ ਜੀ ਦੇ ਭਾਵਾਂ ਦੀ ਪੁਸ਼ਟੀ ਕਰਦਿਆਂ ਡਾ: ਗੰਡਾ ਸਿੰਘ "ਪੋਥੀ ਗੁਰ ਬਿਲਾਸ ਕੀ ਬਾਬਾ ਸੁਮੇਰ ਸਿੰਘ ਸੰਨ ੧੮੮੨—ਪੰਨਾ ੭੦੪—੭੦੬" ਦਾ ਹਵਾਲਾ ਦਿੰਦਿਆਂ ਪ੍ਰਮਾਣ ਦਿੱਤਾ ਹੋਇਆ ਹੈ।

ਰੂਪ ਇਕਾਦਸ ਗੁਰੂ ਗ੍ਰੰਥ ਬਰ ਤਾਂ ਛਿਨ ਸ੍ਰੀ ਪ੍ਰਭੁ ਆਏ।
ਪੈਜੇ ਪਾਂਚ ਨਰੇਲ ਰਾਖ ਕਰ ਗੁਰੂਆਈ ਸੁਧ ਰਾਏ। ੧੧......
(ਪੰਨਾਂ ੧੬)

ਦਵਾਦਸ ਰੂਪ ਸੁ ਮੋਰ ਖਾਲਸਾ ਪੰਜ ਸਿੱਖ ਜਹਿ ਹੋਈ।
ਇਹ ਸ਼ੰਕਾ ਸਭ ਦੂਰ ਕਰਾਈ ਧੀਰ ਧਰਾਈ ਤਬੋਹੀ। ੧੨...

ਦਸਾਂ ਤੋਂ ਅਗੇ ਸਪਸ਼ਟ ਰੂਪ ਵਿਚ ਯਾਰਾਂ ਬਾਰਾਂ ਦੀ ਗਿਣਤੀ ਦਾ ਜੱਥੇਦਾਰ ਜੀ ਤੋਂ ਪਾਠਕ ਆਪ ਹੀ ਕਰਵਾ ਲੈਣ।

**ਸਰਵ ਲੋਹ :—**

ਗੁਰੂ ਅਪਨ ਮੋ ਖਾਲਸੇ ਦੀਨਾ।
ਦੁਤੀਯ ਰੂਪ ਸਤਿਗੁਰੂ ਗੁਰੂ ਗ੍ਰੰਥਾ।
੯੨ (ਸਿੱਖ ਰੀਵੀਊ ਪੰਨਾ ੨੩)

ਕਿਸੇ ਗੱਲ ਨੂੰ ਨ ਮੰਨਣਾ ਇਕ ਵਖਰੀ ਗੱਲ ਹੈ ਪਰ ਉਪ੍ਰੋਕਤ ਤਿਨਾਂ ਗਵਾਹੀਆਂ ਵਿਚੋਂ ਦਸਾਂ ਗੁਰੂਆਂ ਦੀ ਗਿਣਤੀ ੧੨ ਅਤੇ ੧੩ ਤਕ ਇਹਨਾਂ ਦੇ ਅਪਣੇ ਗ੍ਰੰਥਾਂ ਦੁਆਰਾ ਹੀ ਪਹੁੰਚ ਚੁੱਕੀ ਹੈ। ਅਜੇ ਖਾਲਸੇ ਦੇ ਨਾਲ ਪੰਜਾਂ ਸਿੰਘਾਂ ਦਾ ਸੰਕੇਤ ਹੈ ਜੋ ੧੦ ਜਮਾ ੧, ਜਮਾ ੫, ਜਮਾ ਕਈ ਪੰਜ, ਜੋੜੀਏ ਤਾਂ ਇਹ ਗਿਣਤੀ ਨਾਮਧਾਰੀਆਂ ਦੇ ਬਾਰ੍ਹਾਂ ਗੁਰੂਆਂ ਤੋਂ ਵੱਧਕੇ ਨਿਰੰਕਾਰੀਆਂ ਦੀ ਗੁਰੂ ਪ੍ਰਣਾਲੀ ਤੋਂ ਵੀ ਦੂਰ ਜਾ ਪੁਜਦੀ ਹੈ।

ਜੇਕਰ ਜੱਥੇਦਾਰ ਜੀ ਅਪਣੇ ਗੁਰੂਆਂ ਦੀ ਗਿਣਤੀ ਆਮ ਲੋਕਾਂ ਪਾਸੋਂ ਛੁਪਾਕੇ ਰਖ ਰਹੇ ਹਨ ਤਾਂ ਇਸ ਵਿਚ ਕਿਸੇ ਦਾ ਕੀ ਕਸੂਰ ਹੈ ? ਇਹ ਇਕ ਮੰਨਣ ਯੋਗ ਗੱਲ ਹੈ ਕਿ ਜਦੋਂ ਸ੍ਰੀ ਕਲਗੀਧਰ ਜੀ ਨਦੇੜ ਤੋਂ ਅਲੋਪ ਹੋ ਗਏ ਤਾਂ ਬਾਦ ਵਿਚ ਗੁਰੂ ਮੰਨਣ ਦੇ ਪਖੋਂ ਸਿੱਖਾਂ ਵਿਚ ਵੱਖ-ਵੱਖ ਰਾਵਾਂ ਕਾਇਮ ਹੋ ਗਈਆਂ। ਅਰ ਇਸ ਗੱਲ ਦਾ ਸਬੂਤ ਡਾ: ਗੰਡਾ ਸਿੰਘ ਨੇ ਅਪਨੇ ਇਕ ਪੁਸਤਕ "ਇਤਿਹਾਸ ਬਾਰੇ" ਕਿਤਾਬ ਵਿਚ ਆਪ ਦਿੱਤਾ ਹੀ ਨਹੀਂ ਸਗੋਂ ੧੦ ਵਿਅਕਤੀਆਂ ਦੇ ਵੱਖ-ਵੱਖ ਨਾਮ ਵੀ ਦਿੱਤੇ ਹੋਏ ਹਨ। ਜਿਨ੍ਹਾਂ ਨੂੰ ਲੋਕਾਂ ਨੇ ਗੁਰੂ ਮੰਨਿਆਂ ਜਾਂ ਹੁਣ ਵੀ ਮੰਨਦੇ ਹਨ।

ਇਸ ਕਰਕੇ ਇਹ ਮੰਨਣਾ ਪਵੇਗਾ ਕਿ ਸਿੱਖਾਂ ਦੀ ਭਾਵੇ ਕੋਈ ਵੀ ਜੱਥੇਬੰਦੀ ਹੈ ਉਹ ਆਪੋ ਅਪਣੇ ਖਿਆਲ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਤੋਂ ਅੱਗੇ ਵੱਖ ਵੱਖ ਗੁਰੂ ਪ੍ਰਣਾਲੀਆਂ ਚਲਾਉਂਦੀ ਆ ਰਹੀ ਹੈ, ਪਰ ਅਰਦਾਸੇ ਵਿਚ ਜ਼ਾਹਰਾ ਤੌਰ ਤੇ ਉਨਾਂ ਦੀ ਗਿਣਤੀ ਕਰਨ ਤੋਂ ਸੰਗਾ ਮੰਨਦੀ ਹੈ। ਇਸਦਾ ਕੀ ਕਾਰਨ ਹੈ ਇਸ ਬਾਬਤ ਅਗੇ ਚਲਕੇ ਲਿਖਾਂਗਾ।

ਉਪ੍ਰੋਕਤ ਅਰਜ ਕਰਨ ਤੋਂ ਭਾਵ ਹੈ, ਕਿ ਜਿਥੇ ਨਾਮਧਾਰੀ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗਿਆਰ੍ਹਵਾਂ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰ੍ਹਵਾਂ ਗੁਰੂ ਸ਼ਰਾਅ ਆਮ ਆਖਦੇ ਹਨ, ਉਥੇ ਗਿਆਨੀ ਜੀ ਦਾ ਕੁਟੰਬ ਸ੍ਰੀ ਗ੍ਰੰਥ ਸਾਹਿਬ ਹੈ ਗਿਆਰ੍ਹਵਾਂ, ਖਾਲਸੇ ਨੂੰ ਬਾਰ੍ਹਵਾਂ, ਪੰਜਾ ਪਿਆਰਿਆਂ ਨੂੰ ਇਸ ਤੋਂ ਅਗੇ ਗੁਰੂ ਸਮਝਦੇ ਹਨ। ਅਰ ਇਹਨਾਂ ਦੇ ਮਾਨਨੀਯ ਪੁਰਾਤਨ ਗ੍ਰੰਥਾਂ ਵਿਚ ਲਿਖੇ ਹੋਣ ਦੇ ਬਾਵਜੂਦ ਵੀ ਇਹ ਗੁਰੂਆ ਦੀ ਗਿਣਤੀ ਸ਼ਰਾਅ ਆਮ ਨਹੀਂ ਕਰਦੇ।

**ਸ਼ਖਸੀ ਗੁਰੂ ਡਮ** :—ਗਿ: ਜੀ ਇਸ ਗਲ ਦੇ ਵੀ ਦ੍ਹਾਵੇਦਾਰ ਹਨ ਕਿ ਪੰਜਾ ਪਿਆਰਿਆਂ ਨੂੰ ਅੰਮ੍ਰਿਤ ਛੱਕਾਕੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਖਸੀ ਗੁਰੂ ਡਮ ਦਾ ਖਾਤਮਾ ਕਰ ਦਿੱਤਾ ਸੀ। ਇਸ ਦਾ ਮਤਲਬ ਇਹ ਨਿਕਲਿਆ ਕਿ ਸੰਮਤ ੧੭੫੬, ੧ ਵੈਸਾਖ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛੱਕਾ ਕੇ ਸ਼ਖਸੀ ਗੁਰੂ ਡਮ ਖਤਮ ਕਰ ਦਿੱਤਾ ਸੀ।

**ਕੁਝ ਪ੍ਰਸ਼ਨ**

ਜਿੱਥੇ ਨਾਮਧਾਰੀ ਵਿਚਾਰ ਧਾਰਾ ਤਾਂ ਗਿਆਨੀ ਜੀ ਦੀ ਇਸ ਦਲੀਲ ਨਾਲ ਪਹਿਲਾਂ ਹੀ ਸਹਿਮਤ ਨਹੀਂ ਤੇ ਸਗੋਂ ਇਸ ਭਾਵਨਾ ਦੇ ਵਿਸ਼ਵਾਸੀ ਹਨ ਕਿ ਗੁਰੂ

ਜੀ ਦੇ ਅੰਮ੍ਰਿਤ ਛਕੌਣ ਤੋਂ ਬਾਦ, ਵਿਅਕਤੀਗਤ ਸਤਿਗੁਰੂ ਦੀ ਸਹਿਹੋਂਦ, ਪੰਜ ਪਿਆਰੇ, ਸਾਰਾ ਖਾਲਸਾ-ਪੰਥ, ਅਮ ਲੋਕ ਅਤੇ ਸ੍ਰੀ ਗ੍ਰੰਥ ਸਾਹਿਬ, ਤੇ ਹੋਰ ਸਾਰਾ ਸਿਰਜਿਆ ਸਾਹਿਤਕ ਤੱਥ ਵੱਖ-ਵੱਖ ਵੇਖਣ ਵਿਚ ਔਂਦਾ ਰਿਹਾ ਅਤੇ ਕ੍ਰਮਵਾਰ ਇਹਨਾਂ ਦੀ ਵੱਖ-ਵੱਖ ਰੂਪ-ਰੇਖਾ ਵਿਚ ਹੀ ਸਮੇਂ ਅਨੁਸਾਰ ਵਰਤੋਂ ਹੁੰਦੀ ਰਹੀ। ਉਥੇ ਜਿਹੜੇ ਲੋਕ ਗਿਆਨੀ ਪ੍ਰਤਾਪ ਸਿੰਘ ਜੀ ਦੇ ਵਿਚਾਰਾਂ ਨਾਲ ਸਹਿਮਤੀ ਰਖਦੇ ਹਨ। ਉਹਨਾਂ ਸਾਰਿਆਂ ਸੱਜਨਾਂ ਅੱਗੇ ਮੈਂ ਸਨਿੰਮਰ ਬੇਨਤੀ ਕਰਦਾ ਹਾਂ, ਕਿ ਉਹ ਜਾਂ ਗਿਆਨੀ ਜੀ ਨੂੰ ਅਤੇ ਜਾਂ ਕਿਸੇ ਹੋਰ ਸੱਜਣ ਨੂੰ ਆਖਣ ਜਿਹੜਾ ਹੇਠ ਲਿਖੇ ਪ੍ਰਸ਼ਨਾਂ ਦੇ ਉੱਤਰ ਦੇਣ ਦੀ ਖੇਚਲ ਕਰੇ।

(੧)—ਸ੍ਰੀ ਗੁਰੂ ਗੋਬਿੰਦ ਸਿੰਘ ਨੇ ਜਦ ਸੰਮਤ ੧੭੫੬ ਦੀ ਵਿਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛੱਕਾਕੇ (ਜੱਥੇਦਾਰ ਪ੍ਰਤਾਪ ਸਿੰਘ ਦੇ ਲਿਖਣ ਅਨੁਸਾਰ) ਜੇ ਸ਼ਖਸੀ ਗੁਰੂ ਡੰਮ ਖਤਮ ਕਰ ਦਿੱਤਾ, ਤਾਂ ਉਨ੍ਹਾਂ ਪੰਜ ਵਿਅਕਤੀਆਂ ਨੂੰ ਸਪੇਸ਼ਲ ਤੌਰ ਤੇ ਪੰਜ ਪਿਆਰੇ ਕਿਉਂ ਆਖਿਆ ਅਤੇ ਫਿਰ ਉਸੇ ਤਰ੍ਹਾਂ ਹੀ ਕਿਉਂ ਰਹਿਣ ਦਿੱਤਾ ਗਿਆ। ਜਦ ਕਿ ਇਨ੍ਹਾਂ ਦੇ ਅੰਮ੍ਰਿਤ ਛੱਕਾਏ ਜਾਣ ਤੋਂ ਬਾਦ ਸ਼ਖਸੀ ਗੁਰੂ ਡੰਮ ਤਾਂ ਗੁਰੂ ਜੀ ਨੇ ਖ਼ਤਮ ਹੀ ਕਰ ਦਿੱਤਾ ਸੀ ?

(੨) – ਕਈ ਸਿੱਖ ਪ੍ਰਚਾਰਕਾਂ ਦੇ ਕਹਿਣ ਅਨੁਸਾਰ ਜੇ ਉਸ ਵਕਤ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਉਹਨਾਂ ਤੋਂ ਅਪਣਾ ਪਿਤਾ ਗੁਰੂ ਗੋਬਿੰਦ ਸਿੰਘ ਮਾਤਾ ਸਾਹਿਬ ਦੇਵਾਂ ਵਾਸੀ ਅਨੰਦਪੁਰ ਅਖਵਾਇਆ ਤੇ ਅਜ ਅੰਮ੍ਰਿਤ ਛਕੌਣ ਸਮੇਂ ਸਿਖਾਂ ਕੋਲੋਂ ਅਖਵਾਇਆ ਜਾਂਦਾ ਹੈ, ਉਸ ਦੇ ਥਾਂ ਪਿਤਾ ਗੁਰੂ ਪੰਜ ਪਿਆਰੇ ਮਾਤਾ ਉਨ੍ਹਾਂ ਦੀਆਂ ਧਰਮ ਪਤਨੀਆਂ ਤੇ ਉਨ੍ਹਾਂ ਦੀ ਰਿਹੈਸ਼ਗਾਹ ਕਿਉਂ ਨਹੀਂ ਅਖਵਾਈ ਜਾਂਦੀ ?

(੩)—ਕੀ ਇਹਨਾਂ ਪੰਜ ਸਿੰਘਾਂ ਦਾ ਅੰਮ੍ਰਿਤ ਛਕਣ ਤੋਂ ਬਾਦ ਸ਼ਖਸੀ ਪੁਣਾ ਖਤਮ ਹੋ ਚੁਕਾ ਸੀ ਅਰ ਇਹ ਨਿਰਾਕਾਰੀ ਹੋ ਗਏ ਸਨ ?

(੪)—ਕੀ ਉਸ ਦਿਨ ਤੋਂ ਬਾਦ ਗੁਰਗਦੀ ਦੇ ਸਿੰਘਾਸਨ ਉਤੇ ਸ੍ਰੀ ਕਲਗੀਧਰ ਸ਼ਸੋਭਿਤ ਹੁੰਦੇ ਰਹੇ ਜਾਂ ਪੰਜ ਪਿਆਰੇ ?

(੫)—ਕੀ ਉਸ ਦਿਨ ਤੋਂ ਬਾਦ ਸੰਗਤਾਂ ਨੂੰ ਹੁਕਮ ਜਾਂ ਉਪਦੇਸ਼ ਸ੍ਰੀ ਕਲਗੀਧਰ ਜੀ ਦਿੰਦੇ ਰਹੇ, ਜਾਂ ਪੰਜ ਪਿਆਰੇ ?

(੬)—ਕੀ ! ਉਸ ਦਿਨ ਤੋਂ ਬਾਦ ਗੁਰੂ ਜੀ ਜਾਂ ਸਾਧ ਸੰਗਤ ਉਹਨਾਂ ਨੂੰ ਪੰਜ ਪਿਆਰੇ ਕਰਕੇ ਬੁਲਾਉਂਦੇ ਰਹੇ, ਜਾਂ ਗੁਰੂ ਸਾਹਿਬ ਕਰਕੇ ?

(੭)—ਕੀ ਉਸ ਦਿਨ ਤੋਂ ਬਾਦ ਪਹਾੜੀ ਰਾਜਿਆਂ ਦਾ ਤਕਰਾਰ ਗੁਰੂ ਸਾਹਿਬ ਨਾਲ ਵਧਿਆ ਸੀ ਜਾਂ ਪੰਜਾਂ ਪਿਆਰਿਆਂ ਨਾਲ ?

(੮)—ਸ੍ਰੀ ਅਨੰਦ ਪੁਰ ਦੇ ਦੁਆਲੇ ਸ਼ਾਹੀ ਸੈਨਾ ਦੇ ਘੇਰਾ ਪਾਉਣ ਦਾ ਕਾਰਨ ਸ੍ਰੀ ਦਸਮੇਸ਼ ਜੀ ਸਨ ਜਾਂ ਪੰਜ ਪਿਆਰੇ ?

(੯)—ਜਿਨ੍ਹਾਂ ਸਿਖਾਂ ਨੇ ਸ੍ਰੀ ਅਨੰਦ ਪੁਰ ਦੇ ਘੇਰੇ ਦੁਖ ਭੁਖ ਤੋਂ ਤੰਗ ਆ ਕੇ ਬੇਦਾਵੇ ਉਤੇ ਇਹ ਅਖਰ ਲਿਖੇ ਸਨ ਕਿ "ਤੂੰ ਸਾਡਾ ਗੁਰੂ ਨਹੀਂ ਅਸੀਂ ਤੇਰੇ ਸਿਖ ਨਹੀਂ"

ਇਹ ਅਖਰ ਸ੍ਰੀ ਕਲਗੀਧਰ ਨੂੰ ਮੁਖਾਤਿਬ ਕਰਕੇ ਉਹਨਾਂ ਲਿਖੇ ਸਨ ਕਿ ਪੰਜਾਂ ਪਿਆਰਿਆਂ ਨੂੰ ?

(੧੦)—ਬਾਦ ਵਿਚ ਉਹਨਾਂ ਮਝੈਲ ਸਿਖਾਂ ਦਾ ਬੇਦਾਵਾ ਸ੍ਰੀ ਦਸਮੇਸ਼ ਜੀ ਨੇ ਪਾੜਿਆ ਸੀ ਜਾਂ ਪੰਜਾਂ ਪਿਆਰਿਆਂ ਨੇ ?

(੧੧)—ਸਿਖ ਇਤਹਾਸ ਦੇ ਲਿਖੇ ਅਨੁਸਾਰ ਚਮਕੌਰ ਦੀ ਗੜ੍ਹੀ ਵਿਚ ਦੁਬਾਰਾ ਉਹਨਾਂ ਸਿੰਘਾਂ ਨੂੰ ਗੁਰਗਦੀ ਦੇਣ ਦੀ ਕਿਉਂ ਲੋੜ ਪਈ, ਜਦਕਿ ਇਸ ਦਾ ਫੈਸਲਾ ਉਸ ਵਕਤ ਤੋਂ ੫-੬ ਸਾਲ਼ ਪਹਿਲਾਂ ਹੋ ਚੁਕਾ ਹੋਇਆਂ ਸੀ ?

(੧੨) ਕੀ ਚਮਕੌਰ ਵਿਚ ਮੈਦਾਨੇ-ਜੰਗ ਤੋਂ ਬਚੇ ੫-੬ ਸਿੰਘ ਪ੍ਰਾਣ ਧਾਰੀ ਸਨ, ਜਾਂ ਨਿਰਾਕਾਰੀ ? ਜਿਨਾਂ ਦੇ ਸਰੀਰਾਂ ਨਾਲ ਪੰਥ ਗੁਰੂ ਡੰਮ ਦਾ ਨਾਮ ਡੰਮਿਆ ਜਾਂਦਾ ਹੈ ?

(੧੩)—ਚਮਕੌਰ ਦੀ ਗੜ੍ਹੀ ਵਿਚ ਰਾਤ ਦੇ ਹਨੇਰੇ ਸਮੇਂ, ਵੇਲੇ ਦੀ ਲੋੜ ਅਨੁਭਵ ਕਰਦਿਆਂ ਭਾਈ ਦਇਆ ਸਿੰਘ ਜੀ ਤੇ ਧਰਮ ਸਿੰਘ ਪਿਆਰਿਆਂ ਨੇ ਗੁਰੂ ਜੀ ਅਗੇ ਇਹ ਬੇਨਤੀ ਨਹੀਂ ਸੀ ਕੀਤੀ ਕਿ ਆਪ ਇਸ ਵੇਲੇ ਚਮਕੌਰ ਵਿਚੋਂ ਜ਼ਰੂਰ ਨਿਕਲ ਜਾਵੋ । ਕਿਉਂਕਿ ਆਪ ਜੀ ਦੀ ਹੋਂਦ ਨਾਲ ਖਾਲਸਾ ਪੰਥ ਮੁੜ ਕੇ ਤਿਆਰ ਹੋ ਸਕਦਾ ਹੈ, ਪਰ ਸਾਡੇ ਰਹਿਣ ਨਾਲ ਗੁਰੂ ਹੋਰ ਨਹੀਂ ਬਣ ਸਕਣਾ ?

(੧੪) ਪੰਚਹੁ ਸਿੰਘਨ ਹਾਥ ਜੋੜ ਕਰ ਰਾਵਰ ਚਰਨਨ ਅਰਪੇ ਸੀਸ ।
ਹਮ ਜੈਸੇ ਤੁੱਮ ਕਰੁ ਜਨ ਲਾਖਹੁ ਹਮ ਕੋ ਤੁਮ ਏਕੈ ਜਗਦੀਸ਼ ।
ਬ੍ਰਿੰਦ ਕ੍ਰਿਪਾਲ ਕ੍ਰਿਪਾ ਕਰ ਤਾਰੇ ਰਾਮ ਚੰਦ ਜਿਮ ਕਾਨਨ ਕੀਸ ।
ਜਿਮ ਤੁਮ ਬਡੇ ੨ ਬਡਿਆਈ ਕੋ ਨ ਸਕੈ ਲਖ ਸਭ ਗੁਨ ਧੀਸ ।
ਸੂਰਜ ਪ੍ਰਕਾਸ਼ ਰੁਤ ੬ ਅੰਸੂ ੪੧

ਸਗੋਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵੀ ਚਮਕੌਰ ਵਾਲੇ ਸਿੰਘਾਂ ਦੀ ਭਾਵਨਾਂ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਲਿਖਦੇ ਹਨ ਕਿ ਜਦੋਂ ਗੁਰੂ ਸਾਹਿਬਾਂ ਨੇ ਆਖਿਆ ਕਿ "ਖਾਲਸਾ ਗੁਰੂ" ।

> ਇਸ ਵਡਿਆਈ, ਇਸ ਮਾਨ ਇਸ ਦਾਤ ਨੂੰ ਪਾ ਖਾਲਸੇ ਵਿਚ ਮਾਨ ਨਹੀਂ ਆਇਆ । ਉਹ ਜਾਣਦੇ ਸਨ ਕਿ ਅਸੀਂ ਮੁਰਦੇ ਸਾਂ ਇਸ ਸਤਿਗੁਰ ਨੇ ਆਤਮਾ ਮਨ ਸਰੀਰ ਕਰਕੇ ਜਿੰਦਗੀ ਪਾਈ ਹੈ ਇਹ ਗੁਰੂ ਹੈ, ਅਸੀਂ ਸਿਖ ਹਾਂ । ਇਸ ਨੇ ਗੁਰਿਆਈ ਬਖਸ਼ੀ ਹੈ ਪਰ ਇਹਨਾਂ ਦੇ ਚਰਨੀ ਅਸਾਂ ਹੀ ਲਗਣਾਂ ਹੈ, ਅਸੀਂ ਸਦਾ ਸਿਖ ਹਾਂ, ਅਸੀਂ ਸੰਗਤ ਹਾਂ, ਖਾਲਿਸਾ ਹਾਂ,

**ਪਰ ਗੁਰੂ ਬਿਨਾ ਨਾ ਅਸੀਂ ਸੰਗਤ ਹਾਂ, ਨ ਖਾਲਿਸਾ ।**

ਜਿਵੇਂ ਜੰਞ ਹੁੰਦੀ ਹੈ, ਜੇ ਲਾੜਾ ਹੈ ਤਾਂ ਜੰਞ ਨਹੀਂ ਤਾਂ ਆਦਮੀਆਂ ਦਾ ਇਕੱਠ । ਇਸੇ ਤਰ੍ਹਾਂ ਜੇ ਵਿਚ ਗੁਰੂ ਹੈ ਤਾਂ ਸੰਗਤ ਹੈ, ਖਾਲਿਸਾ ਹੈ । ਜੇ ਗੁਰੂ ਵਿਚ ਨਹੀਂ ਤਾ ਆਦਮੀਆਂ ਦਾ ਇਕੱਠ ਹੈ । ਸੋ ਜੇ ਸੰਗਤ ਖਾਲਸਾ ਗੁਰੂ ਹੈ ਤਾਂ ਗੁਰੂ ਵਿਚ ਹੋ ਕੇ, ਗੁਰੂ ਸਮੇਤ । ਗੁਰੂ ਨੂੰ ਅਲਗ ਖੜਾ ਕਰ ਕੇ ਕੋਈ ਇਕੱਠ ਨਾਂ ਸੰਗਤ ਹੈ, ਨਾ ਖਾਲਸਾ ।

ਵੇਖੋ ਸ੍ਰੀ ਕਲਗੀਧਰ ਚਮਤਕਾਰ-ਪ੍ਰਸੰਗ "ਚਮਕੌਰ ਯੁੱਧ" ਪੰਨਾ ੬੫੫
(ਕ੍ਰਿਤ ਭਾਈ ਵੀਰ ਸਿੰਘ ਜੀ)

(੧੫) ਉਪ੍ਰੋਕਤ ਪ੍ਰਮਾਣ ਪੜ੍ਹ ਕੇ ਵੀ ਕੋਈ ਭੁਲੇਖਾ ਰਹਿ ਜਾਂਦਾ ਹੈ, ਕਿ — ਚਮਕੌਰ ਵਿਚ ਸਿਖਾਂ ਨੇ ਗੁਰੂ ਕਿਸੇ ਸਖਸ਼ੀ ਸਤਿਗੁਰੂ ਨੂੰ ਹੀ ਤਸੱਵਰ ਕੀਤਾ ਸੀ ਜਾਂ ਪੰਥ ਅਥਵਾ ਗ੍ਰੰਥ ਨੂੰ ?

(੧੬ ਕੀ ਚਮਕੌਰ ਦੀ ਗੜ੍ਹੀ ਵਿਚੋਂ ਰਾਤ ਦੇ ਸਮੇਂ ਨਿਕਲਣ ਸਮੇਂ ਰਾਜ ਨੀਤੀ ਢੰਗ ਨਾਲ ਹਥਾਂ ਦੀ ਤਾੜੀ ਗੁਰੂ ਜੀ ਨੇ ਮਾਰ ਕੇ ਆਖਿਆ ਸੀ ਕਿ "ਸਿਖਾਂ ਦਾ ਗੁਰੂ ਨਿਕਲ ਗਿਆ ਜੇ" ਜਿਹਾ ਕਿ :—

ਇਕ ਟਕਾਣੇ ਅਪੜ ਕੇ ਦਾਨੇ ਸਤਿਗੁਰੂ ਨੇ ਜੋਰ ਦੇ ਲਲਕਾਰਿਆ "ਸਿਖਾਂ ਦਾ ਗੁਰੂ ਨਿਕਲ ਗਿਆ ਜੇ"

(ਸ੍ਰੀ ਕਲਗੀਧਰ ਚਮਤਕਾਰ ਪੰਨਾ ੬੫੬)

ਜਾਂ ਪੰਜਾ ਪਿਆਰਿਆਂ ਨੇ ਮਿਲ ਕੇ ਇੰਝ ਆਖਿਆ ਸੀ ?

(੧੭) ਇਸ ਤੋਂ ਅਗੇ ਚਲ ਕੇ ਉਚ ਦੇ ਪੀਰ ਸ੍ਰੀ ਕਲਗੀਧਰ ਬਣੇ ਤੇ ਪਲੰਗ ਭਾਈ ਦਯਾ ਸਿੰਘ ਧਰਮ ਸਿੰਘ ਹੋਰਾਂ ਚੁਕਿਆ ਸੀ, ਜਾਂ ਪੰਜ ਪਿਆਰੇ ਪਲੰਘ ਤੇ ਬੈਠੇ ਤੇ ਮੰਜਾ ਗੁਰੂ ਜੀ ਨੇ ਚੁਕਿਆ ਸੀ ?

(੧੮) ਕਰਦ ਭੇਟ ਸਮ ਰੋਜਾ—ਗੁਰੂ ਜੀ ਦਾ ਸੀ ਕਿ ਪੰਜਾ ਪਿਆਰਿਆਂ ਦਾ ?

(੧੯) ਕੌਲ ਰਾਏ ਸੋਢੀ ਕੋਲ ਜਾਕੇ ਨੀਲੇ ਬਸਤਰ ਗੁਰੂ ਜੀ ਨੇ ਉਤਾਰ ਕੇ ਸ੍ਰੀ ਗ੍ਰੰਥ ਸਾਹਿਬ ਦੀ ਤੁਕ...

"ਨੀਲ ਬਸਤਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ" ਉਲਟਾਈ ਸੀ, ਕਿ ਪੰਜਾ ਪਿਆਰਿਆਂ ਨੇ ?

(੨੦) ਇਸੇ ਤ੍ਰਿਪਤਾ ਕਾਲ ਸਮੇਂ ਚੌਧਰੀ ਕਪੂਰੇ, ਡਲ, ਤੇ ਬੈਰਾੜਾਂ, ਨੂੰ ਵਰ ਸਰਾਪ ਗੁਰੂ ਜੀ ਦਿੰਦੇ ਰਹੇ ਸਨ, ਜਾਂ ਪੰਜ ਪਿਆਰੇ ?

(੨੧) ਗਿਆਨੀ ਜੀ ਦੇ ਕਈ ਹਮ ਖਿਆਲੀਆਂ ਦੇ ਲਿਖਨ ਅਨੁਸਾਰ ਦਮਦਮੇ ਸਾਹਿਬ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਸ਼ਖਸੀ ਗੁਰੂ ਕਲਗੀਧਰ ਜੀ ਨੇ ਬਣਾਈ ਸੀ ਕਿ ਪੰਜਾਂ ਪਿਆਰਿਆਂ ?

(੨੨) ਔਰੰਗਜ਼ੇਬ ਨੂੰ ਜ਼ਫਰ ਨਾਮਾ ਗੁਰੂ ਜੀ ਨੇ ਲਿਖ ਕੇ ਭਾਈ ਦਯਾ ਸਿੰਘ ਨੂੰ ਭੇਜਿਆ ਸੀ ਕਿ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਘਲਿਆ ਸੀ ?

(੨੩) ਨਦੇੜ ਸਾਹਿਬ ਵਿਚ ਹਜੂਰ ਸਾਹਿਬ ਨਾਮ ਦਾ ਇਤਿਹਾਸਿਕ ਗੁਰਦਵਾਰਾ ਤੇ ਤਖਤ ਗੁਰੂ ਜੀ ਦੀ ਯਾਦ ਵਿਚ ਕਿਉਂ ਬਣਾਇਆ ਗਿਆ ਜਦ

ਕਿ ਗਿਆਨੀ ਪ੍ਰਤਾਪ ਸਿੰਘ ਜੀ ਦੀ ਲਿਖਤ ਅਨੁਸਾਰ ਨਦੇੜ ਜਾਣ ਤੋਂ ਪਹਿਲਾਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਖਸੀ ਗੁਰੂ ਡਮ ਖਤਮ ਕਰ ਚੁਕੇ ਹੋਏ ਸਨ ?

(੨੪) ਸੰਮਤ ੧੭੫੬ ਤੋਂ ੧੭੬੫ ਤਕ ਸ੍ਰੀ ਦਸ਼ਮੇਸ਼ ਜੀ ਨੂੰ ਕਿਸ ਹੈਸੀਅਤ ਵਿਚ ਪੂਜਿਆ ਜਾਂ ਮੰਨਿਆ ਜਾਂਦਾ ਹੈ ਜਦ ਕਿ ਗੁਰੂ ਤਾਂ ਪੰਜ ਪਿਆਰੇ ਹੀ ਸਥਾਪਤ ਕਰ ਦਿਤੇ ਗਏ ਸਨ ?

(੨੫) ਜਦ ਗੁਰੂ ਜੀ ਸੰਮਤ ੧੭੫੬ ਤੋਂ ਹੀ ਅਪਣੇ ਸਿਰ ਤੋਂ ਗੁਰੂ-ਤਵ ਦੀ ਜੁਮੇਵਾਰੀ ਲਾਹ ਚੁਕੇ ਹੋਏ ਸਨ ਤਾਂ ਸੂਰਜ ਪ੍ਰਕਾਸ਼ ਦੇ ਲਿਖਣ ਅਨੁਸਾਰ ਸਿਖਾਂ ਨੇ ਗੁਰੂ ਜੀ ਅਗੇ ਇਹ ਪ੍ਰਾਰਥਨਾਂ ਕਿਉਂ ਕੀਤੀ ਕਿ :—

ਸੁਨਤ ਖਾਲਸੇ ਕੀਨਸ ਬਿਨਤੀ ।
ਸ੍ਰੀ ਪ੍ਰਭ ਹਮ ਸਭ ਕੇ ਮਨ ਗਿਣਤੀ ।
ਨੌ ਪਾਤਸ਼ਾਹਿ ਅੰਤ ਕੇ ਸਾਰੇ ।
ਸੰਗਤ ਲਰ ਪਕਰਾਏ ਉਧਾਰੇ ।
ਪੁਨ ਬੈਕੁੰਠ ਗਮਨ ਕੋ ਕਰੈਂ ।
ਹਮ ਕਿਸ ਕੇ ਪਗ ਪਰ ਸਿਰ ਧਰੈਂ ।

ਸੂਰਜ ਪ੍ਰਕਾਸ਼ ਐਨ ਅੰਸੂ ੨੩

ਪੰਥ ਪ੍ਰਕਾਸ਼ ਦੀ ਲਿਖਤ ਅਨੁਸਾਰ ਸਿਖਾਂ ਦੀ ਕੋਈ ਅਜੇਹੀ ਬੇਨਤੀ ਸੁਣ ਕੇ ਜਿਹੜਾ ਇਹ ਦੋਹਿਰਾ ਉਚਾਰਿਆ ਦਸਿਆ ਜਾਂਦਾ ਹੈ ਕਿ :—

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓਂ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨੀਯੋ ਪ੍ਰਗਟ ਗੁਰਾਂ ਦੀ ਦੇਹ ।
ਜੋ ਮੋ ਕਉ ਮਿਲਬੋ ਚਹੈ ਖੋਜ ਸ਼ਬਦ ਮੈ ਲੇਹ ।

ਇਹ ਦੋਹਰਾ ਤੇ ਸ੍ਰੀ ਮੁਖ ਵਾਕ ਪਾ: ੧੦ ਕਿਉਂ ਲਿਖਿਆ ਜਾਂਦਾ ਹੈ ?
ਜਦ ਕਿ ਉਹ ਉਸ ਵਕਤ ਗੁਰੂ ਦੀ ਹੈਸੀਅਤ ਵਿਚ ਹੀ ਨਹੀਂ ਸਨ ਤਾਂ

**(੨੬)** ਜਦੋਂ ਉਹ ਇਕ ਵਾਰੀ ਪੰਜਾਂ ਪਿਆਰਿਆਂ ਸਾਹਮਣੇ ਸਖਸ਼ੀ ਗੁਰੂ ਡੰਮ ਖਤਮ ਕਰ ਚੁਕੇ ਸਨ ਤਾਂ ਉਹਨਾਂ ਕੋਲ ਹੋਰ ਕਿਹੜੀ ਗੁਰਤਾ ਸੀ ਜਿਹੜੀ ਸ੍ਰੀ ਗ੍ਰੰਥ ਸਾਹਿਬ ਨੂੰ ਮੁੜ ਕੇ ੧੭੬੫ ਵਿਚ ਪ੍ਰਦਾਨ ਕੀਤੀ ?

## ਸ੍ਰੀ ਦਸ਼ਮੇਸ਼ ਜੀ ਦੇ ਨਦੇੜ ਵਿਚ ਜੋਤੀ ਜੋਤ ਸਮਾਉਣ ਬਾਬਤ :—

ਮੇਰੇ ਸਤਿਕਾਰ ਯੋਗ ਜਥੇਦਾਰ ਪ੍ਰਤਾਪ ਸਿੰਘ ਜੀ ਅਤੇ ਉਨ੍ਹਾਂ ਦੇ ਗੁਰੂ ਸਮਝ ਲਓ ਜਾਂ ਚੇਲੇ ਡਾ: ਗੰਡਾ ਸਿੰਘ ਜੀ ਇਸ ਗੱਲ ਤੇ ਬਹੁਤ ਜ਼ੋਰ ਦਿੰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਤਕ ਸੰਮਤ ੧੭੬੫ ਨੂੰ ਨਦੇੜ ਵਿਖੇ ਜੋਤੀ ਜੋਤ ਜ਼ਰੂਰ ਸਮਾ ਗਏ ਸਨ, ਇਸ ਗਲ ਦੀ ਪੁਸ਼ਟੀ ਵਾਸਤੇ ਜਥੇਦਾਰ ਜੀ ਨੇ ਇਹ ਦਲੀਲਾਂ ਦਿਤੀਆਂ ਹਨ ਕਿ ਨਦੇੜ ਵਿਚ ਜੋਤੀ ਜੋਤ ਸਮਾਉਣ ਦੇ ਕਾਰਨ ਹੀ—

"ਇਸ ਲਈ ਉਸਨੂੰ ਸਚ ਖੰਡ, ਅਬਚਲ ਨਗਰ, ਹਜ਼ੂਰ
ਸਾਹਿਬ, ਤੇ ਸਿਖਾਂ ਦਾ ਚੌਥਾ ਤਖਤ ਹੋਣ ਦਾ ਦਰਜਾ ਪ੍ਰਾਪਤ ਹੈ"
(ਗਿਆਨ ਅੰਮ੍ਰਿਤ ਮਈ ੧੯੭੧ ਪੰਨਾ ੩੮)

ਗਿਆਨੀ ਜੀ ਦੀ ਇਸ ਦਲੀਲ ਵਿਚ ਕਿੰਨਾ ਕੁ ਵਜਨ ਹੈ ਇਹ ਇਕ ਵੇਖਣ ਵਾਲੀ ਗਲ ਹੈ।

ਸ੍ਰੀ ਦਸ਼ਮੇਸ਼ ਜੀ ਦੇ ਨਦੇੜ ਨਿਵਾਸ ਵਾਲੇ ਅਸਥਾਨ ਦੇ ਜਿਤਨੇ ਨਾਮ ਗਿਆਨੀ ਜੀ ਨੇ ਦਸੇ ਹਨ। ਉਹ ਸਾਰੇ ਨਾਮ ਸ੍ਰੀ ਦਸ਼ਮੇਸ਼ ਜੀ ਦੇ ਉਥੋ "ਨਰ ਨਾਟਿਕ" ਕਰਕੇ ਅਲੋਪ ਹੋਣ ਤੋਂ ਬਾਦ ਸਿਖਾਂ ਨੇ ਆਪੋ ਆਪਣੀ ਭਾਵਨਾਂ ਅਨੁਸਾਰ ਨਿਯੁਕਤ ਕੀਤੇ ਹੋਏ ਹਨ, ਪਰ ਬਹੁਤੇ ਨਾਮ ਰਖਣ ਦਾ ਅਸਲੀ ਕਾਰਨ ਹੀ ਇਹ ਸੀ ਕਿ ਸਿਖਾਂ ਨੂੰ ਉਸ ਵਕਤ ਗੁਰੂ ਜੀ ਬਾਬਤ ਕਈ ਇਕ ਹੈਰਾਨੀ ਪੈਦਾ ਕਰਨ ਵਾਲੇ ਸੰਕੇਤ ਮਿਲਦੇ ਰਹੇ ਜਿਨ੍ਹਾਂ ਦਾ ਵੇਰਵਾ ਅਗੇ ਦਲਕੇ ਦਿਤਾ ਜਾਵੇਗਾ। ਪਰ ਗੁਰੂ ਜੀ ਨੇ ਆਪਣੇ ਵਲੋਂ ਨਦੇੜ ਨਿਵਾਸ ਅਸਥਾਨ ਦਾ ਕੋਈ ਖਾਸ ਨਾਮ ਨਿਯੁਕਤ ਕੀਤਾ ਇਤਿਹਾਸ ਵਿਚੋਂ ਨਹੀਂ ਮਿਲਦਾ। ਜਦ ਕਿ ਪੂਰਵਜ ਸਤਿਗੁਰਾਂ ਵਲੋਂ 'ਕਰਤਾਰਪੁਰ ਬਿਆਸ' 'ਸ੍ਰੀ ਹਰਗੋਬਿੰਦ ਪੁਰ' ਨਾਮ ਰਖੇ ਜਾਂਦੇ ਰਹੇ। ਵੈਸੇ ਸਚ ਖੰਡ ਅਬਚਲ ਨਗਰ ਦੇ ਨਾਮ ਅਜਿਹੇ ਹਨ ਜਿਹੜੇ ਸਿਖਾਂ ਨੇ ਉਸ ਥਾਂ ਬਾਬਤ ਗੁਰਬਾਣੀ ਵਿਚੋਂ ਲੈ ਕੇ ਰਖੇ ਪ੍ਰਤੀਤ ਹੁੰਦੇ ਹਨ।

**ਸਚ ਖੰਡਿ**...

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਜਪੁਜੀ ਵਿਚ ਪੰਜਾਂ ਖੰਡਾਂ ਦੇ ਨਾਮ ਗੁਣ ਤੇ ਅਸਥਾਨ ਦੀ ਵਿਆਖਿਆ ਕੀਤੀ ਹੋਈ ਹੈ, ਉਥੇ ਸਚਖੰਡ ਦੀ ਵਿਲਖਣਤਾ ਬਾਬਤ ਲਿਖਿਆ ਹੋਇਆ ਹੈ ਕਿ—

ਸਚਖੰਡਿ ਵਸੈ ਨਿਰੰਕਾਰ।

ਉਚਾਰਨ ਕੀਤਾ। ਜਦ ਕਿ ਇਸ ਤੋਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਣ ਸਮੇਂ ਵੀ ਅਬਿਚਲ ਸ਼ਬਦ ਦੀ ਵਰਤੋਂ ਕਰ ਚੁਕੇ ਸਨ ਕਿ—

ਅਬਿਚਲ ਨੀਵ ਧਰੀ ਗੁਰੂ ਨਾਨਕ
ਨਿਤ ਨਿਤ ਚੜੈ ਸਵਾਈ (ਗੁਜਰੀ ਮ: ੫ )

ਅਥਵਾ—ਅਬਿਚਲ ਨੀਵ ਧਰਾਈ ਸਤਿਗੁਰ
ਕਬਹੂ ਡੋਲਤ ਨਾਹੀ। (ਸਾਰੰਗ ਮ: ੫)

ਇਸ ਸ਼ਬਦ ਵਿਚ 'ਗੋਬਿੰਦ ਗੁਰੂ' ਦਾ ਸ਼ਬਦ ਔਣ ਕਰਕੇ ਨਦੇੜ ਵਾਲੇ ਗੁਰੂ ਨਿਵਾਸ ਅਸਥਾਨ ਦਾ ਨਾਮ ਵੀ ਸ਼ਰਧਾਲੂ ਸਿਖਾਂ ਨੇ ਅਬਚਲ ਨਗਰ ਰਖ ਲਿਆ ਪਰ ਅਬਚਲ ਨਗਰ ਦਾ ਅਰਥ ਸ਼ਬਦ ਕੋਸ਼ ਦਵਾਰਾ ਅਸਥਿਰ ਰਹਿਣ ਵਾਲਾ ਨਗਰ ਆਖਿਆ ਜਾਂ ਕੀਤਾ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਨਾਲ ਹਿੰਦੂ ਤੇ ਸਿਖ ਮਰਯਾਦਾ ਅਨੁਸਾਰ—

ਪਵਨੈ ਮਹਿ ਪਵਨ ਸਮਾਇਆ।
ਜੋਤੀ ਮਹਿ ਜੋਤ ਰਲ ਜਾਇਆ।
ਮਾਟੀ ਮਾਟੀ ਹੋਈ ਏਕ।
ਰੋਵਨ ਹਾਰੇ ਕੀ ਕਵਨ ਟੇਕ।

ਇਸ ਪ੍ਰਾਕ੍ਰਿਤਕ ਨਿਯਮ ਅਨੁਸਾਰ ਇਹਨਾਂ ਗਿਆਨੀਆਂ ਦੇ ਅ ਖਣ ਤੇ ਜੇ ਗੁਰੂ ਜੀ ਏਥੇ (ਨਦੇੜ) ਜੋਤੀ ਜੋਤ ਸਮਾ ਗਏ ਸਨ ਤਾਂ ਉਹ ਪੰਜੇ ਧਾਤੂ ਆਪੋ ਆਪਣੇ ਕੇਂਦਰ ਤੱਤਾਂ ਵਿਚ ਜਾ ਮਿਲੇ। ਫਿਰ ਏਥੇ ਕਿਹੜੀ ਵਸਤੂ ਸੀ ਜਿਸ ਨੂੰ ਅਬਚਲ ਨਗਰ ਆਖਿਆ ਜਾਂਦਾ ਹੈ।

ਹਾਂ ਜੇਕਰ ਸ਼ਰਧਾਵਾਨ ਲੋਕ ਸਤਿਗੁਰੂ ਜੀ ਨੂੰ ਸਰਬ ਸ਼ਕਤੀ ਮਾਨ ਅਤੇ ਸਦੀਵ ਕਾਲੀ ਅਰ ਅਨੰਤ ਰੂਪੀ ਰਜਾ ਦੇ ਮਾਲਕ ਸਮਝਕੇ ਇਸ ਥਾਂ ਨੂੰ ਇਸ ਵਾਸਤੇ ਅਬਚਲ ਨਗਰ ਸਾਹਿਬ ਆਖ ਲੈਣ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਨਿਵਾਸ ਅਸਥਾਨ ਅਮਰ ਪਦਵੀ ਦਾ ਸੂਚਕ ਹੈ ਤਾਂ ਉਹਨਾ ਦੀ ਭਾਵਨਾਂ ਅਨੁਸਾਰ ਇਹ ਨਾਮ ਠੀਕ ਹੈ। ਪਰ ਜਿਹੜੇ ਸਜਣ ਅਡੀ ਚੋਟੀ ਦਾ ਜ਼ੋਰ ਲਾ ਕੇ ਇਹ ਸਾਬਤ ਕਰਨ ਦਾ ਜਤਨ ਕਰ ਰਹੇ ਹਨ ਕਿ ਗੁਰੂ ਗੋਬਿੰਦ ਸਿੰਘ

ਜੀ ਨਦੇੜ ਵਿਚ ੧੭੬੫ ਸੰਮਤ ਨੂੰ ਆਮ ਲੋਕਾਂ ਵਾਂਗ ਚਲਾਣਾ ਕਰ ਗਏ ਸਨ ਤਾਂ ਉਹਨਾਂ ਦਾ ਇਸ ਥਾਂ ਨੂੰ ਅਮਰ ਅਟਲ ਜਾਂ ਅਬਿਚਲ ਨਗਰ ਆਖਣ ਦਾ ਕੀ ਭਾਵ ਹੈ।

**ਹਜ਼ੂਰ ਸਾਹਿਬ—**

ਹਜ਼ੂਰ ਸ਼ਬਦ ਫਾਰਸੀ ਦਾ ਸ਼ਬਦ ਹੈ ਜਿਸ ਦਾ ਪ੍ਰਯੋਗ ਗੁਰੂਆਂ ਪੀਰਾਂ ਬਾਦਸ਼ਾਹਾਂ ਤੇ ਹੋਰ ਪ੍ਰਤਿਸ਼ਟ ਸਜਣ ਵਿਅਕਤੀਆਂ ਨਾਲ ਬਚਨ ਬਿਲਾਸ ਕਰਨ ਵਾਸਤੇ ਬੁਧੀਵਾਨ ਆਦਮੀ ਕਰਦੇ ਹਨ।

ਜਿਥੋਂ ਤਕ ਮੇਰਾ ਖਿਆਲ ਹੈ ਕਿ ਸਿਵਾਏ ਨਦੇੜ ਦੇ ਹੋਰ ਕਿਸੇ ਗੁਰੂ ਪੀਰ ਪੈਗੰਬਰ ਜਾਂ ਵਡੇ ਤੋਂ ਵਡੇ ਕਿਸੇ ਬਾਦਸ਼ਾਹ ਦੇ ਅਸਥਾਨ ਦੇ ਨਾਲ "ਹਜ਼ੂਰ" ਵਾਕ ਨਹੀਂ ਜੋੜਿਆ ਜਾਂਦਾ।

ਪਰ ਨਦੇੜ ਵਿਚ ਸ੍ਰੀ ਦਸਮੇਸ਼ ਜੀ ਦੇ ਨਿਵਾਸ ਅਸਥਾਨ ਨੂੰ ਜੇ ਹਜ਼ੂਰ ਸਾਹਿਬ ਸ਼ਬਦ ਨਾਲ ਸੰਬੋਧਨ ਕਿਸੇ ਵਕਤ ਕੀਤਾ ਗਿਆ ਤਾਂ ਉਸ ਦਾ ਕਾਰਨ ਕੇਵਲ ਇਹੋ ਹੀ ਸੀ ਕਿ ਜਿਨਾਂ ਹਜ਼ੂਰੀ ਗੁਰਮੁਖ ਸਿਖਾਂ ਦੇ ਹੁੰਦਿਆਂ ਗੁਰੂ ਜੀ ਨੇ ਏਥੋਂ ਚਿਖਾ ਆਦਿ ਦੇ ਬਹਾਨੇ ਨਾਲ ਅਲੋਪ ਹੋਣ ਦਾ ਕੌਤਕ ਕੀਤਾ ਪੁਰਾਤਨ ਇਤਿਹਾਸਕਾਰਾਂ ਦੇ ਲਿਖਣ ਅਨੁਸਾਰ ਉਹ ਸਿਖ ਦੂਜੇ ਦਿਨ ਹੀ ਦੁਚਿਤੀ ਵਿਚ ਪੈ ਗਏ ਸਨ। ਕਿਉਂਕਿ ਉਨ੍ਹਾਂ ਨੂੰ ਤਬੇਲੇ ਵਿਚ ਘੋੜਾ ਕੁਤਾ ਤੇ ਬਾਜ ਆਦਿ ਵੀ ਨਜ਼ਰ ਨਾ ਆਏ। ਅਤੇ ਲਕੜਾਂ ਚੁਣਨ ਵਾਲੇ ਅਤੇ ਉਦਾਸੀ ਸਾਧਾਂ ਨੇ ਕੁਝ ਆਣ ਕੇ ਜੋ ਸੁਨੇਹੇ ਦਿਤੇ ਉਨ੍ਹਾਂ ਦੇ ਕਾਰਨ ਇਨ੍ਹਾਂ ਸਿਖਾਂ ਦਾ ਦੁਚਿਤੀ ਵਿਚ ਪੈ ਜਾਣਾ ਕੁਦਰਤੀ ਗਲ ਸੀ। ਇਸੇ ਹਾਲਤ ਨੂੰ ਮੁਖ ਰਖਦਿਆਂ ਸਿਖਾਂ ਨੇ ਇਹ ਅਨੁਭਵ ਕਰਕੇ ਕਿ ਸਤਿਗੁਰੂ ਜੀ ਨੇ ਸਾਡੇ ਨਾਲ ਇਹ ਇਕ ਕੌਤਕ ਕੀਤਾ ਹੈ। ਉਹ ਗਏ ਕਿਤੇ ਨਹੀਂ। ਇਸ ਵਾਸਤੇ ਇਸ ਅਸਥਾਨ ਦਾ ਨਾਮ ਹੀ ਹਜ਼ੂਰ ਸਾਹਿਬ ਆਖਣਾ ਸ਼ੁਰੂ ਕਰ ਦਿਤਾ। ਜੋ ਪ੍ਰਸਿਧ ਹੋ ਗਿਆ।

ਉਨਾਂ ਸ਼ਰਧਾਲੂ ਸਿਖਾਂ ਨੇ ਸਮੇਂ ਅਨੁਸਾਰ ਇਥੇ ਰੋਜ ਦੇ ਪ੍ਰੋਗਰਾਮ ਵਿਚ ਕੁਝ ਰਵਾਇਤਾਂ ਵੀ ਇਹੋ ਜਿਹੀਆਂ ਕਾਇਮ ਕੀਤੀਆਂ ਜਿਨਾਂ ਵਿਚ ਸਤਿਗੁਰਾਂ ਦੀ ਹਜ਼ੂਰੀ ਦੇ ਸੰਕੇਤ ਕਾਇਮ ਰਹਿਣ। ਹਰ ਰੋਜ ਸੁਖੇ ਸ਼ਰਦਾਈ ਦੀ ਦੇਗ ਪੂਰੀ ਪਵਿਤਰਤਾਈ ਨਾਲ ਤਿਆਰ ਕਰਕੇ ਇਕ ਪੂਰਨ ਵੈਸ਼ਨੋ ਲਾਂਗਰੀ ਸਤਿਗੁਰਾਂ ਨੂੰ

ਭੋਗ ਲਵਾਂਦਾ । ਇਸਤਰਾਂ ਗੁਰੂ ਕੀ ਦਸੀ ਮਰਯਾਦਾ ਅਨੁਸਾਰ ਕੜਾਹ ਪ੍ਰਸਾਦਿ ਤਿਆਰ ਕਰਕੇ ਭੋਗ ਲਵਾਇਆ ਜਾਂਦਾ ਹੈ । ਗੁਰੂ ਕੇ ਤਬੇਲੇ ਵਿਚ ਗੁਰੂ ਕੇ ਘੋੜਿਆਂ ਦੀ ਸੇਵਾ ਉਵੇਂ ਕੀਤੀ ਜਾਂਦੀ ਹੈ, ਜਿਵੇਂ ਸਤਿਗੁਰਾਂ ਦੀ ਹਜੂਰੀ ਸਮੇਂ ਸੇਵਾ ਕਰਦੇ ਸਨ । ਇਥੇ ਨਿਵਾਸ ਸਮੇ ਜਿਹੜੇ ੨ ਹੋਲਾ ਮਹੱਲਾ ਜਾਂ ਵਿਸਾਖੀ ਦੁਸਹਿਰਾ) ਪੁਰਬਾਂ ਸਮੇਂ ਸਚੇ ਪਾਤਸ਼ਾਹ ਘੋੜੇ ਉਤੇ ਅਸਵਾਰੀ ਕਰਕੇ ਬਾਹਰ ਜਾਂਦੇ ਰਹੇ ਸਨ ਉਨ੍ਹਾਂ ਪੁਰਬਾਂ ਉਤੇ ਇਹ ਸੇਵਕ ਘੋੜਿਆਂ ਤੇ ਸੁੰਦਰ ਜੀਨ ਤੇ ਜੜਾਊ ਬਸਤ੍ਰ ਸਜਾ ਕੇ ਬਕਾਇਦਾ ਕੋਤਲ ਕਢਦੇ । ਕੋਈ ਸੇਵਕ ਗੁਰੂ ਜੀ ਦੇ ਨਿਸ਼ਚਿਤ ਕੀਤੇ ਘੋੜੇ ਦੀ ਅਸਵਾਰੀ ਨਹੀਂ ਕਰਦਾ । ਇਸੇ ਤਰ੍ਹਾਂ ਹੀ ਬਸਤ੍ਰਾਂ ਦੀ ਪੂਜਾ ਤੇ ਸੰਭਾਲ ਓਵੇਂ ਕੀਤੀ ਜਾਂਦੀ ਰਹੀ ਜਿਵੇਂ ਸ੍ਰੀ ਕਲਗੀਧਰ ਜੀ ਦੀ ਹਜੂਰੀ ਵਿਚ ਹੁੰਦੀ ਸੀ ।

ਹੋ ਸਕਦਾ ਹੈ ਕਿ ਵਰਤਮਾਨ ਕਾਲ ਦੇ ਪ੍ਰਬੰਧਕਾਂ ਨੇ ਇਸ ਪਰੋਗਰਾਮ ਵਿਚ ਕੋਈ ਤਬਦੀਲੀ ਕਰ ਦਿਤੀ ਹੋਵੇ । ਪਰ ਉਪਰੋਕਤ ਰਿਵਾਇਤਾਂ ਕਾਫੀ ਚਿਰ ਤਕ ਪ੍ਰਚਲਤ ਰਹੀਆਂ ।

ਜੇ ਉਪਰ ਲਿਖੀਆਂ ਪ੍ਰਚਲਤ ਰਿਵਾਇਤਾਂ ਦੇ ਅਨੁਸਾਰ ਇਸ ਥਾਂ ਨੂੰ ਕੋਈ ਹਜ਼ੂਰ ਸਾਹਿਬ ਦੇ ਨਾਮ ਨਾਲ ਉਚਾਰਦਾ ਤੇ ਇਸ ਜਗ੍ਹਾ ਦਾ ਸਤਿਕਾਰ ਕਰਦਾ ਹੈ ਤਾਂ ਇਹ ਇਕ ਵਖਰੀ ਗਲ ਹੈ । ਪਰ ਜਿਹੜਾ ਆਦਮੀ ਅਕਾਲ ਸਰੂਪੀ ਸਤਿਗੁਰੂ ਨੂੰ ਆਮ ਲੋਕਾਂ ਦੀ ਪਧਰ ਤੇ ਵੇਖਦਾ ਹੈ ਅਤੇ ਆਮ ਲੋਕਾਂ ਦੇ ਮਰਨ ਵਾਂਗ ਮਰਿਆ ਹੋਇਆ ਸਾਬਤ ਕਰਨ ਵਾਸਤੇ ਕਿਸੇ ਵਿਰੋਧੀ ਤਾਕਤ ਦੀ ਰਿਪੋਰਟ ਦੀ ਇਹ ਸ਼ਹਾਦਤ ਦੇਣ ਲਗਾ ਵੀ ਖਿਆਲ ਨਹੀਂ ਕਰਦਾ ।

**ਜਿਹਾ ਕਿ—**

> "ਦਰ ਅਯਾਮੇ ਕਿ ਬਹਾਦਰ ਸ਼ਾਹ ਬਾਦਸ਼ਾਹ
> ਬਾਦਸ਼ਾਹ ਮੁਤੱਵਜਾ ਹੈਦਰਾਬਾਦ ਗਰ ਦੀਦੰਦ
> ਗੋਬਿੰਦ ਨਾਮ ਅਜ਼ ਸਰ ਗਰੋਹਾਂ ਆਂ ਕੌਮ ਬਦਨਾਮ
> .........ਬਾਹਦ ਦੋ ਸਿਹ ਮਾਹ ਜਖਮ ਜਮਧਰ
> ਨਾਗਹਾਨੀ ਕਿ ਕਾਤਲੇ ਉ ਮਲੂਮ ਨ ਸ਼ੁਦ
> ਗਰਦੀਦ ਬਦਾਰਲ ਬਵਾਰ ਪੇਵਸਤ

ਮੰਤਖਿਲ ਲਬਾਬ ਭਾਗ ੨ ਸਫਾ ੬੫੨

ਅਰਥਾਤ—ਉਹਨਾਂ ਦਿਨਾਂ ਵਿਚ ਜਦ ਕਿ ਬਹਾਦਰ ਸ਼ਾਹ ਨੇ ਹੈਦਰਾਬਾਦ ਵਲ ਤੋਰ ਦਿਤਾ, ਉਸ ਨੂੰ ਬਦਨਾਮ ਕੌਮ ਅਤੇ ਗਰੋਹ ਦਾ ਮੋਢੀ (ਗੁਰੂ) ਗੋਬਿੰਦ (ਸਿੰਘ) ਦੋ ਸੌ ਘੋੜ ਸਵਾਰ ਅਤੇ ਪਿਆਦਿਆਂ, ਸਮੇਤ ਬਹਾਦਰ ਸ਼ਾਹ ਪਾਸ ਪੁਜਾ। ......ਦੋ ਤਿੰਨ ਮਹੀਨਿਆਂ ਪਿਛੋਂ ਉਸ ਨੂੰ ਜਮ ਦਾਹੜ ਦਾ ਜਖਮ ਲਗਾ ਪਰ ਉਸ ਦੇ ਕਾਤਲ ਦਾ ਪਤਾ ਨਾ ਲਗ ਸਕਿਆ। ਇਸ ਤਰ੍ਹਾਂ ਉਸ ਦਾ ਦੇਹਾਂਤ ਹੋ ਗਿਆ।

ਗਿਆਨ ਅੰਮ੍ਰਿਤ ਅਗਸਤ ੧੯੭੧ ਪੰਨਾ ੪੪

ਇਤਿਆਦਿਕ ਪ੍ਰਮਾਣ ਦੇ ਕੇ ਜਿਹੜਾ ਕੋਈ ਗੁਰੂ ਜੀ ਨੂੰ ਨੇਸਤੋ-ਨਾਬੂਦ ਹੋਇਆ ਸਾਬਤ ਕਰਦਾ ਹੈ। ਫਿਰ ਉਹ ਹਜ਼ੂਰ ਸਾਹਿਬ ਦੇ ਨਾਮ ਸੰਸਕਰਣ ਤੋਂ ਪਤਾ ਨਹੀਂ ਕੀ ਮਤਲਬ ਕਢਦਾ ਹੈ। ਆਜ ਹੈ ਕੋਈ ਪਾਠਕ ਗਿਆਨੀ ਜੀ ਨੂੰ ਪੁਛ ਕੇ ਮੈਨੂੰ ਦਸੇਗਾ।

**ਤਖਤ ਸਾਹਿਬ ਬਾਰੇ** :—

ਗਿਆਨੀ ਪ੍ਰਤਾਪ ਸਿੰਘ ਜੀ ਨੇ ਸ੍ਰੀ ਦਸਮੇਸ਼ ਜੀ ਦੇ ਨਦੇੜ ਵਿਚ ਜੋਤੀ ਜੋਤ ਸਮਾਉਣ ਦੇ ਸਬੰਧ ਵਿਚ ਇਹ ਵੀ ਇਕ ਦਲੀਲ ਦਿਤੀ ਹੈ ਕਿ ਸਿਖ ਨਦੇੜ ਵਿਚ (ਹਜ਼ੂਰ ਸਾਹਿਬ ਨੂੰ) ਅਪਣਾ ਚੌਥਾ ਤਖਤ ਮੰਨਦੇ ਹਨ। ਇਹ ਵੀ ਗੁਰੂ ਜੀ ਦੇ ਸਮਾਉਣ ਦਾ ਇਕ ਪਕਾ ਸਬੂਤ ਹੈ

ਇਸ ਵਾਸਤੇ ਗੁਰੂਮਤ ਤੇ ਗੁਰਬਾਣੀ ਦੀ ਕਸਵਟੀ ਉਤੇ ਇਹ ਗੱਲ ਵੀ ਵਿਚਾਰਨ ਵਾਲੀ ਹੈ।

ਗੁਰੂਬਾਣੀ ਦੇ ਪਾਠ ਕਰਨ ਤੋਂ ਪਤਾ ਲਗਦਾ ਹੈ, ਕਿ ਭਾਵੇਂ ਦੁਨੀਆਂ ਉਤੇ ਅਣ-ਗਿਣਤ ਸ਼ਾਹੀ ਤਖਤ ਮੌਜੂਦ ਹਨ ਪਰ ਦਰਅਸਲ ਸਾਰੀ ਸ੍ਰਿਸ਼ਟੀ ਦਾ ਇਕੋ ਹੀ ਪਾਤਸ਼ਾਹ ਅਤੇ ਇਕੋ ਹੀ ਤਖਤ ਹੈ। ਜਿਹਾ ਕਿ :—

ਏਕੋ ਤਖਤੁ ਏਕੋ ਪਾਤਿਸਾਹੁ।
ਸਭਨੀ ਥਾਈ ਵੇਪਰਵਾਹੁ।

ਬਸੰਤ ਮ: ੧

ਅਥਵਾ :—

'ਆਪੇ ਤਖਤ ਰਚਾਇਓਨ ਆਕਾਸ ਪਤਾਲਾ ।
ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ।'

ਵਾਰ ਸੂਹੀ ਮ: ੩

ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ ।
ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ । ਆਦਿਕ

ਰਾਮਕਲੀ ਦੀ ਵਾਰ ਮ: ੩

ਇਸ ਤੋਂ ਬਾਦ ਗੁਰੂ ਨਾਨਕ ਦੇਵ ਜੀ ਦੇ ਰਾਜ ਤੇ ਤਖਤ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੋਇਆ ਹੈ। ਜਿਹਾ ਕਿ :—

ਨਾਨਕੁ ਰਾਜ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ........
ਨਾਨਕੁ ਕਾਇਆ ਪਲਟਿ ਕਰ ਮਲਿ ਤਖਤ ਬੈਠਾ ਸੈ ਡਾਲੀ ।
ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾਖਿਵੈ ਚੰਦੋਆ ।......

ਰਾਮਕਲੀ ਦੀ ਵਾਰ ਰਾਇ ਬਲਵੰਡ

ਫਿਰ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖਤ ਨਾਮ ਦਾ ਅਸਥਾਨ ਬਨਾਇਆ । ਅਖੀਰ ਵਿਚ ਭਾਈ ਗੁਰਦਾਸ ਬਹਿਲੋ ਨੇ ੪੦ਵੀਂ ਵਾਰ ਵਿਚ ਵੀ ਇਕ ਤਖਤ ਦਾ ਜ਼ਿਕਰ ਇਸ ਤਰ੍ਹਾਂ ਕੀਤਾ. ਕਿ :—

"ਹਰਿ ਸਚੈ ਤਖਤ ਰਚਾਇਆ ਸਤਿ ਸੰਗਤਿ ਮੇਲਾ"

ਵਾਰ ੪੦ (ਭਾਈ ਗੁਰਦਾਸ)

ਸਿਵਾਏ ਉਪਰੋਕਤ ਨਾਵਾਂ ਦੇ ਹੋਰ ਕਿਸੇ ਥਾਂ ਦਾ ਨਾਮ ਕਿਸੇ ਗੁਰੂ ਸਾਹਿਬ ਨੇ ਤਖਤ ਨਹੀਂ ਰਖਿਆ । ਸਿਖ ਇਤਿਹਾਸ ਇਸ ਗਲ ਦਾ ਸਾਖੀ ਹੈ । ਜਿਹੜੇ ਤਖਤ ਅਜ ਕਲ ਸਦੇ ਜਾਂਦੇ ਹਨ ਉਹਨਾਂ ਦੇ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਲੋਪ ਹੋਣ ਤੋਂ ਬਾਦ ਸਿਖਾਂ ਨੇ ਆਪ ਹੀ ਕਲਪਤ ਕੀਤੇ ਹੋਏ ਹਨ । ਇਹੋ ਵਜ੍ਹਾ ਹੈ ਕਿ ਸਿਵਾਏ ਨਾਮਧਾਰੀ ਪੰਥ ਦੇ ਅਕਾਲੀ ਤੇ ਨਿਰਮਲਿਆਂ ਵਿਚ ਤਖਤਾਂ ਦੀ ਗਿਣਤੀ ਦੀ ਕਾਫੀ ਚਰਚਾ ਚਲ ਰਹੀ ਹੈ । ਕਦੇ ਚਾਰ ਚਾਰ ਤਖਤ ਸਦੇ ਜਾਂਦੇ ਸਨ ਹੁਣ ੫-੬ ਵੀ ਕਿਤੇ ਕਿਤੇ ਆਖੇ ਜਾ ਰਹੇ ਹਨ । ਜਦ ਕਿ ਛੇਵੇਂ ਪਾਤਸ਼ਾਹ ਦਾ ਸਜਿਆ ਤਖਤ ਇਕ ਅਕਾਲ ਤਖਤ ਤਾਂ ਤਖਤ ਹੈ ਹੀ ਸੀ । ਬੜਾ ਚੰਗਾ ਹੁੰਦਾ ਜੇ

ਇਹ ਇਕੋ ਹੀ ਤਖਤ ਰਹਿਣ ਦਿਤਾ ਜਾਂਦਾ। ਪਰ ਪਟਨੇ ਸਾਹਿਬ ਦਸਵੇਂ ਪਾਤਸ਼ਾਹ ਦੇ ਪ੍ਰਕਾਸ਼ ਨੂੰ ਵੀ ਤਖਤ ਮਿਥਿਆ ਗਿਆ। ਫਿਰ ਕੇਸ ਗੜ੍ਹ ਸਾਹਿਬ ਨੂੰ ਤਖਤ ਆਖਿਆ ਜਾਣ ਲਗਾ। ਅਤੇ ਹੁਣ ਦਮਦਮਾ ਸਾਹਿਬ ਨੂੰ ਨਿਹੰਗ ਪੰਜਵਾਂ ਤਖਤ ਅਤੇ ਹੋਰ ਕਿਸੇ ਹੋਰ ਥਾਂ ਨੂੰ ਬਾਬਾ ਜਸਵੰਤ ਸਿੰਘ ਜੀ ਨਿਰਮਲੇ ਰਾਮਦਾਸ ਵਾਲਿਆਂ ਦੇ ਪੈਰੋਕਾਰ ਵੀ ਤਖਤ ਦੀ ਉਪਾਧੀ ਦੇਣ ਨੂੰ ਫਿਰਦੇ ਹਨ। ਸਭ ਤੋਂ ਪਹਿਲਾਂ ਤਾਂ ਗਿਆਨੀ ਪ੍ਰਤਾਪ ਸਿੰਘ ਹੋਰਾਂ ਨੂੰ ਆਪਸ ਵਿਚ ਬੈਠ ਕੇ ਤਖਤ ਦੀ ਡੈਫੀਨੇਸ਼ਨ ਸਮਝਣੀ ਚਾਹੀਦੀ ਹੈ ਕਿ ਤਖਤ ਕਿਸੇ ਪਾਤਸ਼ਾਹ ਦੀ ਮੌਜੂਦਗੀ ਵਿਚ ਹੁੰਦਾ ਹੈ ਕਿ ਬਾਦਸ਼ਾਹ ਦੇ ਮਰ ਜਾਣ ਤੋਂ ਬਾਦ ਤਖਤ ਦੀ ਸਥਾਪਣਾਂ ਕੀਤੀ ਜਾਂਦੀ ਹੈ ਫਿਰ ਉਸ ਬੈਠਣ ਵਾਲੇ ਪਾਤਸ਼ਾਹ ਦਾ ਫੈਸਲਾ ਕਰਨਾ ਚਾਹੀਦਾ ਹੈ ਕਿਉਂਕਿ ਇਹ ਤਖਤ ਗੁਰੂ ਨਾਨਕ ਦੇ ਸਦੇ ਜਾਂਦੇ ਹਨ ਜੋ ਕਦੇ ਖਾਲੀ ਨਹੀਂ ਰਹਿ ਸਕਦੇ। ਜਦ ਕਿ ਗੁਰੂ ਜੀ ਨੇ ਵਰ ਦਿਤਾ ਹੋਇਆ ਹੈ ਕਿ "ਥਾਲੀ ਤਖਤ ਨਾ ਰਹਿਸੀਆ ਗੁਰੂ ਨਾਨਕ ਕਾ ਕੋਇ।

(ਕਰਨੀਨਾਮਾ)

ਹੋ ਸਕਦਾ ਹੈ ਕਿ ਮੇਰੇ ਇਸ ਪ੍ਰਸ਼ਨ ਦੇ ਉਤਰ ਵਿਚ ਇਕ ਦਮ ਹੀ ਲਿਖ ਦੇਣ ਕਿ ਇਸ ਵਕਤ ਇਹਨਾਂ ਤਖਤਾਂ ਤੇ ਗ੍ਰੰਥ ਗੁਰੂ, ਤੇ ਪੰਜ ਗੁਰੂ, ਅਥਵਾ ਪੰਜ ਪਿਆਰੇ ਗੁਰੂ, ਰਾਜ ਕਰਦੇ ਹਨ। ਪਰ ਜਿਥੋਂ ਤਕ ਗ੍ਰੰਥ ਗੁਰੂ ਦੀ ਸਥਾਪਨਾ ਦਾ ਸਵਾਲ ਹੈ ਉਹ ਤਾਂ ਅਜ ਲਖਾਂ ਹੀ ਅਸਥਾਨਾਂ ਵਿਚ ਸਥਾਪਤ ਹਨ ਫਿਰ ਉਹਨਾਂ ਸਾਰਿਆਂ ਪ੍ਰਕਾਸ਼ ਅਸਥਾਨਾਂ ਨੂੰ ਤਖਤ ਸਾਹਿਬ ਕਿਉਂ ਨਹੀਂ ਆਖਿਆ ਜਾਂਦਾ, ਚਾਰ ਪੰਜਾਂ ਥਾਵਾਂ ਨੂੰ ਹੀ ਤਖਤ ਕਿਉਂ ਆਖਿਆ ਜਾਂਦਾ ਹੈ ?

ਜੇ ਇਹਨਾਂ ਉਤੇ ਪੰਥ ਗੁਰੂ ਬਿਰਾਜ ਮਾਨ ਹੈ ਤਾਂ ਉਹ ਕਿਹੜਾ ਪੰਥ ਹੈ। ਕਿਉਂਕਿ ਪੰਥ ਦੇ ਸਬੰਧ ਵਿਚ ਜੋ ਅਜ ਦੀ ਪੁਜ਼ੀਸ਼ਨ ਆਮ ਸਿਖ ਵਿਦਵਾਨਾਂ ਦੇ ਲੇਖਾਂ ਦੁਆਰਾ ਅਖਬਾਰਾਂ ਵਿਚ ਪ੍ਰਕਾਸ਼ਤ ਹੋ ਰਹੀ ਹੈ। ਉਸਦਾ ਇਕ ਨਮੂਨਾ ਤਾਂ ਇਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ, ਜਿਹਾ ਕਿ :—

> ਸਿਖਾਂ ਵਿਚ ਹੰਨੇ ਹੰਨੇ ਮੀਰੀ ਵਾਲੀ ਗਲ ਚਲ ਰਹੀ ਹੈ। ਇਕ ਇਕ ਬੰਦੇ ਨੇ ਇਕ ਇਕ ਵਖਰੀ ਜਥੇਬੰਦੀ ਕਾਇਮ ਕੀਤੀ ਹੋਈ ਹੈ। ਪਿਛਲੇ ਪੰਜਾਹ ਸਾਲ ਦੇ ਇਤਿਹਾਸ ਵਿਚ ਏਨੀਆਂ ਬੋਗਸ ਜਥੇਬੰਦੀਆਂ ਨਹੀਂ ਬਣੀਆਂ ਹੋਣਗੀਆਂ, ਜਿੰਨੀਆਂ ਕਿ ਪਿਛਲੇ ਸਾਲਾਂ ਵਿਚ ਬਣੀਆਂ ਹਨ।

**ਹਰ ਕੋਈ ਆਪਣੇ ਆਪ ਨੂੰ ਪੰਥ ਦਸ ਰਿਹਾ ਹੈ**—ਰੋਜ਼ਾਨਾ ਅਕਾਲੀ ਪਤ੍ਰਿਕਾ ੨੮ ਮਈ ੧੯੭੨ ਐਡੀਟੋਰੀਅਲ ਲੇਖ (ਸ਼ਾਦੀ ਸਿੰਘ)

ਜੇ ਇਹਨਾਂ ਤਖਤਾਂ ਤੇ ਪੰਜ ਪਿਆਰੇ ਗੁਰੂ ਸੁਸ਼ੋਭਿਤ ਹਨ ਤਾਂ ਉਹ ਕਿਹੜੇ ਤਖਤ ਉਤੇ ਕਿਹੜੇ ਸਮਝਣੇ ਚਾਹੀਦੇ ਹਨ, ਜਦ ਕਿ ਚੌਂਹ ਤਖਤਾਂ ਉਤੇ ਵੀਹ ਅਰ ਪੰਜਾਂ ਤੇ ਪੰਝੀ ਸਿੰਘ ਸਾਹਿਬ ਪੰਜਾਂ ਪੰਜਾਂ ਪਿਆਰਿਆਂ ਦੇ ਰੂਪ ਵਿਚ ਸਥਾਪਿਤ ਹਨ। ਫਿਰ ਜਦ ਇਹ ਪੰਜ ਪਿਆਰੇ ਪੰਝੀਆਂ ਦੇ ਰੂਪ ਵਿਚ ਪੰਜਾਂ ਤਖਤਾਂ ਤੇ ਬੈਠੇ ਰਾਜ ਕਰਦੇ ਹਨ ਤਾਂ ਪੰਥ ਦਰਦੀ ਵਿਦਵਾਨ ਤੇ ਅਖਬਾਰ ਉਪਰੋਕਤ ਕਿਸਮ ਦਾ ਰੋਣਾ ਕਿਉਂ ਰੋ ਰਹੇ ਹਨ ਜਾਂ ਰੋਂਦੇ ਹਨ ? ਅਤੇ ਹੁਣ ਗੁਰਦਵਾਰਿਆਂ ਦੇ ਪ੍ਰਬੰਧ ਵਾਸਤੇ ਨਵੀਆਂ ਚੋਣਾਂ ਕਰਵੌਣ ਵਾਸਤੇ ਸਰਕਾਰ ਅਗੇ ਲਿਲਕੜੀਆਂ ਕਿਉਂ ਲਈਆਂ ਜਾ ਰਹੀਆਂ ਹਨ ? ਕੀ ਤਖਤਾਂ ਵਾਲੇ ਪੰਝੀ ਪਿਆਰੇ ਨਿਰੇ ਮਿਟੀ ਦੇ ਹੀ ਮਾਧੋ ਹਨ ? ਖੈਰ। ਗਿਆਨੀ ਜੀ ਨੂੰ ਯਾਦ ਹੋਣਾ ਚਾਹੀਦਾ ਹੈ ਕਿ ਜਿਸ ਥਾਂ (ਨਦੇੜ ਸਾਹਿਬ) ਨੂੰ ਏਹ ਤੇ ਇਹਨਾਂ ਦੇ ਸਾਥੀ ਤਖਤ ਸਾਹਿਬ ਦੀ ਇਕ ਮਹਾਨ ਪਦਵੀ ਦੇ ਨਾਮ ਨਾਲ ਸੰਬੋਧਨ ਕਰ ਰਹੇ ਹਨ, ਇਹ ਉਹ ਅਸਥਾਨ ਹੈ ਜਿਸ ਦੀ ਸਾਧਾਰਨ ਅਵਸਥਾ ਨੂੰ ਰਖਣ ਵਾਸਤੇ ਸ੍ਰੀ ਦਸਮੇਸ਼ ਜੀ ਨੇ ਅਲੋਪ ਹੋਣ ਸਮੇਂ ਸਿਖਾਂ ਨੂੰ ਉਚੇਚੇ ਤੌਰ ਤੇ ਆਖਿਆ ਸੀ, ਕਿ :—

ਫੋਲਿਯੋ ਹਮਰਾ ਨਾਹਿ ਅੰਗੀਠਾ।
ਨਹਿ ਸਮਾਧ ਬਨਾਇਓ ਕੀਠਾ।
ਜੋ ਹਮਾਰੀ ਸਮਾਧ ਬਨੈ ਹੈ।
ਜਗ ਮੈ ਤਿਸ ਸਰਬੰਸ ਨਸੈ ਹੈ।

ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਪੰਨਾ ੩੫੪

ਕੀ ਉਸ ਸਾਧਾਰਨ ਅਸਥਾਨ ਨੂੰ ਇਤਨੀ ਵਡੀ ਉਪਾਧੀ ਦੇਣੀ ਕਿਤੇ ਗੁਰੂ ਸਾਹਿਬਾਂ ਦ ਦਿਤੇ ਹੁਕਮ ਦੀ ਉਲੰਘਣਾ ਤਾਂ ਨਹੀਂ ? ਇਹ ਇਕ ਵਿਚਾਰਨ ਵਾਲੀ ਗਲ ਹੈ।

ਹਾਂ ਜੇਕਰ ਸਾਹਿਬ ਸ੍ਰੀ ਕਲਗੀਧਰ ਇਸ ਅਸਥਾਨ ਨੂੰ ਕਿਸੇ ਹੁਕਮ ਨਾਮੇ ਦੁਆਰਾ ਤਖਤ ਸਾਹਿਬ ਦੀ ਉਪਾਧੀ ਬਖਸ਼ ਜਾਂਦੇ ਤਾਂ ਇਕ ਵਖਰੀ ਗੱਲ ਸੀ, ਤੇ ਹੁੰਦੀ। ਪਰ ਜਦੋਂ ਉਹਨਾਂ ਆਪਣੇ ਬਣਾਏ ਪਰੋਗਰਾਮ ਅਨੁਸਾਰ ਉਥੇ ਜੋਤੀ ਜੋਤ ਸਮਾਉਣਾ ਹੀ ਨਹੀਂ ਸੀ, ਤਾਂ ਇਸ ਥਾਂ ਨੂੰ ਇਹ ਮਹਾਨਤਾ ਕਿਵੇਂ ਪ੍ਰਦਾਨ ਕਰਦੇ।

ਇਤਿਆਦਕ ਉਦਾਹਰਨਾਂ ਦੇਣ ਤੋਂ ਮੇਰਾ ਮਤਲਬ ਨਦੇੜ ਸਾਹਿਬ ਦੇ ਅਸਥਾਨਾਂ ਨੂੰ ਸਚ ਖੰਡ, ਹਜ਼ੂਰ ਸਾਹਿਬ, ਅਬਚਲ ਨਗਰ ਜਾਂ ਗੁਰਸਿਖਾਂ ਨੂੰ ਆਪਣੇ ਅਕੀਦੇ ਨਾਲ ਤਖਤ ਸਾਹਿਬ ਆਖਣ ਤੋਂ ਮਨਾਂਹ ਕਰਨਾ ਨਹੀਂ ਸਗੋਂ ਕੇਵਲ ਇਹ ਗਲ ਸਪਸ਼ਟ ਕਰਨ ਦਾ ਭਾਵ ਹੈ, ਕਿ ਇਹ ਨਾਮ ਸਿਖਾਂ ਦੇ ਵਖ ਵਖ ਭਾਵਨਾਵਾਂ ਕਰਕੇ ਹੀ ਰਖੇ ਹੋਏ ਹਨ। ਅਤੇ ਆਪੋ ਆਪਣੇ ਅਨੁਮਾਨਾਂ ਨਾਲ ਹੀ ਸ੍ਰੀ ਦਸਮੇਸ਼ ਜੀ ਨੂੰ ਏਥੇ ਜੋਤੀ ਜੋਤ ਸਮਾਏ ਤਸੱਵਰ ਕੀਤਾ ਜਾ ਰਿਹਾ ਹੈ। ਵਾਸਤਵ ਵਿਚ ਇਹ ਅਨੁਮਾਨ ਕੇਵਲ ਅਨੁਮਾਨ ਹੀ ਹਨ ਜੋ ਗੁਰੂ ਜੀ ਦੇ ਚੋਜਾਂ ਦੀ ਕਸਵਟੀ ਉਤੇ ਪੂਰੇ ਨਹੀਂ ਉਤਰਦੇ।

ਜਥੇਦਾਰ ਪ੍ਰਤਾਪ ਸਿੰਘ ਜੀ ਨੇ ਆਪਣੀਆਂ ਬੇ-ਥਵੀਆਂ ਦਲੀਲਾਂ ਦੇ ਪਲੰਦੇ ਵਿਚੋਂ ਅਗੇ ਚਲ ਕੇ ਇਕ ਇਹ ਵੀ ਦਲੀਲ ਦਿਤੀ ਹੈ ਕਿ "ਬਾਰਾਂ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਾਇਮ ਹੋ ਜਾਣ ਪਿਛੋਂ ਵੀ ਮਹਾਂ ਬਲੀ ਸ੍ਰੀ ਦਸਮੇਸ਼ ਜੀ ਛੁਪਕੇ ਰਹੇ, ਇਸ ਨੂੰ ਕੋਈ ਸੂਝਵਾਨ ਨਹੀਂ ਮੰਨ ਸਕਦਾ"। ਇਸ ਦਾ ਪੂਰਾ ਉਤਰ ਦੇਣ ਤੋਂ ਪਹਿਲਾਂ ਮੈਂ ਗਿਆਨੀ ਜੀ ਤੋਂ ਉਹਨਾਂ ਸੂਝਵਾਨਾਂ ਦਾ ਪਤਾ ਲੈਣਾ ਚਾਹੁੰਦਾ ਹਾਂ ਜਿਹੜੇ ਇਹ ਦਸ ਸਕਣ ਕਿ ਜਦ ਤੁਹਾਡੇ ਲਿਖਣ ਅਨੁਸਾਰ ਸ੍ਰੀ ਦਸਮੇਸ਼ ਜੀ ਸਚਮੁਚ ਹੀ ੧੭੬੫ ਸੰਮਤ ਨੂੰ ਨਦੇੜ ਜੋਤੀ ਜੋਤ ਸਮਾ ਗਏ ਹੋਏ ਸਨ ਤਾਂ ਬਾਬੇ ਬੰਦੇ ਦੀ ਬਹਾਦਰੀ, ਬਾਬੇ ਬੰਦੇ ਨਾਲ ਕੁਝ ਸਿਖਾਂ ਦੀ ਗਦਾਰੀ ਕਰਨ, ਬਾਬੇ ਬੰਦੇ ਤੇ ਉਸ ਦੇ ਸਾਥੀਆਂ ਨਾਲ ਫਰਖਸੀਅਰ ਵਲੋਂ ਕੀਤੇ ਜੁਲਮ, ਸਿਘਾਂ ਦੇ ਬਨਬਾਸ, ਸਿਘਾਂ ਦੀਆਂ ਸ਼ਹਾਦਤਾਂ, ਬਾਰਾਂ ਮਿਸਲਾਂ ਤੇ ਸਿਖਾਂ ਦੇ ਹੰਨੇ ਹੰਨੇ ਰਾਜ ਕਰਦਿਆਂ ਅਤੇ ਮਹਾਰਾਜਾ ਰਣਜੀਤ ਸਿੰਘ ਵਲੋਂ ਸਾਰੀਆਂ ਮਿਸਲਾਂ ਨੂੰ ਦਬਾ ਕੇ ਅਪਣਾ ਰਾਜ ਕਾਇਮ ਕਰਨ ਸਮੇਂ ਅਨੰਦ ਪੁਰ ਵਿਚ ਥਾਪੇ ਪੰਜ ਪਿਆਰੇ ਗੁਰੂ, ਅਥਵਾ ਨਦੇੜ ਵਿਚ ਕਾਇਮ ਕੀਤੇ ਸ੍ਰੀ ਆਦਿ ਗ੍ਰੰਥ ਸਾਹਿਬ ਗੁਰੂ, ਸਿਖਾਂ ਦੀ ਅਗਵਾਈ ਵਖ ਵਖ ਗਰੁਪਾਂ ਨਾਲ ਰਲ ਕੇ ਕਰਦੇ ਰਹੇ ਸਨ ਕਿ ਜਾਂ ਮੁਤਫਿਕਾ ਤੌਰ ਤੇ ਤਿੰਨੇ ਚਾਰੇ ਗੁਰੂ ਇਕਠੇ ਰਹਿਕੇ ?

ਖੈਰ ! ਇਹ ਗਲ ਤਾਂ ਜਥੇਦਾਰ ਜੀ ਜਦੋਂ ਸੂਝਵਾਨਾਂ ਦਾ ਪਤਾ ਕਰ ਕੇ ਦਸਣਗੇ ਫਿਰ ਵੇਖਿਆ ਜਾਵੇਗਾ, ਹਾਲਾਂ ਚਲਦੇ ਮਸਲੇ ਸਬੰਧੀ ਮੈਂ ਕੁਝ ਹੋਰ ਅਰਜ਼ਾ ਗਿਆਨੀ ਜੀ ਅਗੇ ਕਰਕੇ ਪੁਛਣਾ ਚਾਹੁੰਦਾ ਹਾਂ ਕਿ—

—ਸ੍ਰੀ ਦਸਮੇਸ਼ ਗੁਰੂ ਜੀ ਦਾ ਪੰਜਾਬ ਤੋਂ ਨਦੇੜ ਜਾਣ ਦਾ ਕੀ ਕਾਰਨ ਸੀ ?

—ਮਾਧੋ ਦਾਸ ਬੈਰਾਗੀ ਨੂੰ ਬੰਦਾ ਬਹਾਦਰ ਬਣਾ ਕੇ ਪੰਜਾਬ ਵਿਚ ਕਿਉਂ ਘਲਿਆ ਗਿਆ ?

—ਸਤਿਗੁਰਾਂ ਉਤੇ ਸਾਜਸ਼ੀ ਵਾਰ ਕਿਉਂ ਹੋਇਆ ?

—ਦੋਹਾਂ ਹਮਲਾਵਰਾਂ ਨੂੰ ਮਾਰ ਦੇਣ ਤੇ ਇਸ ਸਾਜਸ਼ ਦੀ ਅਸਫਲਤਾ ਦੇ ਸਿਟੇ ਅਗੋਂ ਕੁਝ ਹੋਰ ਵੀ ਹੋ ਸਕਦੇ ਸਨ ਜਾਂ ਨਹੀਂ ?

—ਛੁਰੇ ਵਾਲੇ ਜ਼ਖਮ ਨੂੰ ਦੁਬਾਰਾ ਕਿਸੇ ਬਹਾਨੇ ਨਾਲ ਗੁਰੂ ਜੀ ਨੇ ਕਿਉਂ ਖੋਲਿਆ ਅਤੇ ਫਿਰ ਉਸ ਨੂੰ ਨ ਸਵੌਣ ਦਾ ਕੀ ਕਾਰਨ ਸੀ ?

ਭਾਵੇਂ ਇਹਨਾਂ ਸਵਾਲਾਂ ਤੋਂ ਅਗੇ ਹੋਰ ਵੀ ਕਾਫੀ ਸਵਾਲ ਹਨ ਪਰ ਉਹਨਾਂ ਤੋਂ ਪਹਿਲਾਂ ਜੇ ਉਪਰੋਕਤ ਸਵਾਲਾਂ ਦੇ ਸਹੀ ਜਵਾਬ ਸਾਹਮਣੇ ਆ ਜਾਣ ਤਾਂ ਇਸ ਤੋਂ ਅਗਲੇ ਹਲਾਤਾਂ ਦੇ ਅਨੁਮਾਨ ਬੜੇ ਸੌਖੇ ਮੂਰਤੀਮਾਨ ਹੋ ਸਕਣਗੇ ।

ਜਿਹੜੇ ਸਵਾਲ ਮੈਂ ਉਤੇ ਲਿਖੇ ਹਨ, ਉਹ ਸਾਰੇ ਦੇ ਸਾਰੇ ਸ੍ਰੀ ਦਸਮੇਸ਼ ਜੀ ਦੇ ਰਹਸਮਈ ਜੀਵਨ ਦੀ ਪ੍ਰੋੜਤਾ ਵਾਲੇ ਹਨ ਅਤੇ ਜਿਹਨਾਂ ਦੀ ਅਸਲੀਅਤ ਨੂੰ ਪੂਰਨ ਤੌਰ ਤੇ ਗਰੀਬ ਨਿਵਾਜ ਆਪ ਹੀ ਜਾਣਦੇ ਸਨ ਪਰ ਗੁਰੂ ਜੀ ਦੇ ਅਲੋਪ ਹੋਣ ਦੇ ਚੋਜ ਤੋਂ ਬਾਦ ਪੁਰਾਤਨ ਸਿਖ ਇਤਿਹਾਸਕਾਰਾਂ ਦੀਆਂ ਇਤਿ-ਹਾਸਿਕ ਲਿਖਤਾਂ ਤੋਂ ਕੁਝ ਐਸੇ ਅਨੁਮਾਨ ਲਗਦੇ ਹਨ ਜਿਹਨਾਂ ਤੋਂ ਸਤਿਗੁਰਾਂ ਦੇ ਅਲੋਪ ਹੋਣ ਵਾਲਾ ਮਸਲਾ ਬੜਾ ਸਪਸ਼ਟ ਰੂਪ ਵਿਚ ਮੂਰਤੀਮਾਨ ਹੋ ਜਾਂਦਾ ਹੈ । ਇਸ ਤੋਂ ਪਹਿਲਾਂ ਵੀ ਸ੍ਰੀ ਸਤਿਗੁਰੂ ਜੀ ਨੇ ਕਿਸ ਕ੍ਰਿਸ ਵਕਤ ਰਹਸ ਮਈ ਕੌਤਕ ਕੀਤੇ ਉਹਨਾਂ ਦਾ ਪੂਰਾ ਵਿਸਥਾਰ ਤਾਂ ਮੈਂ ਅਗੇ ਚਲ ਕੇ ਲਿਖਾਂਗਾ । ਹਾਲਾਂ ਗਿਆਨੀ ਜੀ ਦੇ ਲੇਖ ਕ੍ਰਮ ਅਨੁਸਾਰ ਕੇਵਲ ਇਹੋ ਹੀ ਦਸਦਾ ਹਾਂ ਕਿ ਉਹਨਾਂ ਦੀ ਦਸੀ ਹੋਈ ਹਾਲਤ ਵਿਚ ਗੁਰੂ ਜੀ ਛਿਪੇ ਕਿਉਂ ਰਹੇ ?

ਸਿਖ ਇਤਿਹਾਸ ਪੜ੍ਹਨ ਵਾਲਿਆਂ ਨੂੰ ਪਤਾ ਹੋਵੇਗਾ ਕਿ ਛੇਵੇਂ ਪਾਤਸ਼ਾਹ ਜੀ ਨੇ ਵੀ ਅਪਣੇ ਵਕਤ ਵਿਚ ੩-੪ ਵਡੀਆਂ ਲੜਾਈਆਂ ਲੜੀਆਂ, ਅਤੇ ਜਿਨ੍ਹਾਂ ਵਿਚ ਪੂਰੀ ਸ਼ਾਨ ਨਾਲ ਉਹ ਫਤਹ ਪ੍ਰਾਪਤ ਕਰਦੇ ਰਹੇ ਪਰ ਕੋਈ ਸਿਖ ਜਾਂ ਗੈਰ-ਸਿਖ

ਇਤਿਹਾਸਕਾਰ ਹੁਣ ਤਕ ਇਹ ਨਹੀਂ ਦਸ ਸਕਿਆ ਕਿ ਉਹਨਾਂ ਨੇ ਇਤਨੇ ਇਲਾਕੇ ਅਪਣੇ ਤਹਿਤ ਕੀਤੇ, ਅਤੇ ਇਤਨੇ ਗੈਰ ਲੋਕਾਂ ਦੇ ਕਿਲ੍ਹਿਆਂ ਤੇ ਕਬਜ਼ੇ ਕੀਤੇ, ਭਾਵ ਉਹਨਾਂ ਨੇ ਬਾਵਜੂਦ ਸ਼ਾਨਦਾਰ ਜਿਤਾਂ ਪ੍ਰਾਪਤ ਕਰਨ ਦੇ ਵੀ ਕਿਸੇ ਇਲਾਕੇ, ਨਗਰ, ਜਾਂ ਕਿਲੇ ਉਤੇ ਕਬਜ਼ਾ ਨਹੀਂ ਸੀ ਕੀਤਾ ।

ਏਸੇ ਤਰ੍ਹਾਂ ਸ੍ਰੀ ਕਲਗੀਧਰ ਜੀ ਅਪਣੇ ਥੋੜੇ ਜਿਹੇ ਸਮੇਂ ਵਿਚ ਜੋ ਲੜਾ-ਈਆਂ ਪਹਾੜੀ ਰਾਜਿਆਂ ਨਾਲ ਲੜੀਆਂ ਉਹਨਾਂ ਵਿਚ ਵੀ ਉਹਨਾਂ ਦਾ ਕਿਸੇ ਰਿਆਸਤ ਨੂੰ ਆਪਣੇ ਕਬਜ਼ੇ ਵਿਚ ਕਰਨ ਦਾ ਕੋਈ ਪਰੋਗਰਾਮ ਨਹੀਂ ਸੀ ਭਾਵੇਂ ਭੀਮ ਚੰਦ ਵਰਗਿਆਂ ਨੂੰ ਸਤਿਗੁਰਾਂ ਦੀ ਪ੍ਰਭਾਵਸ਼ਾਲੀ ਸ਼ਕਤੀ ਤੇ ਤੇਜ ਪ੍ਰਤਾਪ ਦਾ ਬੜਾ ਡਰ ਰਹਿੰਦਾ ਅਤੇ ਏਸੇ ਵਾਸਤੇ ਉਹ ਲਾਹੌਰ ਤੇ ਦਿਲੀ ਦੀਆਂ ਸ਼ਾਹੀ ਫੌਜਾਂ ਨੂੰ ਆਪਣੀ ਸਹਾਇਤਾ ਲਈ ਆਖਦੇ ਰਹਿੰਦੇ ਪਰ ਸਤਿਗੁਰਾਂ ਨੂੰ ਕਿਸੇ ਰਿਆਸਤ ਤੇ ਕਬਜ਼ਾ ਕਰਨ ਦਾ ਖਿਆਲ ਤਕ ਵੀ ਨਹੀਂ ਸੀ, ਹਾਂ ਉਹ ਕੇਵਲ ਹਰ ਮਨੁਖ ਦੀ ਨਾਗਰਿਕ ਆਜ਼ਾਦੀ ਦੇ ਜ਼ਰੂਰ ਚਾਹਵਾਨ ਸਨ ।

ਇਤਿਹਾਸਾਂ ਦੇ ਲਿਖਣ ਅਨੁਸਾਰ ਗੁਰੂ ਜੀ ਨੇ ਨਦੇੜ ਤਕ ਛੋਟੀਆਂ ਵਡੀਆਂ ੧੪ ਲੜਾਈਆਂ ਆਪਣੇ ਪਰੋਗਰਾਮ ਅਨੁਸਾਰ ਕੀਤੀਆਂ ਪਰ ਇਹਨਾਂ ਮੁਠਭੇੜਾਂ ਦੇ ਸਮੇਂ ਗੁਰੂ ਜੀ ਨੇ ਕਿਸੇ ਇਲਾਕੇ ਜਾਂ ਸਾਮਾਨ ਤੇ ਕੋਈ ਕਬਜ਼ਾ ਨਹੀਂ ਕੀਤਾ । ਕਿਉਂਕਿ ਆਪ ਗੁਰੂ ਨਾਨਕ ਰਾਜ ਦੇ ਤਖਤ-ਨਸ਼ੀਨ ਸਨ । ਇਸ ਵਾਸਤੇ ਗੁਰੂ ਨਾਨਕ ਪ੍ਰਚਾਰ ਵਾਸਤੇ ਦੌਰੇ ਕੀਤੇ ਜਾ ਸਕਦੇ ਸਨ, ਗ੍ਰੰਥ ਬਣਾਏ ਜਾ ਸਕਦੇ ਸਨ, ਨਗਰ ਵਸਾਏ ਜਾ ਸਕਦੇ ਸਨ, ਤਤੀਆਂ ਲੋਹਾਂ ਤੇ ਬੈਠਿਆ ਜਾ ਸਕਦਾ ਸੀ, ਜ਼ਾਲਮਾਂ ਨਾਲ ਲੜਾਈਆਂ ਲੜੀਆਂ ਜਾ ਸਕਦੀਆਂ ਸਨ, ਸ਼ਾਹਜਹਾਨ ਤੇ ਔਰੰਗਜ਼ੇਬ ਦੇ ਹੁਕਮਾਂ ਨੂੰ ਠੁਕਰਾਇਆ ਜਾ ਸਕਦਾ ਸੀ ਚਾਂਦਨੀ ਚੌਂਕ ਬੈਠ ਕੇ ਸੀਸ ਬਲੀਦਾਨ ਕੀਤਾ ਜਾ ਸਕਦਾ ਸੀ, ਪਹਾੜੀ ਰਾਜਿਆਂ ਦੇ ਦਬਾਉ ਦਾ ਪੜਦਾ ਪਾੜਨ ਵਾਸਤੇ ਸ਼ਰੇ-ਮੈਦਾਨ ਖੰਡਾ ਖੜਕਾਇਆ ਜਾ ਸਕਦਾ ਸੀ ਪਰ ਆਮ ਬਾਦਸ਼ਾਹਾਂ ਵਾਂਗੂ ਕਿਸੇ ਦੇ ਇਲਾਕੇ ਕਿਲ੍ਹੇ ਜਾਂ ਸਾਮਾਨ ਉਤੇ ਕਬਜ਼ਾ ਕਰਨਾ ਗੁਨਾਹ ਸਮਝਿਆ ਜਾਂਦਾ ਸੀ । ਪਰ ਬਹਾਦਰਸ਼ਾਹ ਤੇ ਉਸ ਦੇ ਸੂਬੇਦਾਰ ਤੇ ਪ੍ਰਗਣੇਦਾਰ ਗੁਰੂ ਜੀ ਦੀ ਏਸੇ ਧਾਰਮਿਕ ਨੀਤੀ ਤੋਂ ਨਾਜਾਇਜ਼ ਫਾਇਦਾ ਉਠਾਉਂਦੇ ਜਾ ਰਹੇ ਸਨ । ਇਹਨਾਂ ਜ਼ਾਲਮਾ ਤੇ ਬੁਰਛਿਆਂ ਤੇ ਕਾਬੂ

ਪਾਉਣ ਵਾਸਤੇ ਸਮੇਂ ਦੀ ਲੋੜ ਸੀ ਕਿ ਇਹਨਾਂ ਸੂਬਿਆਂ ਤੇ ਨਵਾਬਾਂ ਦੇ ਪਰਗਣਿਆਂ ਤੇ ਕਬਜ਼ਾ ਕੀਤਾ ਜਾਵੇ। ਇਹਨਾਂ ਜ਼ਾਲਮਾਂ ਨਾਲ ਬਿਲਕੁਲ ਉਹੋ ਜਿਹਾ ਵਰਤਾਉ ਕੀਤਾ ਜਾਵੇ ਜਿਹੋ ਜਿਹਾ ਇਹ ਲੋਕ ਨਿਹਥੇ ਹਿੰਦੂਆਂ ਤੇ ਸਾਹਿਬ-ਜ਼ਾਦਿਆਂ ਉਤੇ ਕਰ ਚੁਕੇ ਸਨ।

ਇਤਿਆਦਿਕ ਕੰਮਾਂ ਵਾਸਤੇ ਸਮੇਂ ਦੀ ਲੋੜ ਅਨੁਸਾਰ ਉਸ ਵੇਲੇ ਗੁਰੂ ਨਾਨਕ ਰਾਜ ਦੇ ਥਾਂ ਇਕ ਉਪ ਰਾਜ ਅਰਥਾਤ ਉਸ ਸਿਖ ਰਾਜ ਨੂੰ ਕਾਇਮ ਕਰਨ ਦੀ ਲੋੜ ਸੀ ਜਿਹੜਾ ਇਹਨਾਂ ਜਾਲਮ ਜਰਵਾਣਿਆਂ ਨਾਲ ਸਵਾਇਆ ਤੇ ਦੂਣਾ ਹੋ ਕੇ ਟਕਰੇ।

ਇਸ ਸਾਰੀ ਸਕੀਮ ਨੂੰ ਲਾਗੂ ਕਰਨ ਵਾਸਤੇ ਹੀ ਸ੍ਰੀ ਗੁਰੂ ਜੀ ਜਿਵੇਂ ਕਿਵੇਂ ਨਦੇੜ ਪਹੁੰਚੇ, ਅਤੇ ਬੰਦੇ ਬਹਾਦਰ ਨੂੰ ਸਿਖ ਰਾਜ ਦੀ ਸਥਾਪਨਾ ਵਾਸਤੇ ਤਿਆਰ ਕੀਤਾ।

ਅਤੇ ਨਾਨਕ ਰਾਜ ਦੇ ਪ੍ਰੋਗਰਾਮ ਨੂੰ ਚਲੀ ਆ ਰਹੀ ਮਰਯਾਦਾ ਅਨੁਸਾਰ ਕਾਇਮ ਰਖਣ ਵਾਸਤੇ ਗੁਰੂ ਜੀ ਨੇ ਇਹੋ ਜਿਹੇ ਹਾਲਾਤ ਪੈਦਾ ਕਰ ਲਏ, ਜਿਹਨਾਂ ਤੋਂ ਕੋਈ ਹਕੂਮਤ ਇਹ ਜਾਣ ਹੀ ਨਾ ਸਕੇ ਕਿ ਗੁਰੂ ਜੀ ਆਪ ਮਸ਼ਵਰਾ ਦੇ ਕੇ ਇਹਨਾਂ ਜ਼ਾਲਮਾਂ ਦੀ ਤਬਾਹੀ ਕਰਵਾ ਰਹੇ ਅਤੇ ਸ਼ਹਿਰਾਂ ਕਿਲ੍ਹਿਆਂ ਤੇ ਕਬਜ਼ਾ ਕਰਵਾ ਰਹੇ ਹਨ ਅਤੇ ਇਹੋ ਵਜਾ ਸੀ ਕਿ ਸਤਿਗੁਰੂ ਜੀ ਇਸ ਹਾਲਤ ਵਿਚ ਜਿਥੇ ਲੋੜ ਅਨੁਸਾਰ ਕਿਸੇ ਥਾਂ ਤੇ ਅਗਿਆਤ ਰੂਪ ਵਿਚ ਪਹੁੰਚ ਅਪਣੇ ਢੰਗ ਨਾਲ ਕਿਸੇ ਦੀ ਮਦਦ ਕਰਦੇ ਵੀ ਰਹੇ (ਜਿਸ ਦਾ ਜ਼ਿਕਰ ਅਗੇ ਚਲ ਕੇ ਕੀਤਾ ਜਾਵੇਗਾ) ਓਥੇ ਅਪੋਜੀਸ਼ਨ ਵਾਲੇ ਲੋਕਾਂ ਤੇ ਸ਼ਾਹੀ ਹੁਕਮਰਾਨਾਂ ਨੂੰ ਗੁਰੂ ਜੀ ਵਲੋਂ ਬਿਲਕੁਲ ਨਿਸਚਿੰਤ ਕਰਨ ਤੇ ਰਖਣਾ ਵੀ ਸਮੇਂ ਦੀ ਇਕ ਵਡੀ ਲੋੜ ਸੀ। ਜਿਸ ਤੇ ਗੁਰੂ ਜੀ ਨੇ ਪੂਰੀ ਤਰ੍ਹਾਂ ਅਮਲ ਕੀਤਾ, ਅਤੇ ਸਿਵਾਏ ਖਾਸ ਸਿੰਘਾਂ ਦੇ ਕਿਸੇ ਨੂੰ ਇਸ ਰਹਸ ਦਾ ਪਤਾ ਹੀ ਨਾ ਲਗਣ ਦਿਤਾ।

ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਬਾਬੇ ਬੰਦੇ ਨੂੰ ਪੰਜਾਬ ਭੇਜਨ ਦੀ ਲੋੜ ਹੀ ਤਾਂ ਪਈ ਸੀ, ਜਦੋਂ ਬਹਾਦਰ ਸ਼ਾਹ ਅਪਣੇ ਉਹਨਾਂ ਇਕਰਾਰਾਂ ਨੂੰ ਪੂਰਾ ਕਰਨ ਤੋਂ ਮੁਨਕਰ ਹੋ ਗਿਆ ਸੀ, ਜਿਹੜੇ ਇਸ ਨੇ ਜੇਜੂਏ ਦੀ ਲੜਾਈ ਸਮੇਂ ਗੁਰੂ ਜੀ ਨਾਲ ਕੀਤੇ ਸਨ ਪਰ ਬਾਬੇ ਬੰਦੇ ਦੀ ਤਬਾਹੀ ਤੋਂ ਭੈ-ਭੀਤ ਹੋਕੇ ਬਾਦਸ਼ਾਹ ਜਿਵੇਂ ਫਿਰ ਨਦੇੜ ਆਇਆ ਤੇ ਬੰਦੇ ਨੂੰ ਮੋੜਨ ਵਾਸਤੇ ਆਖਿਆ

ਤੇ ਗੁਰੂ ਜੀ ਨੇ ਉਸ ਨੂੰ ਕੋਰਾ ਜਵਾਬ ਦਿਤਾ (ਜਿਸ ਤੋਂ ਗੁਰੂ ਜੀ ਨੇ ਭੇਦ ਭਰੇ ਹਾਲਾਤ ਪੈਦਾ ਕੀਤੇ) ਉਸ ਦਾ ਸੰਖਿਪਤ ਹਾਲ ਗਿਆਨੀ ਗਿਆਨ ਸਿੰਘ ਦੇ ਪੰਥ ਪ੍ਰਕਾਸ਼ ਵਿਚੋਂ ਵੀ ਮਿਲਦਾ ਹੈ।

ਜਿਹਾ ਕਿ :—

ਦੋਹਿਰਾ :—

(ਖਾਫੀ ਖਾਨ ਜੋ ਲਿਖਯੋ ਸੋ ਅਬ ਕਹੋ ਸਮਗ੍ਰ<br>
ਜਿਲਦ ਦੂਸਰੀ ਕਾ ਸਫਾ ਪਿਖ ਇਕ ਸੌ ਨੌ ਅੰਗ ੨।<br>
ਗਿਆਰਾਂ ਸੌ ਬਾਈ ਲਿਖਯੋ ਚੌਦਾਂ ਤਰੀਕ ਸਵਾਲ।<br>
ਅਠਾਹਠਾ ਬਨਤ ਸਤਰਾਂ ਸੈ ਬਿਕ੍ਰਮੀ ਸਾਲ)। ੩—

ਚੌਪਈ :—

ਖਾਫੀ ਖਾਂ ਇਕ ਗਾਥਾ ਜੈਸੇ।<br>
ਲਿਖ ਹੈ ਮੈ ਦਿਖ ਰੈਹੋ ਤੈਸੇ।<br>
ਦਸਮੇ ਗੁਰੂ ਜਬ ਸਿੰਘਨ ਕੇਰਾ।<br>
ਦੇਸ ਬੈਰਾੜਨ ਤਯਾਗ ਅਛੇਰਾ।<br>
ਦਖਣ ਦੇਸ ਵਿਖੈ ਚਲ ਗਯੋ।<br>
ਵਲੀ ਸਾਧ ਇਰ ਤਹ ਮਿਲਯੋ।<br>
ਮੁਲਾਕਾਤ ਭਲ ਕਰ ਤਿਸ ਸੰਗ।<br>
ਅਪਨਾ ਸਭੀ ਸੁਨਾਯੋ ਪ੍ਰਸੰਗ।<br>
ਚੇਲਾ ਕੀਨੋ ਸਹਿਜ ਸੁਭਾਵਿਕ<br>
ਪੁਨ ਪਿਖ ਤਿਸਹੀ ਕੋ ਅਤਿ ਲਾਇਕ<br>
ਗੁਰੂ ਬੰਦਾ ਸਿੰਘ ਨਾਮ ਧਰਿਓ ਹੈ<br>
ਗੁਰੂ ਗਿਆਰਵਾਂ ਜੋਊ ਕਰਿਯੋ ਹੈ।<br>
ਦੌਲਤ ਗੁਪਤ ਪਰਗਟ ਥੀ ਜੇਤੀ।<br>
ਗੁਰੂ ਬੰਦੇ ਸਿੰਘ ਕੋ ਦਈ ਤੇਤੀ।<br>
ਸਸਤ੍ਰ ਬਸਤ੍ਰ ਕਲਗੀ ਜਿਗਾ।<br>
ਜਥਾ ਸਿੰਘਨ ਕਾ ਸ਼ਕਤੀ ਭਿਗਾ।

ਬਖਸ਼ ਗੁਰੂ ਬੰਦੇ ਕੇ ਤਾਂਈ ।
ਦੀਨੋ ਦਿਸਾ ਪੰਜਾਬ ਪਠਾਈ ।
ਬਾਂਗਰ ਦੇਸ ਵੀਚ ਉਨ ਆਇ ।
ਲਿਖ ਪੰਜਾਬੀ ਲੀਏ ਬੁਲਾਇ ।
ਸ਼ਹਿਰ ਸਮਾਣਾ ਲੂਟ ਉਜਾਰਿਓ
ਸਰਹੰਦੀ ਨਾਜ਼ਮ ਫੜ ਮਾਰਿਓ ;
ਸਾਢੌਰੇ ਕੇ ਪੀਰਨ ਤਾਂਈ ।
ਕਢ ਕਬਰ ਤੇ ਦੀਓ ਜਲਾਈ ।
ਦਸਮ ਗੁਰੂ ਕੇ ਪੂਤਨ ਕੇਰਾ ।
ਗੁਰੂ ਬੰਦੇ ਲਿਯੋ ਬੈਰ ਬਧੇਰਾ
ਮੁਖਲਸ ਗੜ ਪਰ ਕਬਜ਼ਾ ਕਰਾ
ਨਾਮ ਲੋਹ ਗੜ ਤਾਕਾ ਧਰਾ......ਆਦਿਕ

ਪੰਥ ਪ੍ਰਕਾਸ਼ ਪ੍ਰਕਾਸ਼ਤ ਭਾਸ਼ਾ ਵਿਭਾਗ
ਪਟਿਆਲਾ ਪੰਨਾ ੪੧੦—੧੧

ਜਿਸ ਖਾਫੀ ਖਾਂ ਦੀ ਲਿਖਤ ਨੂੰ ਜਥੇਦਾਰ ਪ੍ਰਤਾਪ ਸਿੰਘ ਜੀ ਬੜੀ ਮੁਅਤਬਿਰ ਮੰਨਦੇ ਹਨ ਉਸ ਨੇ ਪੈਂਦੀ ਸਟੇ ਬੰਦੇ ਬਹਾਦਰ ਨੂੰ ਗਿਆਰਵਾਂ ਗੁਰੂ ਵੀ ਲਿਖ ਮਾਰਿਆ ਹੋਇਆ ਹੈ । ਇਸਦੇ ਅਨੁਸਾਰ ਫਿਰ ਗਿਆਨੀ ਜੀ ਨੂੰ ਯਾਰਵਾਂ ਗੁਰੂ ਬੰਦੇ ਨੂੰ ਮੰਨ ਕੇ ਪੰਜਾਂ ਪਿਆਰਿਆਂ ਨੂੰ ਗੁਰੂ ਸਾਬਤ ਕਰਨ ਵਾਲੇ ਹਥਿਆਰ ਸੁਟ ਘਤਨੇ ਚਾਹੀਦੇ ਹਨ ।

ਜਿਥੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਨਾਮਧਾਰੀ ਯਾਰ੍ਹਵਾਂ ਗੁਰੂ ਮੰਨਦੇ ਹਨ ਓਥੇ ਜੇ ਉਹ ਖਾਫੀ ਖਾਂ ਦੀ ਲਿਖਤ ਅਨੁਸਾਰ ਬਾਬੇ ਬੰਦੇ ਨੂੰ ਹੀ ਯਾਰਵਾਂ ਗੁਰੂ ਮੰਨ ਲੈਣ ਮੈਂ ਉਹਨਾਂ ਉਤੇ ਕੋਈ ਅਲੋਚਨਾ ਨਹੀਂ ਕਰਾਂਗਾ ।

ਉਪਰੋਕਤ ਲਿਖੇ ਅਨੁਸਾਰ ਜਦੋਂ ਬਾਬੇ ਬੰਦੇ ਪੰਜਾਬ ਵਿਚ ਹੇਠਲੀ ਉਤੇ ਕਰਕੇ ਮੁਸਲਮਾਨ ਸੂਬਿਆਂ ਨੂੰ ਭੰਬਲ ਤਾਰੇ ਵਿਖਾਏ ਤੇ ਜਹਨਮ ਨੂੰ ਤੋਰਿਆ ਤਾਂ ਇਹ ਖਬਰਾਂ ਬਹਾਦਰ ਸ਼ਾਹ ਪਾਸ ਵੀ ਪੁਜੀਆਂ । ਭਾਂਵੇ ਉਸਨੇ ਕਾਫੀ ਸ਼ਾਹੀ ਫੌਜਾਂ ਬੰਦੇ ਬਹਾਦਰ ਨਾਲ ਟਾਕਰਾ ਕਰਨ ਵਾਸਤੇ ਪੰਜਾਬ ਵਿਚ ਭੇਜ ਹੀ ਦਿਤੀਆਂ

ਸਨ, ਪਰ ਬਾਬੇ ਬੰਦੇ ਦੀ ਬਹਾਦਰੀ ਦੀਆਂ ਤਾਬੜ ਤੋੜ ਖਬਰਾਂ ਨੇ ਉਸ ਨੂੰ ਬਹੁਤ ਜ਼ਿਆਦਾ ਯਰਕਾ ਦਿਤਾ। ਜਿਸ ਕਰਕੇ ਉਹ ਬਾਬੇ ਬੰਦੇ ਨੂੰ ਲੜਾਈ ਬੰਦ ਕਰਨ੍ ਦਾ ਹੁਕਮ ਲਵੌਣ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਨਦੇੜ ਵਿਚ ਪਹੁੰਚਾ।

ਇਸ ਮੁਲਾਕਾਤ ਸਮੇਂ ਬਹਾਦਰ ਸ਼ਾਹ ਨੇ ਜੋ ਬੰਦੇ ਬਹਾਦਰ ਬਾਬਤ ਗੁਰੂ ਜੀ ਅਗੇ ਅਰਜ ਕੀਤੀ, ਪਰ ਉਸਦੇ ਸਬੰਧ ਵਿਚ ਗੁਰੂ ਜੀ ਨੇ ਜੋ ਉਤਰ ਦਿਤਾ ਉਸਦਾ ਸੰਖਿਪਤ ਵਰਨਣ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਵਿਚ ਇਸ ਪ੍ਰਕਾਰ ਆਉਂਦਾ ਹੈ।

ਹੇ ਸਤਿਗੁਰ ਦੀਨ ਦਇਆਲਾ।
ਇਕ ਕਿਰਪਾ ਕਰੋ ਬਿਸਾਲਾ।
ਜੋ ਬੰਦਾ ਸਿਖ ਤੁਮਾਰਾ।
ਹੈ ਗਯੋ ਪੰਜਾਬ ਮਝਾਰਾ।
ਜਿਸ ਹਿਤ ਸੋ ਆਪ ਪਠਾਯੋ।
ਸੋ ਕਾਜ ਕਰਯੋ ਮਨ ਭਾਯੋ।
ਅਬ ਲਿਖ ਪਠੀਏ ਤਿਸ ਤਾਂਈ।
ਨਹਿ ਜੁਲਮੀ ਕਰੇ ਕਦਾਂਈਂ।
ਇਹ ਖਲਕ ਖੁਦਾ ਦੀ ਤਹੀਏ।
ਨਹਿ ਅਬੀ ਦੁਖਾਵਨ ਚਹੀਏ।
ਜੋ ਚਹੀਏ ਦੇਹ ਦਿਲਾਏ।
ਮੈਂ ਹਾਜਰ ਹੂੰ ਸਭ ਭਾਏ।
ਮੈਂ ਹੂੰ ਦਿਢ ਦਾਸ ਤੁਮਾਰਾ।
ਜਿਮ ਔਰ ਖਾਲਸਾ ਸਾਰਾ।
ਜਬ ਯਾਬਿਧ ਸ਼ਾਹਿ ਬਖਾਨਾ।
ਤਬ ਬੋਲੇ ਗੁਰੂ ਭਗਵਾਨਾਂ।
ਸੁਨ ਸਾਹਿ ਬਹਾਦਰ ਪਿਆਰੇ।
ਤੈਂ ਆਪਨੇ ਬਚਨ ਨਾ ਪਾਰੇ।
ਜੋ ਤੁਮ ਤੇ ਚਾਹਿਤ ਕਰਾਯੋ।
ਸੋ ਉਸਨੇ ਜਾਇ ਬਨਾਯੋ।

ਜੋ ਬਾਕੀ ਰਹਿਤ ਸੁ ਕਰ ਹੈ ।
ਅਬ ਟਾਰਿਓ ਸੋਇ ਨਾ ਟਰ ਹੈ ।
ਜੋ ਹਮ ਨੇ ਦੀਨੋ ਕੋ ਹੈ ।
ਸੋ ਕੈਸੇ ਫੇਰਯੋ ਜੈ ਹੈ ।
ਗਜ ਦੰਤ ਜੈਸੇ ਨਿਕਸਾਹੀ ।
ਸੋ ਫੇਰ ਨਾ ਫਿਰਤ ਪਿਛਾਂਹੀ ।
ਛੁਟ ਗਯੋ ਜੁ ਤੀਰ ਕਮਾਨੋ ।
ਫਿਰ ਮੋੜੇ ਕੌਣ ਪਿਛਾਂ ਨੋ ।

ਦੋਹਿਰਾ :—

ਇਹ ਸੁਨ ਕੇ ਪਾਤਸ਼ਾਹਿ ਪਨ ਕਹੀ ਜ਼ੋਰ ਕਰ ਬਾਤ ।
ਜੋ ਨਹਿ ਬਰਜੈ ਆਪ ਤਿਸ ਗ਼ਦਰ ਮਿਟੇ ਕਿਸ ਭਾਂਤ ।

ਪੰਥ ਪ੍ਰਕਾਸ਼ ਪੰਨਾ ੩੪੮—੪੯

ਬਹਾਦਰ ਸ਼ਾਹ ਤੇ ਗੁਰੂ ਸਾਹਿਬ ਦੀ ਇਸ ਮੁਲਾਕਾਤ ਨੂੰ ਭਾਂਵੇ ਸਿਖ ਲਿਖਾਰੀ ਗਿਆਨੀ ਗਿਆਨ ਸਿੰਘ ਨੇ ਬੜੇ ਭਾਵਨਿਕ ਢੰਗ ਨਾਲ ਲਿਖਣ ਦਾ ਜਤਨ ਕੀਤਾ ਹੈ । ਜਿਸ ਤੋਂ ਬਾਹਦਰ ਸ਼ਾਹ ਦੀਆਂ ਇਹ ਗਲਾਂ ਬੜੀਆਂ ਪੋਲੀਆਂ ਪੋਲੀਆਂ ਪਰਤੀਤ ਹੋਣ ਤੇ ਇਹਨਾਂ ਗਲਾਂ ਦਾ ਜਵਾਬ ਵੀ ਗੁਰੂ ਜੀ ਵਲੋਂ ਅਗੇ ਜਾਕੇ ਹੋਰ ਲਹਿਜੇ ਵਿਚ ਹੀ ਦਿਵਾਇਆ ਹੈ ਪਰ ਗਿਆਨੀ ਗਿਆਨ ਸਿੰਘ ਜੀ ਇਸ ਮੁਲਾਕਾਤ ਦੇ ਅਸਲੀ ਪ੍ਰਭਾਵਾਂ ਨੂੰ ਜ਼ਿਆਦਾ ਚਿਰ ਛਿਪਾਕੇ ਨਹੀਂ ਰਖ ਸਕੇ, ਤੇ ਗੁਰੂ ਜੀ ਵਲੋਂ ਉਹਨਾਂ ਪ੍ਰਭਾਵਾਂ ਦੇ ਸੰਕੇਤਾਂ ਦਾ ਨਿਰੂਪਣ ਛੇਤੀ ਹੀ ਇਸ ਤਰ੍ਹਾਂ ਕਰ ਦਿੰਦੇ ਹਨ :—

ਇਤ ਗੁਰ ਆਗਮ ਸੋਚ ਕੈ ਤਬ ਐਸੇ ਕੀਨੋ ।
ਸਾਹਿਬ ਦੇਵੀ ਮਹਿਲ ਥੇ ਗੁਰੂ ਢਿਗ ਤਬ ਚੀਨੋ ।
ਤਬ ਸਤਿਗੁਰ ਤਿਸਕੇ ਤਈਂ ਇਸ ਭਾਂਤ ਉਤਾਰਾ ।
**ਅਬ ਹਮ ਕਰਨਾ ਚਹਿਤ ਹੈਂ ਇਕ ਚਰਿਤ ਉਦਾਰਾ ।**
ਤੁਮ ਹੂ ਦਿਲੀ ਜਾ ਰਹੋ ਅਬ ਹੀ ਬਖਿਆਤੇ ।
ਪੰਥ ਖਾਲਸਾ ਸੇਵ ਹੈ ਤੁਝ ਕੋ ਸਬ ਭਾਂਤੇ ।

ਅਰਥਾਤ – ਸਚਖੰਡ ਨਿਰੰਕਾਰ ਦੀ ਨਿਵਾਸ ਗਾਹ ਦਾ ਨਾਮ ਹੈ. ਜਿਥੋਂ ਉਹ ਹਰ ਵਕਤ ਸਾਖਿਆਤ ਦ੍ਰਿਸ਼ਟੀ ਦੁਆਰਾ ਸਭ ਸ੍ਰਿਸ਼ਟੀ ਨੂੰ (ਨਦਰੀ) ਪ੍ਰਸੰਨਤਾ ਦੀ ਨਦਰ ਨਾਲ ਵੇਖਦਾ ਹੈ।

ਪਰ ਅਜ ਜਦੋਂ ਸਿਵਾਦੇ ਨਾਮਧਾਰੀਆਂ ਦੇ ਹੋਰ ਸਾਰੇ ਸਿਖ ਪ੍ਰਚਾਰਕ ਲੋਕ-ਤੰਤਰੀ ਰਾਜ ਦਾ ਢੰਢੋਰਾ ਪਿਟਦਿਆਂ ਸਣੇ ਜ: ਪ੍ਰਤਾਪ ਸਿੰਘ ਦੇ ਹਰ ਗਲ ਸ੍ਰੀ ਕਲਗੀਧਰ ਜੀ ਦੀ ਈਸ਼ਵਰੀ ਸ਼ਕਤੀ ਨੂੰ ਹਜ਼ੂਰ ਦੇ ਇਨਾਂ ਗੁਰੂ ਵਾਕਾਂ ਦੇ ਉਚਾਰਨ ਕਾਰਨ ਕਿ

ਜੋ ਮੋਕਉ ਪ੍ਰਮੇਸਰ ਉਚਰ ਹੈ।
ਸੋ ਤੋ ਨਰਕ ਕੁੰਡ ਮੈ ਪਰ ਹੈ। (ਬਚਿਤ੍ਰ ਨਾਟਕ)

ਗੁਰੂ ਹੋਣ ਦੀ ਹੈਸੀਅਤ ਵਿਚ ਵੀ ਨਿਰੰਕਾਰ ਦੀ ਹੋਂਦ ਤੋਂ ਖਾਰਜ ਕਰਦੇ ਹਨ। ਤਾਂ ਨਦੇੜ ਨੂੰ ਸਚਖੰਡ ਦੀ ਉਪਾਧੀ ਦਿਤੀ ਜਾਣੀ ਕਿਵੇਂ ਯੋਗ ਸਮਝਦੇ ਹਨ। ਜਦ ਕਿ ਇਸ ਥਾਂ ਦਾ ਨਾਮ ਕੇਵਲ ਸ੍ਰੀ ਦਸ਼ਮੇਸ਼ ਜੀ ਦੇ ਏਥੇ ਨਿਵਾਸ ਰਖਣ ਸਦਕਾ ਹੀ ਸਚਖੰਡ ਉਚਾਰਿਆ ਜਾਂਦਾ ਹੈ। ਸੋਚਣ ਵਾਲੀ ਗਲ ਹੈ ਕਿ ਜਦ ਇਹਨਾਂ ਦੇ ਆਖਣ ਅਨੁਸਾਰ ਉਹ ਨਾ ਪ੍ਰਮੇਸਰ ਸਨ ਤੇ ਨ ਉਸ ਵਕਤ ਗੁਰੂ ਹੀ ਸਨ ਕਿਉਂਕਿ ਗੁਰਤਾ ਨੂੰ ਤਾਂ ਉਹ ਸੰਮਤ ੧੭੫੬ ਤੋਂ ਹੀ ਤਿਲਾਂਜਲੀ ਦੇ ਚੁਕੇ ਸਨ। ਫਿਰ ਇਸ ਥਾਂ ਨੂੰ ਇਹ ਸਚਖੰਡ ਸ੍ਰੀ ਨਿਰੰਕਾਰ ਦਾ ਸਪੈਸ਼ਲ ਸਥਾਨ ਕਿਸ ਅਧਾਰ ਤੇ ਆਖਦੇ ਹਨ। ਅਤੇ ਇਸ ਨਾਮ ਵਿਚੋਂ ਸਤਿਗੁਰਾਂ ਦੇ ਏਥੇ ਜੋਤੀ ਜੋਤ ਸਮਾਉਣ ਦਾ ਸਬੂਤ ਕਿਨਾਂ ਸ਼ਬਦਾਂ ਤੇ ਕਿਸ ਵਿਆਕਰਣ ਅਨੁਸਾਰ ਹੁੰਦਾ ਹੈ। ਪਾਠਕ ਜਨ ਗਿਆਨੀ ਜੀ ਤੋਂ ਪੁਛਕੇ ਮੈਨੂੰ ਦਸਣ ਦੀ ਕਿਰਪਾ ਕਰਨੀ।

**ਅਬਿਚਲ ਨਗਰ—**

ਅਬਿਚਲ ਨਗਰ ਗੋਬਿੰਦ ਗੁਰੂ ਕਾ
ਨਾਮ ਜਪਤ ਸੁਖੁ ਪਾਇਆ।
ਮਨੁ ਇਛੇ ਸੇਈ ਫਲ ਪਾਏ
ਕਰਤੇ ਆਪਿ ਵਸਾਇਆ।

ਸੂਹੀ ਛੰਤ ਮ: ੫

ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਸ੍ਰੀ ਹਰਿ ਮੰਦਿਰ ਸਾਹਿਬ ਅਤੇ ਗੁਰੂ ਕਾ ਚੱਕ (ਅੰਮ੍ਰਿਤਸਰ) ਨਗਰ ਵਸ ਜਾਣ ਦੇ ਪ੍ਰਥਾਇ

ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਜਦੋਂ ਗੁਰੂ ਜੀ ਨੇ ਆਪਣੇ ਮਹਿਲ ਮਾਤਾ ਸੁੰਦਰੀ ਜੀ ਨਾਲ ਬਹਾਦਰ ਸ਼ਾਹ ਦੇ ਤੁਰ ਜਾਣ ਬਾਦ ਆਪਣੇ ਪਰੋਗਰਾਮ ਬਾਬਤ ਕੁਝ ਸੰਕੇਤ ਦਿਤੇ, ਤਾਂ, ਮਾਤਾ ਸੁੰਦਰੀ ਜੀ ਨੇ ਰੁਦਨ ਕਰਦਿਆਂ ਗੁਰੂ ਜੀ ਅਗੇ ਬੇਨਤੀ ਕੀਤੀ । ਯਥਾ :

ਮਾਤਾ ਜੀ ਨੇ ਨੈਨ ਭਰ ਤਬ ਐਸ ਬਖਾਨਾ ।
ਫਿਰ ਦਰਸ਼ਨ ਕਬ ਹੋਇਗੋ ਸੁਣ ਗਿਆਨ ਨਿਧਾਨਾ ।

ਮਾਤਾ ਜੀ ਦੀ ਅਰਜ ਸੁਣ ਕੇ ਉਨ੍ਹਾਂ ਨੂੰ ਧੀਰਜ ਦੇਣ ਵਾਸਤੇ ਗੁਰੂ ਜੀ ਨੇ ਅਪਨਾ ਕਮਰਕਸਾ ਤੇ ਇਕ ਤਸਵੀਰ ਦੇ ਹੁਕਮ ਕੀਤਾ, ਬਸ ਇਨਾਂ ਵਸਤੂਆਂ ਨੂੰ ਹੀ ਮੇਰਾ ਸਰੀਰ ਸਮਝਕੇ ਦਰਸ਼ਨ ਕਰ ਲਿਆ ਕਰਨਾ । ਜਿਹਾ ਕਿ :—

ਕਮਰ ਕਸਾ ਸਭ ਆਪਣਾਂ ਇਕ ਨਿਜ ਤਸਵੀਰ ।
ਦੈ ਕਰ ਭਾਖਯੋ ਇਸੀ ਕੋ ਮਮ ਲਖੋ ਸਰੀਰ ।

ਪੰਥ ਪ੍ਰਕਾਸ਼ ਪੰਨਾਂ ੩੫੦
ਭਾਸ਼ਾ ਵਿਭਾਗ

ਉਪਰੋਕਤ ਬਚਨ ਬਿਲਾਸ ਤੋਂ ਬਾਦ ਗੁਰੂ ਜੀ ਨੇ ਉਸ ਨਰ-ਨਾਟਕ ਦਾ ਅਰੰਭ ਕੀਤਾ ਜਿਸ ਦਾ ਭੇਦ ਆਮ ਦਰਸ਼ਕਾਂ ਨੂੰ ਨਾ ਆ ਸਕਿਆ । ਵਿਚਾਰਨ ਵਾਲੀ ਗਲ ਹੈ ਕਿ ਜੇਕਰ ਗੁਰੂ ਜੀ ਨੇ ਜੋਤੀ ਜੋਤ ਹੀ ਸਮਾਉਣਾ ਸੀ ਤਾਂ ਸ੍ਰੀ ਮਾਤਾ ਸੁੰਦਰੀ ਜੀ ਨੂੰ ਪਾਸ ਆਇਆ ਹੋਇਆਂ ਵਾਪਸ ਦਿਲੀ ਭੇਜਣ ਦੀ ਕੀ ਲੋੜ ਸੀ ? ਜਦ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਤੋਂ ਸਿਵਾਏ (ਕਿਉਂਕਿ ਇੰਨਾ ਦੋਹਾਂ ਵਿਅਕਤੀਆਂ ਦੀਆਂ ਸ਼ਹੀਦੀਆਂ ਆਪਣੇ ਨਿਵਾਸ ਅਸਥਾਨਾਂ ਤੋਂ ਬਾਹਰ ਕੀਤੀਆਂ ਗਈਆ ਸਨ ਜਿਸ ਕਰਕੇ ਕੋਈ ਪਰਵਾਰੀ ਉਸ ਵਕਤ ਪਾਸ ਮੌਜੂਦ ਨਹੀਂ ਸੀ ਅਰ ਨਾ ਹੀ ਕਿਸੇ ਨੂੰ ਸਦਿਆ ਗਿਆ) ਬਾਕੀ ਸਾਰੇ ਗੁਰੂ ਸਾਹਿਬ ਸਮੇਂ ਅਨੁਸਾਰ ਜੋਤੀ ਜੋਤ ਸਮਾਉਣ ਵੇਲੇ ਆਪਣੇ ਪਰਵਾਰ ਤੇ ਬੰਧਪਾਂ ਅਥਵਾ ਸਿਖਾਂ ਸੇਵਕਾਂ ਨੂੰ ਆਪਣੇ ਪਾਸ ਬੈਠਾਲਦੇ ਰਹੇ. ਅਤੇ ਯਥਾ ਵਕਤ ਉਪਦੇਸ਼ ਦੇ ਕੇ ਸਭਨਾਂ ਦੇ ਰੂਬਰੂ ਪੰਚ ਭੂਤਿਕ ਸਰੀਰ ਤਿਆਗਦੇ ਰਹੇ, ਤਕਰੀਬਨ ਸਾਰੇ ਹੀ ਇਤਿਹਾਸ ਕਾਰ ਇਸ ਗਲ ਦੀ ਪੁਸ਼ਟੀ ਕਰਦੇ ਹਨ ਸਗੋਂ ਸ੍ਰੀ ਗੁਰੂ ਅਮਰ ਦਾਸ ਜੀ ਦੇ ਬਾਬਤ ਸ੍ਰੀ ਗਰੰਥ ਸਾਹਿਬ ਵਿਚੋਂ ਵੀ ਇਸ ਭਾਵ ਦਾ ਸਪਸ਼ਟੀ ਕਰਨ ਚੰਗੀ ਤਰ੍ਹਾਂ ਹੋ ਜਾਂਦਾ ਹੈ ।

ਜਿਹਾ ਕਿ :—

ਸਤਿਗੁਰਿ ਭਾਣੈ ਅਪਣੈ ਬਹਿ ਪਰਿਵਾਰ ਸਦਾਇਆ

ਫਿਰ ਸ੍ਰੀ ਦਸ਼ਮੇਸ਼ ਜੀ ਨੇ ਮਾਤਾ ਸੁੰਦਰੀ ਜੀ ਨੂੰ ਜੋ ਕਿ ਕੁਦਰਤੀ ਹੀ ਪਾਸ ਆਏ ਹੋਏ ਸਨ, ਆਪਣੇ ਕੋਲੋਂ ਦਿਲੀ ਨੂੰ ਕਿਉਂ ਭੇਜ ਦਿਤਾ ? ਹਾਲਾਂ ਕਿ ਮਾਤਾ ਜੀ ਦੇ ਦਿਲੀ ਤੁਰ ਔਣ ਪਿਛੋਂ ਛੇਤੀ ਹੀ ਗੁਰੂ ਜੀ ਨੇ ਨਦੇੜ ਵਾਲਾ ਸਾਰਾ ਨਾਟਕ ਰਚਿਆ। ਸਗੋਂ ਇਸਤੋਂ ਪ੍ਰਤੀਤ ਹੁੰਦਾ ਹੈ ਕਿ ਗਿਆਨੀ ਗਿਆਨ ਸਿੰਘ ਦੇ ਲਿਖਣ ਅਨੁਸਾਰ ਨਦੇੜ ਵਾਲੇ ਕੌਤਕ ਦਾ ਮੁਢ ਹੀ ਸ੍ਰੀ ਮਾਤਾ ਸੁੰਦਰੀ ਨੂੰ ਦਿਲੀ ਭੇਜਨ ਵਾਲੇ ਬਚਨ ਬਿਲਾਸ ਤੋਂ ਚਲਦਾ ਹੈ।

ਨਦੇੜ ਵਾਲੇ ਕੌਤਕ ਬਾਬਤ ਸੂਰਜ ਪ੍ਰਕਾਸ਼ ਪੰਥ ਪ੍ਰਕਾਸ਼, ਗੁਰ ਬਿਲਾਸ ਆਦਿਕ ਇਤਹਾਸਾਂ ਵਿਚੋਂ ਤਾਂ ਸੁਭਾਵਿਕ ਤੌਰ ਤੇ ਹੀ ਗੁਰੂ ਜੀ ਦੇ ਇਸ ਕੌਤਕ ਤੋਂ ਨਰ ਨਾਟਕ ਕਰਨ ਦੇ ਸ਼ਕ ਪੈਣੇ ਸਨ, ਕਿਉਂਕਿ ਇਨਾ ਨੇ ਚਿਖਾ ਦੁਆਲੇ ਕਨਾਤ, ਚਿਖਾ ਪਾਸ ਜਾਣ ਵੇਲੇ ਸਭ ਨੂੰ ਬਾਹਰ ਰਹਿਨ ਤੇ ਚਿਖਾ ਵਲ ਨਾ ਦੇਖਣ ਦਾ ਹੁਕਮ ਦੇਣਾਂ, ਤੇ ਤਬੇਲੇ ਵਿਚੋਂ ਕੁਮੈਤ, ਘੋੜੇ, ਕੁਤੇ, ਬਾਜ, ਕਾਠੀ, ਆਦਿਕ ਸਮਾਨ ਦਾ ਨਾ ਹੋਨਾਂ, ਦੂਸਰੇ ਦਿਨ ਬਾਲਨ ਚੁਗਣ ਵਾਲੀ ਜਾਂ ਉਦਾਸੀ ਸਾਧਾਂ ਨੂੰ ਮਿਲਣਾਂ, ਆਦਿਕ ਅਪਣੇ ਢੰਗ ਨਾਲ ਲਿਖੇ ਹੋਏ ਹਨ।

(ਇਸਦੇ ਨਾਲ ਹੀ ਇਨ੍ਹਾਂ ਇਤਹਾਸਾਂ ਉਤੇ ਇਹ ਟਿਪਣੀ ਕੀਤੀ ਜਾਂਦੀ ਹੈ, ਕਿ ਇਹ ਇਤਿਹਾਸ ਗੁਰੂ ਜੀ ਤੋਂ ਕਾਫੀ ਦੇਰ ਬਾਦ ਹੋਂਦ ਵਿਚ ਆਏ। ਪਰ ਕਵੀ ਸੈਨਾਂ ਪਤਿ ਦੀ ਗੁਰ ਸੋਭਾ ਪੁਸਤਕ ਸਭਤੋਂ ਪਹਿਲਾ ਇਤਿਹਾਸ ਹੈ ਜਿਸ ਉਤੇ ਗੁਰੂ ਜੀ ਦੀ ਅੰਤਮ ਕਥਾ ਨੂੰ ਵਧੇਰੇ ਯਕੀਨੀ ਕਿਹਾ ਜਾ ਸਕਦਾ ਹੈ ਹਾਲਾਂ ਕਿ ਇਹ ਵੀ ਉਸ ਵਕਤ ਮੌਜੂਦ ਨਹੀ ਸੀ ਕੇਵਲ ਸੰਮਤਾ ਦੇ ਲਿਹਾਜ ਨਾਲ ਹੀ ਇਸਨੂੰ ਨਦੇੜ ਵਾਲੇ ਕੌਤਕ ਤੋਂ ਨੇੜੇ ਦਾ ਇਤਿਹਾਸ ਮੰਨਿਆਂ ਜਾਂਦਾ ਹੈ) ਇਸ ਪੁਸਤਕ ਵਿਚ ਕਵੀ ਸੈਨਾਂਪਤਿ ਤੇ ਕਨਾਤ ਘੋੜੇ ਆਦਿਕ ਦਾ ਕੋਈ ਜਿਕਰ ਤਾਂ ਰਬ ਜਾਣੇ ਕਿਸ ਕਰਕੇ ਨਹੀਂ ਕੀਤਾ, ਅਤੇ ਇਸ ਸਾਰੇ ਮਹਾਨ ਕੌਤਕ ਨੂੰ ਕੇਵਲ ਇਨ੍ਹਾਂ ਪੰਗਤੀਆਂ ਦੇ ਸੰਕੇਤ ਨਾਲ ਹੀ ਪੂਰਾ ਕਰ ਦਿਤਾ ਕਿ :—

ਗਈ ਅਰਧ ਰਾਤੰ ਘਰੀ ਚਾਰ ਅਉਰੈ।
ਭਏ ਸਬਦ ਰੂਪੀ ਕਰੀ ਬਾਤ ਅਉਰੈ। ੩੩ । ੭੯੮

ਦੋਹਿਰਾ –   ਟੇਰਿ ਕਰੀ ਤਾਹੀ ਸਮੇ ਜਾਗੇ ਸਿੰਘ ਅਪਾਰ ।
ਵਾਹਿਗੁਰੂ ਜੀ ਕੀ ਫਤੇ ਕਹੀ ਅੰਤੁ ਕੀ ਬਾਰੁ ।

ਇਸ ਤਰ੍ਹਾਂ ਕਵੀ ਸੈਨਾਂ ਪਤ ਨੇ ਗੁਰੂ ਜੀ ਦੀ ਦੇਹ ਦਾ ਸਸਕਾਰ ਵੀ ਰਾਤੋ ਰਾਤ ਹੀ ਕਰਵਾ ਦਿਤਾ ਹੈ । ਤੇ ਸੰਗਤਾਂ ਦੀ ਹੈਰਾਨਗੀ ਨੂੰ ਵੀ ਜਾਹਰ ਕਰਦਾ ਹੈ । ਪਰ ਅਖੀਰ ਵਿਚ ਜਿਹੜੀ ਗਲ ਦੀ ਪੁਸ਼ਟੀ ਦੂਸਰੇ ਇਤਹਾਸ ਕਰਦੇ ਹਨ ਉਹਦਾ ਮੁਢ ਬੰਨਣ ਦਾ ਸ੍ਰੀ ਗਣੇਸ਼ ਵੀ ਕਵੀ ਸੈਨਾਂਪਤੀ ਆਪ ਹੀ ਬੰਨ ਦੇਂਦਾਂ ਹੈ ਤੇ ਲਿਖਦਾ ਹੈ ਕਿ : –

ਦੇਖਣ ਕੌ ਯੌ ਹੀ ਭਈ ਜਾਨਤ ਸਗਲ ਜਹਾਨ ।
ਕਿਯਾ ਚਰਿਤ੍ਰ ਕਰਤਾਰ ਨੇ ਨਹਿ ਕਰ ਸਕਤ ਬਖਾਨ ।

ਗੁਰ ਸੋਭਾ ਪੰਨਾ ੧੩੧

ਇਸ ਗ੍ਰੰਥ ਕਰਤਾ ਅਤੇ ਗ੍ਰੰਥ ਦੇ ਸਬੰਧ ਬਾਬਤ ਵਿਚਾਰ ਅਗੇ ਚਲਕੇ ਕੀਤੀ ਜਾਵੇਗੀ, ਹਾਲਾਂ ਮੈਂ ਪਾਠਕਾਂ ਦਾ ਧਿਆਨ ਅਸਲੀ ਗਲ ਵਲ ਹੀ ਦਿਵੌਂਦਾ ਹਾਂ ।

ਗਿਆਨੀ ਗਿਆਨ ਸਿੰਘ ਜੀ ਤੇ ਕਵੀ ਸੈਨਾ ਪਤਿ ਆਦਿਕਾਂ ਦੇ ਲਿਖੇ ਵਾਰਤਾਲਾਪ ਤੋਂ ਇਹ ਗਲ ਚੰਗੀ ਤਰਾਂ ਸਪਸ਼ਟ ਹੋ ਜਾਂਦੀ ਹੈ ਕਿ ਨਦੇੜ ਵਾਲਾ ਕੌਤਕ ਗੁਰੂ ਜੀ ਵਲੋਂ ਕੀਤਾ ਗਿਆ ਇਕ ਉਹ ਚਰਿਤਰ ਸੀ ਇਸ ਨੂੰ ਕੋਈ ਦੂਸਰਾ ਲਖ ਨਹੀਂ ਤੇ ਨਾ ਹੀ ਜਾਣ ਸਕਦਾ ਹੈ, ਅਜਕਲ ਦੇ ਲਿਖਾਰੀ ਕਿਸੇ ਹਠ ਧਰਮੀ ਕਰਕੇ ਕਬੂਤਰ ਵਾਂਗੂ ਅਖਾਂ ਮੀਟਕੇ ਇਸ ਅਟਲ ਸਚਾਈ ਨੂੰ ਨਾ ਮੰਨਣ ਤਾਂ ਇਹ ਇਕ ਵਖਰੀ ਗਲ ਹੈ ।

ਰਹੀ ਗਲ ਗੁਰੂ ਜੀ ਦੇ ਬਾਦ ਵਿਚ ਪਰਗਟ ਹੋਣ ਦੀ । ਇਹ ਇਕ ਵਿਚਾਰਨ ਵਾਲੀ ਗਲ ਹੈ ਕਿ ਜੇਕਰ ਗੁਰੂ ਜੀ ਨੇ ਰਾਜਸੀ ਜੰਗ ਜਾਂ ਪ੍ਰਬੰਧ ਅਥਵਾ ਹੋਰ ਸਾਰੇ ਕੰਮ ਆਪ ਹੀ ਕਰਨੇ ਸਨ ਤਾਂ ਗੁਰੂ ਜੀ ਨੂੰ ਇਤਨੀ ਵਿਉਂਤ ਬੰਦੀ ਨਾਲ ਇਹ ਸਾਰੇ ਕੌਤਕ ਕਰਨ ਦੀ ਕੀ ਲੋੜ ਸੀ ? ਕੇਵਲ ਚਮਕੌਰ ਵਿਚੋਂ ਨਿਕਲਣ ਦੇ ਵੇਲੇ ਵਾਂਗ ਮਮੂਲੀ ਜਿਹੇ ਢੰਗ ਨਾਲ ਦੁਸ਼ਮਨ ਦੀਆਂ ਅਖਾਂ ਵਿਚ ਘਟਾ ਪਾ ਛਡਦੇ ? ਪਰ ਨਦੇੜ ਅਤੇ ਚਮਕੌਰ ਦੇ ਹਲਾਤ ਵਿਚ ਬਹੁਤ ਫਰਕ ਸੀ । ਚਮਕੌਰ ਵਾਲੇ ਨਾਟਕ ਦਾ ਰਾਜ਼ ਦੁਸ਼ਮਣ ਦੀਆਂ ਅਖਾਂ ਵਿਚ ਇਕ ਵਾਰੀ

ਖੁਲ ਚੁਕਾ ਸੀ ਹੁਣ ਦੂਸਰੀ ਵਾਰੀ ਇਸ ਰਾਜ਼ ਦਾ ਸ਼ਰਾਅ ਆਮ ਖੁਲਣਾਂ ਆਪਣੀ ਵਿਸ਼ੇਸ਼ ਨੀਤੀ ਵਾਸਤੇ ਹੋਰ ਖਤਰਨਾਕ ਹੋ ਸਕਦਾ ਸੀ । ਇਸ ਵਾਸਤੇ ਗੁਰੂ ਜੀ ਨੇ ਨਦੇੜ ਵਾਲਾ ਕੌਤਕ ਇਸ ਢੰਗ ਨਾਲ ਕੀਤਾ ਜਿਸ ਨਾਲ ਸਪ ਵੀ ਮਰ ਜਾਏ ਅਤੇ ਡਾਂਗ ਵੀ ਬਚ ਜਾਏ ਅਰਥਾਤ ਦੁਸ਼ਮਨ ਵੀ ਇਹ ਚੰਗੀ ਤਰ੍ਹਾਂ ਸਮਝ ਜਾਏ ਕਿ ਉਹ (ਗੁਰੂ ਜੀ) ਹੁਣ ਸਚੀ ਮੁਚੀ ਪ੍ਰਲੋਕ ਪਧਾਰ ਗਏ ਹਨ, ਪਰ ਆਪ ਆਪਣੀ ਰਜਾ ਨਾਲ ਵਿਚਰਦੇ ਵੀ ਰਹਿਣਾ, ਇਸ ਅਵਸਥਾ ਦੇ ੧੦੪ ਸਾਲਾਂ ਵਿਚ ਗੁਰੂ ਜੀ ਕਿਥੇ ਕਿਥੇ ਵਿਚਰਦੇ ਰਹੇ ਕਿਹੜੇ ਸੇਵਕਾਂ ਦੀ ਸਹੈਤਾ ਸਮੇਂ ਅਨੁਸਾਰ ਕਰਦੇ ਰਹੇ ਇਸ ਦਾ ਵੇਰਵਾ ਤਾਂ ਮੈਂ ਅਗੇ ਜਾ ਕੇ ਦੇਵਾਂਗਾ । ਹੁਣ ਕੇਵਲ ਜਥੇਦਾਰ ਪ੍ਰਤਾਪ ਸਿੰਘ ਜੀ ਦੇ ਇਸ ਸਵਾਲ ਦੇ ਉਤਰ ਵਾਸਤੇ ਕਿ :—

"ਬਾਰਾਂ ਮਿਸਲਾਂ ਤੇ ਮਹਾਰਾਜਾ ਰਣਜੀਤ ਸਿੰਘ ਦਾ
ਰਾਜ ਕਾਇਮ ਹੋ ਜਾਣ ਪਿਛੋਂ ਵੀ ਮਹਾਂ ਬਲੀ ਦਸਮੇਸ਼
ਛਪਕੇ ਰਹੇ ਇਸ ਨੂੰ ਕੋਈ ਸੂਝਵਾਨ ਵੀ ਨਹੀਂ ਮੰਨਦਾ"

ਕੇਵਲ ਇਕ ਉਦਾਹਰਨ ਪੇਸ਼ ਕਰਦਾ ਹਾਂ—

ਭਾਵੇਂ ਨਾਮਧਾਰੀ ਅਪਣੇ ਪ੍ਰਪੱਕ ਨਿਸਚੇ ਅਨੁਸਾਰ ਨਦੇੜ ਤੋਂ ਬਾਦ ੧੦੪ ਸਾਲ ਤਕ ਗੁਰੂ ਜੀ ਦੇ ਨਾਮ ਸੰਸਕਰਨ ਦੇ ਸਬੰਧ ਵਿਚ ਕਿਸੇ ਹੋਰ ਉਪ-ਨਾਮ ਤੇ ਵਿਸ਼ਵਾਸ਼ ਨਹੀਂ ਰਖਦੇ ਪਰ ਬਾਬਾ ਨਰੈਣ ਸਿੰਘ ਜੀ ਦੀ ਹਥੀਂ ਲਿਖੀ ਨੋਟ ਬੁਕ (ਜੋ ਉਹਨਾਂ ਨੇ ਅਪਣੇ ਬਜ਼ੁਰਗ ਬਾਬਾ ਸਰੂਪ ਸਿੰਘ ਜੀ ਦੇ ਕਥਨ ਅਨੁ-ਸਾਰ ਲਿਖੀ) ਦੁਵਾਰਾ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਦੇ ਅਗਿਆਤਵਾਸ ਸਮੇਂ ਹਜ਼ੂਰ ਦਾ ਨਾਮ 'ਸ੍ਰੀਮਾਨ ਕਿਰਪਾ ਸਾਗਰ ਬਾਬਾ ਅਜਾਪਾਲ ਸਿੰਘ ਸਾਹਿਬ ਬੁਲਾ-ਇਆ ਜਾਂਦਾ ਸੀ' ਅਰ ਜਿਸ ਦੀ ਪੁਸ਼ਟੀ ਸਰਦਾਰ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਮਹਾਂ ਪੁਰਸ਼ ਬਾਬਾ ਅਜਾਪਾਲ ਸਿੰਘ ਸਾਹਿਬ ਲਿਖ ਕੇ ਕੀਤੀ ਹੋਈ ਹੈ, ਅਰ ਏਸੇ ਨੋਟ ਬੁਕ ਦੁਵਾਰਾ ਸ੍ਰੀ ਗੁਰੂ ਜੀ ਵਲੋਂ ਬਾਬੇ ਸਰੂਪ ਸਿੰਘ ਜੀ ਦੇ ਇਸ ਸ਼ੰਕੇ ਦੀ ਨਵਿਰਤੀ ਕਰਨ ਵਾਲੀ ਭੀ ਇਕ ਉਹ ਸਾਖੀ ਹੈ ਜਿਸ ਵਿਚ ਗੁਰੂ ਜੀ ਨੇ ਬਾਬਾ ਸਰੂਪ ਸਿੰਘ ਜੀ ਨੂੰ ਚੁਬਾਰੇ ਵਿਚ ਬੁਲਾਕੇ ਬਹਾਨੇ ਨਾਲ ਵਖੀ ਵਾਲੇ ਜ਼ਖਮ ਦਾ ਠੀਕ ਹੋਇਆ ਘਾਵ ਵੀ ਵਿਖਾਇਆ ਸੀ ।

## ਬਾਬਾ ਨਰੈਣ ਸਿੰਘ ਜੀ ਦੀ ਲਿਖਤ

ਸ੍ਰੀਮਾਨ ਬਾਬਾ ਸਰੂਪ ਸਿੰਘ ਜੀ ਦੀ ਰਜਨਾ ਦੁਆਰਾ ਬਾਬਾ ਨਰੈਣ ਸਿੰਘ ਜੀ ਦੀ ਇਹ ਲਿਖਤ ਇਕ ਐਸਾ ਸਬੂਤ ਹੈ ਜਿਸ ਨੂੰ ਅਕਟ ਪ੍ਰਮਾਣ ਕਿਹਾ ਜਾ ਸਕਦਾ ਹੈ, ਇਸ ਸਾਖੀ ਨੂੰ ਪੜ੍ਹਨ ਤੋਂ ਬਾਦ ਕਿਸੇ ਨਿਰਪੱਖ ਇਤਿਹਾਸਕਾਰ ਨੂੰ ਹੋਰ ਖੋਜ ਕਰਨ ਦੀ ਲੋੜ ਨਹੀਂ ਰਹਿੰਦੀ, ਬਾਬੇ ਅਜਾਪਾਲ ਸਿੰਘ ਜੀ ਦਾ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਰਤੇ ਜਾਂਦੇ ਅਨੇਕਾਂ ਉਪਨਾਵਾਂ ਵਿਚੋਂ ਹੀ ਇਕ ਨਾਮ ਸੀ ।

ਏਸੇ ਹੀ ਨੋਟ ਬੁਕ ਵਿਚ ਲਿਖੀਆਂ ਸਾਖੀਆਂ ਵਿਚੋਂ ਇਕ ਅਜਿਹੀ ਸਾਖੀ ਮਿਲਦੀ ਹੈ ਜਿਸ ਤੋਂ ਇਹ ਗੱਲ ਵੀ ਉਘੜ ਕੇ ਸਾਹਮਣੇ ਆ ਜਾਂਦੀ ਹੈ ਕਿ ਨਾਭੇ ਵਿਚ ਨਿਵਾਸ ਰਖਦੇ ਹੋਏ ਸ੍ਰੀ ਕਲਗੀਧਰ ਜੀ ਸਮੇਂ ਅਨੁਸਾਰ ਸਿਖ ਰਾਜ ਦਾ ਵੀ ਖਾਸ ਖਿਆਲ ਰਖਦੇ ਸਨ । ਅਤੇ ਇਸੇ ਸਬੰਧ ਵਿਚ ਹਜੂਰ ਇਕ ਵਾਰੀ ਲੁਧਿਆਣੇ ਰਹਿੰਦੇ ਅੰਗਰੇਜ਼ਾਂ ਨੂੰ ਖਾਸ ਹੁਕਮ ਕਰਨ ਵਾਸਤੇ ਨਾਭੇ ਤੋਂ ਲੁਧਿਆਣੇ ਵੀ ਆਏ ਸਨ ਬਾਬਾ ਜੀ ਦੀ ਨੋਟ ਬੁਕ ਵਿਚ ਇਸ ਸਾਖੀ ਦੇ ਅਖਰ ਇਜ ਪ੍ਰਕਾਰ ਹਨ : —

ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ : —

"ਇਕ ਦਿਨ ਭਾਈ ਕਾ ਬਾਘਾ ਸਿੰਘ ਕੰਘਾ ਕਰ ਰਿਹਾ ਸੀ ਜਿਥੇ ਹੁਣ ਨਿੰ। ਹੈ, ਖੜਾ ਸੀ । ਕੂਈ ਦੀ ਤਰਫੋ ਦੋ ਕੋਤਲ ਜਿਹਨਾਂ ਪਰ ਸੋਨੇ ਦਾ ਬਹੁਤ ਵਧੀਆ ਸਾਜ ਪਿਆ ਹੋਇਆ ਸੀ । ਮੂਹਰੇ ਸਾਈਸਾਂ ਦੇ ਫੜੇ ਹੋਏ ਸੀ ਛਮ ਛਮ ਕਰਦੇ ਅੰਦਰ ਨੂੰ ਚਲੇ ਗਏ, ਅਰ ਪੰਜ ਨਗੌਰੀ ਬੈਲ ਜਿਹਨਾਂ ਪਰ ਸੁਨਹਿਰੀ ਝੁਲ ਸਿੰਗਾਂ ਪਰ ਸੋਨਾਂ ਚੜ੍ਹਿਆ ਹੋਇਆ ਜਗ ਮਗ ਕਰਤੇ ਅੰਦਰ ਨੂੰ ਚਲੇ ਗਏ । ਅਰ ਪੰਜ ਛੇ ਸਿੰਘ ਅੜਦਲ ਸਭ ਦੇ ਸਵਾਰ ਸਭੋ ਦੇ ਵਧੀਆ ਪੁਸ਼ਾਕੇ ਸੋਨੇ ਚਾਂਦੀ ਦੇ ਭਰੇ ਹੋਏ ਅੰਦਰ ਨੂੰ ਚਲੇ ਗਏ । ਇਨਾਂ ਸਭ ਤੋਂ ਪਿਛੋਂ ਇਕ ਸਿੰਘ ਹੋਰ ਆਇਆ, ਕਮਰ ਕਸਾ ਕੀਤਾ ਹੋਇਆ ਉਹ ਸਿੰਘ ਆਇਆ । ਤੇ ਪੁਛਿਆ ਗੁਰੂ ਸਿੰਘ ਜੀ ਦੀ ਸਵਾਰੀ ਅੰਦਰ ਚਲੀ ਗਈ ਹੈ (ਕਈ ਵਾਰੀ ਇਸ ਨਾਮ ਨਾਲ ਵੀ ਗੁਰੂ ਜੀ ਨੂੰ ਸੰਬੋਧਨ ਕੀਤਾ ਜਾਂਦਾ) । ਬਾਘ ਸਿੰਘ ਨੇ ਅਜਚਰਜ ਹੋ ਕਿਹਾ ਗੁਰੂ ਸਿੰਘ ਜੀ ਦੀ ਸਵਾਰੀ ਕਹਾਂ ਚਲੀ ਹੈ । ਸਿੰਘ ਕਹਿਆ ਗੁਰੂ ਜੀ ਦੀ ਸਵਾਰੀ ਲੁਧਿਆਣੇ ਜਾਊਗੀ । ਅੰਗਰੇਜ਼ੋਂ ਕੋ ਕਹਿਣੇ ਕਿ ਤੁਸੀਂ ਲੁਧਿਆਣੇ ਹੀ ਠਹਿਰੋ । ਹਾਲਾਂ ਅਗੇ ਨਹੀਂ

ਜਾਣਾਂ। ਇਹ ਕਹਿਕੇ ਸਿੰਘ ਭੀ ਅੰਦਰ ਚਲਾ ਗਿਆ ਤੇ ਬਾਘ ਸਿੰਘ ਹੈਰਾਨ ਹੋ ਗਿਆ ਕੰਘਾ ਕਰਨਾ ਵੀ ਭੁਲ ਗਿਆ ਤੇ ਵਿਚਾਰਨ ਲਗਾ ਕਿ ਗੁਰੂ ਸਿੰਘ ਜੀ ਦੀ ਸਵਾਰੀ ਬਾਰ ਨੂੰ ਜਾਵੇਗੀ, ਤਬ ਦੇਖਾਂਗਾ। ਉਸ ਵਕਤ ਦੋ ਘੜੀਆਂ ਬਾਦ ਬਾਬਾ ਸਾਹਿਬ ਉਪਰੋਂ ਉਤਰ ਬਾਹਰ ਨੂੰ ਆਏ। ਤੇਜ ਸੂਰਜ ਜੈਸਾ ਸਾਮਣੇ ਦੇਖ ਹੀ ਨਾ ਸਕਿਆ। ਬਾਬਾ ਸਾਹਿਬ ਸਿੰਘ ਜੀ ਬਾਘ ਸਿੰਘ ਦੇ ਪਿਛੋਂ ਦੀ ਹੋ ਕੇ ਕੂਹੀ ਤਰਫ ਚਲੇ ਗਏ, ਜਾਂਦੇ ਫੁਰਮਾਇਆ ਬਾਘ ਸਿੰਘ ਸ਼ੋਰ ਨਹੀਂ ਕਰੀਦਾ। ਇਹ ਕਹਿ ਕੇ ਅਗਾਂਹ ਨੂੰ ਤਸ਼ਰੀਫ ਲੈ ਗਏ ਦੋ ਘੜੀ ਬਾਦ ਵਾਪਸ ਆਏ ਤਾਂ ਵੈਸਾ ਦਰਸ਼ਨ ਹੋਇਆ, ਜੈਸਾ ਅਗੇ ਹੁੰਦਾ ਸੀ ਅੰਦਰ ਨੂੰ ਚਲੇ ਗਏ।"

(ਕੌਮੀ ਸੰਦੇਸ਼ ੨੨ ਤੇ ੨੯ ਜਨਵਰੀ ੧੯੭੨)

ਪਾਠਕਾਂ ਦੀ ਜਾਣਕਾਰੀ ਵਾਸਤੇ ਦਸਿਆ ਜਾਂਦਾ ਹੈ ਕਿ ਸ੍ਰੀ ਕਲਗੀਧਰ ਸਾਹਿਬ ਦਾ ਇਸ ਰੂਪ ਵਿਚ ਲੁਧਿਆਣੇ ਅੰਗਰੇਜ਼ਾਂ ਦੇ ਕਿਸੇ ਵਡੇ ਲਾਰਡ ਕੋਲ ਜਾਣ ਦਾ ਪ੍ਰਸੰਗ ਸੰਮਤ ੧੮੬੬ ਬਿ: ਤੋਂ ਪਹਿਲਾਂ ਹੀ ਕਿਸੇ ਉਸ ਵਕਤ ਦਾ ਹੈ ਜਦੋਂ ਅੰਗਰੇਜ਼ ਸਾਮਰਾਜ ਨਾਭੇ ਪਟਿਆਲੇ ਆਦਿਕ ਰਿਆਸਤਾਂ ਦੇ ਰਾਜਿਆਂ ਦੀ ਸਹੈਤਾ ਨਾਲ ਲੁਧਿਆਣੇ ਤੋਂ ਸਤਿਲੁਜ ਦਰਿਆ ਪਾਰ ਕਰਕੇ ਪੰਜਾਬ ਵਿਚ ਵੀ ਔਣ ਦਾ ਪਰੋਗਰਾਮ ਉਲੀਕ ਰਿਹਾ ਸੀ। ਪਰ ਗੁਰੂ ਜੀ ਨੇ ਇਸ ਪਰੋਗਰਾਮ ਨੂੰ ਵਕਤ ਸਿਰ ਮੁਦਾਖਲਤ ਕਰਕੇ ਅਤੇ ਨੀਤੀ ਵਰਤਕ ਹੀ ਕੈਂਸਲ ਕਰਵਾ ਦਿਤਾ ਅਰ ਜਿਸ ਦੇ ਪ੍ਰਤੀ ਕਰਮ ਵਿਚ ਮਹਾਰਾਜਾ ਰਣਜੀਤ ਸਿੰਘ ਤੇ ਅੰਗਰੇਜ਼ਾਂ ਦਾ ਸੰਧੀ ਨਾਮਾ ਸੰ: ੧੮੬੬ ਨੂੰ ਹੋਇਆ ਤੇ ਅਮਲ ਵਿਚ ਆਇਆ।

ਮੇਰਾ ਭਾਵ ਉਪਰੋਕਤ ਸ਼ਬਦਾਂ ਤੇ ਕੇਵਲ ਇਤਨਾ ਹੀ ਹੈ ਕਿ ਅਗਿਆਤ ਦੇ ਸਮੇਂ ਵੀ ਸ੍ਰੀ ਕਲਗੀਧਰ ਜੀ ਲੋੜ ਮੁਤਾਬਿਕ ਰਾਜਸੀ ਗਲਾਂ ਵਿਚ ਦਖਲ ਦਿੰਦੇ ਰਹਿੰਦੇ ਸਨ, ਪਰ ਇਸ ਦਖਲ ਅੰਦਾਜ਼ੀ ਦਾ ਸ਼ਰੇ ਆਮ ਕਿਸੇ ਨੂੰ ਕੋਈ ਪਤਾ ਨਾ ਲਗਦਾ। ਜੇਕਰ ਬਾਬਾ ਸਰੂਪ ਸਿੰਘ ਜੀ ਬਾਬਾ ਨਰੈਣ ਸਿੰਘ ਜੀ ਨੂੰ ਉਪਰੋਕਤ ਕਿਸਮ ਦੇ ਬਚਨ ਨੋਟ ਨ ਕਰਵੌਂਦੇ ਤਾਂ ਇਤਨਾਂ ਸੰਕੇਤ ਵੀ ਮਿਲਣਾ ਮੁਸ਼ਕਿਲ ਸੀ ਕਿਉਂਕਿ ਆਮ ਸਿਖ ਇਤਿਹਾਸਕਾਰ ਤਾਂ ਸੰਮਤ ੧੭੬੫ ਤੋਂ ਹੀ ਗੁਰੂ ਜੀ ਵਲੋਂ ਬੇਧਿਆਨੇ ਹੋ ਗਏ ਸਨ। ਅਤੇ ਏਹੋ ਵਜ੍ਹਾ ਹੈ ਕਿ ਬਾਬਾ ਨਰੈਣ ਸਿੰਘ ਜੀ ਦੇ ਇਨ੍ਹਾਂ

ਨੋਟਾਂ ਨੂੰ ਜਦੋਂ ਭਾਈ ਸਾਹਿਬ ਸ੍ਰ: ਕਾਹਨ ਸਿੰਘ ਜੀ ਨੇ ਆਪਣੇ ਬਜ਼ੁਰਗਾਂ ਦੀ ਲਿਖਤ ਨੂੰ ਪਰੈਸ ਦੁਆਰਾ ਪ੍ਰਕਾਸ਼ਤ ਕਰਵਾਇਆ ਤਾਂ ਇਤਿਹਾਸ ਵਿਗਾੜੂ ਲੋਕ ਇਕ ਦਮ ਕਾਵਾਂ ਵਾਂਗ ਕੈਂ ਕੈਂ ਕਰ ਉਠੇ ਤੇ ਸਗੋਂ ਭਾਈ ਸਾਹਿਬ ਦੇ ਗਲ ਪੈ ਗਏ, (ਜਿਸਦਾ ਸਬੂਤ ਲਾਇਲਪੁਰ ਦੀ ਇਕ ਘਟਨਾ ਤੋਂ ਲਗਦਾ ਹੈ) ਸਗੋਂ ਉਹਨਾਂ ਪਾਸੋਂ ਜ਼ੋਰ ਦੇ ਕੇ ਇਕ ਤਹਿਰੀਰ ਹੇਠਾਂ ਦਸਤਖਤ ਕਰਵਾਏ, ਕਿ "ਮੈਂ ਆਪਣੇ ਬਜ਼ੁਰਗਾਂ ਦੀ ਲਿਖਤ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ।"

ਇਸ ਹਾਲਤ ਵਿਚ ਕਿਸੇ ਲਿਖਾਰੀ ਦੇ ਖੋਜ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਜਿਹੜਾ ਨਿਧੜਕ ਹੋ ਕੇ ਇਹ ਖੋਜ ਕਰੇ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਦੇੜ ਤੋਂ ਬਾਦ ਜੋਤੀ ਜੋਤ ਨਹੀਂ ਸਨ ਸਮਾਏ ਅਤੇ ਗੁਪਤ ਰਹਿਕੇ ਆਪਣੇ ਵਿਸ਼ੇਸ਼ ਪਰੋਗਰਾਮ ਅਨੁਸਾਰ ਇਸ ਤਰ੍ਹਾਂ ਵਖ ਵਖ ਥਾਵਾਂ ਉਤੇ ਵਿਚਰਦੇ ਰਹੇ ।

ਪਰ ਜਿਵੇਂ ਘੁਪ ਹਨੇਰੇ ਵਿਚ ਅੱਗ ਦੀ ਬੇਮਲੂਮੀ ਲਾਈਟ ਵੀ ਹਜ਼ਾਰ ਵਾਟ ਵਰਗਾ ਕੰਮ ਦਿੰਦੀ ਹੈ ਇਸੇ ਤਰ੍ਹਾਂ ਬਾਬੇ ਨਰੈਣ ਸਿੰਘ ਜੀ ਦੀ ਹਥ ਲਿਖਤ ਨੋਟ ਬੁਕ (ਜੋ ਬਾਬਾ ਸਰੂਪ ਸਿੰਘ ਜੀ ਨੇ ਉਨ੍ਹਾਂ ਨੂੰ ਲਿਖਵਾਈ) ਦੀ ਰੌਸ਼ਨੀ ਨੇ ਆਮ ਇਤਹਾਸਿਕ ਖੋਜੀਆਂ ਦੇ ਸਾਹਵੇਂ ਇਕ ਨਵਾਂ ਮਸਲਾ ਤਾਂ ਰਖ ਹੀ ਦਿਤਾ ਹੋਇਆ ਹੈ ਕਿ ਨਦੇੜ ਵਿਚ ਗੁਰੂ ਜੀ ਦੇ ਜੋਤੀ ਜੋਤ ਸਮੌਣ ਵਾਲੀ ਘਟਨਾ ਕੋਈ ਵਿਸ਼ਵਾਸ ਯੋਗ ਨਹੀਂ ਆਖੀ ਜਾ ਸਕਦੀ, ਸਗੋਂ ਕਈ ਨਵੇਂ ਸ਼ੰਕੇ ਪੈਦਾ ਕਰਨ ਦੀ ਪਰਤੀਕ ਹੈ ।

ਜਿਥੇ ਬਾਬੇ ਸਰੂਪ ਸਿੰਘ ਜੀ ਦੇ ਦਸਣ ਅਤੇ ਬਾਬੇ ਨਰੈਣ ਸਿੰਘ ਜੀ ਦ ਲਿਖਣ ਵਿਚ ਗੁਰੂ ਸਾਹਿਬਾਂ ਦੇ ਕੀਤੇ ਕਈਆਂ ਬਚਨਾਂ ਵਿਚ ਫਰਕ ਰਹਿ ਜਾਣਾ ਇਕ ਸੁਭਾਵਿਕ ਕ੍ਰਿਆ ਕਹੀ ਜਾ ਸਕਦੀ ਹੈ, ਓਥੇ ਇਸ ਗਲ ਤੋਂ ਕੋਈ ਆਦਮੀ ਇਨਕਾਰ ਨਹੀਂ ਕਰ ਸਕਦਾ, ਕਿ ਬਾਬਾ ਸਾਹਿਬ ਬਾਬਾ ਅਜਾਪਾਲ ਸਿੰਘ ਜੀ ਅਥਵਾ ਸ੍ਰੀ ਗੁਰੂ ਸਿੰਘ ਸਾਹਿਬ ਦੇ ਨਾਮ ਨਾਲ ਉਚਾਰੀ ਜਾਣ ਵਾਲੀ ਕੋਈ ਅਜਿਹੀ ਵਿਅਕਤੀ ਹੋਈ ਹੀ ਨਹੀਂ ਜਿਸ ਉਤੇ ਸ੍ਰੀ ਕਲਗੀਧਰ ਸਾਹਿਬ ਦੇ ਪੰਚ ਭੌਤਿਕ ਸਰੀਰ ਦਾ ਸ਼ਕ ਨਾ ਕੀਤਾ ਜਾ ਸਕੇ ? ਸਗੋਂ ਬਾਬਾ ਅਜਾਪਾਲ ਸਿੰਘ ਜੀ ਦੀ ਜੀਵਨ ਖੋਜ ਹਰ ਨਵੇਂ ਖੋਜੀ ਦੀ ਦਿਲਚਸਪੀ ਦਾ ਕਾਰਣ ਬਣ ਰਹੀ ਹੈ ।

ਬਸ ! ਸ੍ਰੀ ਮਾਨ ਬਾਬਾ ਸਰੂਪ ਸਿੰਘ ਜੀ ਤੇ ਬਾਬਾ ਨਰੈਣ ਸਿੰਘ ਵਲੋਂ ਪ੍ਰਗਟ ਕੀਤੀ ਇਤਿਹਾਸਕ ਸਚਾਈ ਹੁਣ ਕੋਈ ਆਦਮੀ ਮੇਟ ਨਹੀਂ ਸਕਦਾ। ਇਸ ਸਚਾਈ ਉਤੇ ਕੋਈ ਆਦਮੀ ਵਿਸ਼ਵਾਸ ਰਖੇ ਨਾ ਰਖੇ ਇਹ ਇਕ ਵਖਰੀ ਗਲ ਹੈ।

## ਭਾਈ ਕਾਹਨ ਸਿੰਘ ਤੇ ਗੁਰਮਤ ਸੁਧਾਕਰ

ਜਥੇਦਾਰ ਪ੍ਰਤਾਪ ਸਿੰਘ ਜੀ ਇਸੇ ਪ੍ਰਚਲਤ ਵਿਸ਼ੇ ਵਾਸਤੇ ਆਪਣੇ ਖਿਆਲਾਂ ਦੀ ਪੁਸ਼ਟੀ ਕਰਦਿਆਂ ਸ: ਬਹਾਦਰ ਸਿੰਘ ਭਾਈ ਕਾਨ੍ਹ ਸਿੰਘ ਜੀ ਦੇ ਲਿਖੇ ਪੁਸਤਕ ਦਾ ਹਵਾਲਾ ਇਸ ਤਰ੍ਹਾਂ ਦਿੰਦੇ ਹਨ ਕਿ :—

ਭਾਈ ਕਾਹਨ ਸਿੰਘ ਆਪਣੀ ਪ੍ਰਸਿਧ ਪੁਸਤਕ 'ਗੁਰਮਤਿ ਸੁਧਾਕਰ' ਵਿਚ ਕਲਾ ੧੬ ਅੰਕ ੧੨੯ ਦੇ ਫੁਟ ਨੋਟ ਵਿਚ ਗੁਰਤਾ ਬਾਰੇ ਸਪਸ਼ਟ ਲਿਖਿਆ 'ਗੁਰੂ ਗਰੰਥ ਸਾਹਿਬ ਜੀ ਕੋ ਗੁਰੂ ਕਾ ਆਤਮ ਰੂਪ ਹੋਣ ਕਰਕੇ ਆਤਮਿਕ ਗੁਰਿਆਈ ਮਿਲੀ ਹੈ। ਖਾਲਸਾ ਕੋ ਗੁਰੂ ਕੀ ਦੇਹ ਰੂਪ ਹੋਣ ਕਰਕੇ ਸਰੀਰਕ ਗੁਰਤਾ ਪ੍ਰਾਪਤ ਹੋਈ ਹੈ'..... ਗੁਰਮਤ ਸੁਧਾਕਰ ਦੀ ਇਸ ਸਪਸ਼ਟ ਲਿਖਤ ਦੇ ਹੁੰਦਿਆਂ ਕਿਸੇ ਨਾਮ-ਧਾਰੀ ਲੇਖਕ ਦਾ ਬਾਬਾ ਬਾਲਕ ਸਿੰਘ ਜਾਂ ਬਾਬਾ ਰਾਮ ਸਿੰਘ ਜੀ ਨੂੰ ਦਸਮੇਸ਼ ਜੀ ਦੀ ਗੁਰਤਾ ਨਾਲ ਜੋੜਨਾ ਇਤਿਹਾਸਕ ਅਤੇ ਸਿਧਾਂਤਕ ਤੌਰ ਤੇ ਗਲਤ ਹੈ।......

ਗਿਆਨ ਅੰਮ੍ਰਿਤ ਮਈ ੧੯੭੧ ਪੰਨਾ ੩੮-੩੯

ਇਸ ਗੱਲ ਵਿਚ ਕੋਈ ਸ਼ਕ ਨਹੀਂ ਕਿ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਵਕਤ ਵਿਚ ਸਾਹਿਤ ਰਚਨਾਵਾਂ ਤੇ ਸਬਦ ਕੋਸ਼ ਨੂੰ ਇਕਠਾ ਕਰਨ ਵਿਚ ਬਹੁਤ ਜ਼ਿਆਦਾ ਮਿਹਨਤ ਕੀਤੀ ਹੈ ਅਤੇ ਗੁਰਮਤ ਸੁਧਾਕਰ ਤੇ ਪ੍ਰਭਾਕਰ ਗੁਰਮਤ ਮਾਰਤੰਡ ਅਤੇ ਹੋਰ ਬਹੁਤ ਸਾਰੇ ਸਿਖ ਸਮਾਜ ਨਾਲ਼ ਸਬੰਧ ਰਖਣ ਵਾਲੇ ਗਰੰਥਾਂ ਦੀ ਰਚਨਾਂ ਵੀ ਕੀਤੀ।

ਪਰ ਇਹਨਾਂ ਰਚਨਾਵਾਂ ਦੀ ਖੋਜ ਵਿਚ ਇਹ ਕਿਵੇਂ ਭਟਕਦੇ ਰਹੇ ਅਰ ਕਿਵੇਂ ਗੁਰਮਤ ਸੁਧਾਕਰ ਵਿਚ ਤੇ ਹਰ ਕਈ ਗੁਰਮਰਯਾਦਾ ਤੇ ਗੁਰ ਮੰਤਰ ਦੇ ਸਬੰਧੀ ਅਦਲਾ ਬਦਲੀਆਂ ਕਰਦੇ ਰਹੇ, ਇਸ ਦੇ ਪੂਰੇ ਵਿਸਥਾਰ ਦਾ ਪਤਾ ਤਾਂ ਸ: ਗੁਰ-ਪਾਲ ਸਿੰਘ ਜੀ ਲੰਡਨ ਵਾਲਿਆਂ ਵਲੋਂ ਲਿਖੇ ਟਰੈਕਟ 'ਸ੍ਰ. ਬ. ਭਾਈ ਕਾਹਨ ਸਿੰਘ ਜੀ ਦੀਆਂ ਗੁਰਮਤ ਸਬੰਧੀ ਲਿਖਤਾ ਦੀ ਪੜਤਾਲ' ਪੜ੍ਹਨ ਤੋਂ ਹੀ ਲਗਦਾ ਹੈ।

ਭਾਵੇਂ ਮੈਂ ਸ: ਗੁਰਪਾਲ ਸਿੰਘ ਤੇ ਭਾਈ ਕਾਹਨ ਸਿੰਘ ਦੀਆਂ ਲਿਖਤਾਂ ਦੇ ਸਾਰੇ ਖੰਡਨ ਮੰਡਨ ਵਿਚ ਅਪਨੀ ਕੋਈ ਦਿਲਚਸਪੀ ਨਹੀਂ ਰਖਦਾ ਕਿਉਂਕਿ ਉਹ ਉਨ੍ਹਾਂ ਦਾ ਪੰਚ ਖੰਡੀ ਦੀਵਾਨ ਤੇ ਸਿੰਘ ਸਭਾ ਦੇ ਮਤ ਭੇਦਾਂ ਵਾਲਾ ਘਰੋਗੀ ਝਗੜਾ ਸੀ।

ਪਰ ਜਥੇਦਾਰ ਪ੍ਰਤਾਪ ਸਿੰਘ ਜੀ ਜੋ ਭਾਈ ਸਾਹਿਬ ਦੇ ਸੁਧਾਕਰ ਨੂੰ ਬੜੀ ਮਾਨਤਾ ਦਿੰਦੇ ਹਨ, ਅਤੇ ਸਾਰੇ ਨਾਮਧਾਰੀ ਸਿਧਾਂਤਾ ਦੇ ਖਿਲਾਫ ਫ਼ਤਵਾ ਦੇਣ ਵਾਸਤੇ ਜਿਸ ਨੂੰ ਇਕ ਤਾਜੀ-ਰਾਤੇ ਹਿੰਦ ਵਾਂਗ ਸਮਝਦੇ ਹਨ। ਉਸ ਬਾਬਤ ਸ: ਗੁਰਪਾਲ ਸਿੰਘ ਦੇ ਲਿਖੇ ਟਰੈਕਟ ਵਿਚ ਇਸ ਪ੍ਰਕਾਰ ਦੀ ਭਾਵਨਾਂ ਪ੍ਰਗਟ ਕੀਤੀ ਹੋਈ ਹੈ ਜਿਹਾ ਕਿ :—

"ਮੈਂ ਇਸ ਨਤੀਜੇ ਤੇ ਪਜ ਗਿਆ ਹਾਂ ਕਿ ਭਾਈ ਸਾਹਿਬ ਕਾਹਨ ਸਿੰਘ ਜੀ ਦੀਆਂ ਲਿਖਤ ਕਿਤਾਬਾਂ ਪੰਥ ਲਈ ਜ਼ਹਿਰ ਹਨ। ਪੰਥ ਵਿਚ ਅਜ ਜਿਨੀ ਦੁਖ-ਦਾਈ, ਅਸਰਧਾ ਗੁਰਮਤ ਸਬੰਧੀ ਅੱਡ ਅੱਡ ਖਿਆਲ ਤੇ ਆਪਾ ਧਾਪੀ ਨਜ਼ਰੀ ਆ ਰਹੀ ਹੈ, ਜੇ ਇਹ ਕਹਿ ਦਿਤਾ ਜਾਏ ਕਿ ਇਹ ਸੌ ਫੀਸਦੀ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੀਆਂ ਪੁਸਤਕਾਂ ਤੋਂ ਹੈ, ਤਾਂ ਸ਼ੈਦ ਇਹ ਗਲਤ ਨਹੀਂ ਹੋਵੇਗਾ।"

ਇਹ ਟਰੈਕਟ ਦਸੰਬਰ ੧੯੩੩ ਦਾ ਪ੍ਰਕਾਸ਼ਤ ਹੋਇਆ ਹੈ ਸਗੋਂ ਸ: ਗੁਰ-ਪਾਲ ਸਿੰਘ ਜੀ ਭਾਈ ਸਾਹਿਬ ਦੀਆਂ ਲਿਖਤਾਂ ਬਾਬਤ ਏਸੇ ਟਰੈਕਟ ਵਿਚ ਇਸ ਕਿਸਮ ਦੀਆਂ ਭਾਵਨਾਂ ਅੰਕਿਤ ਕਰਦੇ ਹਨ :—

## ਇਕ ਜਗਤ ਪਰਸਿਧ ਸਚਾਈ

ਤੁਸੀਂ ਸਾਰਿਆਂ ਨੂੰ ਕੁਝ ਸਮੇਂ ਲਈ ਮੂਰਖ ਬਣਾ ਸਕਦੇ ਹੋ। ਤੁਸੀਂ ਕੁਝ ਆਦਮੀਆਂ ਨੂੰ ਸਦਾ ਲਈ ਮੂਰਖ ਬਣਾ ਸਕਦੇ ਹੋ। ਤੁਸੀਂ ਸਾਰਿਆਂ ਨੂੰ ਸਦਾ ਲਈ ਮੂਰਖ ਨਹੀਂ ਬਣਾ ਸਕਦੇ ?

—(ਇਕ ਅੰਗਰੇਜ਼)

ਸਗੋਂ ਜਿਸ ਭਾਈ ਸਾਹਿਬ ਕਾਹਨ ਸਿੰਘ ਦੀਆਂ ਲਿਖਤਾਂ ਨੂੰ ਜਥੇਦਾਰ ਜੀ ਸਪਸ਼ਟਤਾ ਦੀ ਡਿਗਰੀ ਦਿੰਦੇ ਹਨ। ਤੇ ਉਸ ਵਿਚੋਂ ਸ੍ਰੀ ਗ੍ਰੰਥ ਸਾਹਿਬ ਦੀ ਆਤ-ਮਿਕ ਸਰੂਪੀ ਗੁਰਤਾ ਦਾ ਨਿਰੂਪਣ ਕਰਦੇ ਹਨ। ਉਸ ਭਾਈ ਸਾਹਿਬ ਵਲੋਂ

ਗੁਰਬਾਣੀ ਤੇ ਗੁਰੂਮਤ ਦੇ ਕੀਤੇ ਵਾਧੇ ਘਾਟਿਆਂ ਤੋਂ ਦੁਖੀ ਹੋ ਕੇ ਸ੍ਰ: ਗੁਰਪਾਲ ਸਿੰਘ ਜੀ ਅਪਣਾ ਰੁਖ ਇਸ ਤਰ੍ਹਾਂ ਜਾਹਰ ਕਰਦੇ ਹਨ :—

"ਕੀ ਸਿਖਾਂ ਵਿਚ ਸਚ ਕਹਿਣ ਵਾਲਿਆਂ ਦਾ ਕਾਲ ਪੈ ਗਿਆ ਹੈ ? ਕੀ ੪੦ ਲਖ ਖਾਲਸੇ ਵਿਚ ਕੋਈ ਅਜਿਹਾ ਆਦਮੀ ਨਹੀਂ ਰਿਹਾ ਜੋ ਗੁਰਬਾਣੀ ਦੀ ਰਖਿਆ ਲਈ ਹਾ ਦਾ ਨਾਹਰਾ ਮਾਰੇ ? ਕੀ ੪੦ ਲਖ ਵਿਚ ਕੋਈ ਅਖ ਨਹੀਂ ਰਹੀ ਜੋ ਗੁਰੂ ਘਰ ਦੀ ਮਰਯਾਦਾ ਪਰ ਮਨਮਤ ਨੂੰ ਹਾਵੀ ਹੋਂਦਿਆਂ ਵੇਖਕੇ ਚਾਰ ਅਥਰੂ ਹੀ ਕੇਰ ਦੇਵੇ ਤੇ ਕੀ ੪੦ ਲਖ ਖਾਲਸੇ ਵਿਚ ਹੀ ਕੋਈ ਅਜਿਹੀ ਸ਼ਖਸੀਅਤ ਨਹੀਂ ਜੋ ਮਰਦਾਂ ਦੇ ਮੈਦਾਨ ਸਚ ਨੂੰ ਸਚ ਤੇ ਝੂਠ ਨੂੰ ਝੂਠ ਕਹੇ ?" ਆਦਿਕ

ਹੋ ਸਕਦਾ ਹੈ ਕਿ ਜਥੇਦਾਰ ਜੀ ਨੇ ਉਪਰੋਕਤ ਲਿਖਤਾਂ ਕਿਤੋਂ ਨਾ ਪੜ੍ਹੀਆਂ ਹੋਣ ਪਰ ਹੁਣ ਇਹਨਾਂ ਨੂੰ ਪੜ੍ਹਕੇ ਆਪ ਹੀ ਅੰਦਾਜਾ ਲਾ ਲੈਣ ਕਿ ਅਪਣੇ ਭਾਈ-ਚਾਰੇ ਵਿਚ ਸ੍ਰ: ਕਾਨ ਸਿੰਘ ਤੇ ਉਹਨਾਂ ਦੀਆਂ ਲਿਖਤਾਂ ਦੀ ਕੀ ਪੁਜੀਸ਼ਨ ਹੈ।

ਜਿਸ ਕਿਸੇ ਸ਼ਹਾਦਤ (ਗਵਾਹੀ) ਦਾ ਮੁਦਈਆਂ ਨੂੰ ਹੀ ਵਿਸ਼ਵਾਸ ਨਾ ਹੋਵੇ ਉਸਦੇ ਸੰਗੀ ਸਾਥੀ ਹੀ ਉਸਦੀ ਗਵਾਹੀ ਨੂੰ ਝੂਠੀ ਤੇ ਬੋਗਸ ਆਖਣ ਉਸਦਾ ਅਸਰ ਮੁਦਇਲੈਆ (ਵਿਪਖੀ ਧਿਰ) ਉਤੇ ਕੀ ਹੋਣਾ ਹੋਇਆ ?

ਇਸ ਵਾਸਤੇ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਨਾਲ ਨਾਮਧਾਰੀ ਸਿਧਾਂਤ ਦਾ ਖੰਡਨ ਕਰਨ ਤੋਂ ਪਹਿਲਾਂ ਗਿਆਨੀ ਜੀ ਨੂੰ ਸ੍ਰ: ਗੁਰਪਾਲ ਸਿੰਘ ਜੀ ਨੂੰ ਸਮਝਾਉਣ ਦੀ ਵਧਰੇ ਲੋੜ ਹੈ, ਕਿ ਉਹ ਭਾਈ ਸਾਹਿਬ ਦੀਆਂ ਲਿਖਤਾਂ ਤੋਂ ਇਤਨੇ ਦੁਖਿਤ ਨਾ ਹੋਣ। ਕਿਉਂਕਿ ਸਾਹਿਤਕ ਵਾਧ ਘਾਟੇ ਤਾਂ ਸ਼ੁਰੂ ਤੋਂ ਹੀ ਤੁਹਾਡੇ ਸਾਹਿਤ-ਕਾਰ ਕਰਦੇ ਚਲੇ ਆਏ ਹਨ ਜੋ ਵਿਚਾਰੇ ਭਾਈ ਸਾਹਿਬ ਜੀ ਨੇ ਸੁਧਾਕਾਰ ਦੀਆਂ ਵਖ ਵਖ ਪ੍ਰਕਾਸ਼ਨਾਂ ਵਿਚ ਮਾੜੇ ਮੋਟੇ ਵਾਧੇ ਘਾਟੇ ਕਰ ਦਿਤੇ, ਅਥਵਾ ਗੁਰੂ ਮੰਤਰ ਦੇ ਸ਼ਬਦ ਨੂੰ ਵਖ ਵਖ ਰੂਪ ਦੇ ਦਿਤੇ, ਜਾਂ ਰਾਗਮਾਲਾ ਦਾ ਖੰਡਨ ਕਰ ਦਿਤਾ ਜਾਂ ਅਰ-ਦਾਸੇ ਵਿਚ ਅਦਲਾ ਬਦਲੀ ਦਾ ਸੰਕੇਤ ਦਿਤਾ, ਜਾਂ ਪੰਜਾਂ ਕਕਾਰਾਂ ਦੇ ਥਾਂ ਤਿੰਨ ਕਕਾਰਾਂ ਨੂੰ ਮਾਨਤਾ ਦਿਤੀ ਜਾਂ ਅੰਮ੍ਰਿਤ ਵਿਚ ਪਤਾਸੇ ਨ ਪਾਉਣ ਬਾਬਤ ਲਿਖਿਆ ਅਤੇ ਜਾਂ ਰਾਮਕਲੀ ਰਾਗ ਵਿਚ ਸ੍ਰੀ ਪੰਜਵੇ ਪਾਤਸ਼ਾਹ ਦੀ ਲਿਖੀ ਬਾਣੀ 'ਰੁਤੀਂ' ਦੀਆਂ ਰੁਤਾਂ ਦੀ ਵਿਉਂਤ ਬੰਦੀ ਵਿਚ ਅਪਣੀ ਵਿਦਵਤਾ ਦੀ ਯੋਗਤਾ ਨਾਲ

ਇਸਤਰਾਂ ਸੋਧ ਕਰ ਦਿਤੀ ਕਿ ਜਿਥੇ ਸ੍ਰੀ ਆਦ ਗਰੰਥ ਸਾਹਿਬ ਵਿਚ ਅਸੂ ਕਤਕ ਦੀ ਸਰਦ ਰੁਤ ਤੋਂ ਬਾਦ ਅੰਕਿਤ ਹੈ ਕਿ

' ਰੁਤ ਸਿਸੀਅਰ ਸੀਤਲ ਹਰ ਪ੍ਰਗਟੇ ਮੰਘਰ ਪੋਹਿ ਜੀਉ ।

(ਵੇਖੋ ਪੰਨਾ ੯੨੯)

ਉਥੇ ਗੁਹ ਸਬਦ ਰਤਨਾਕਰ 'ਮਹਾਨ ਕੋਸ਼' ਵਿਚ ਲਿਖਿਆ ਕਿ ।

'ਹਿਮਕਰ ਰੁਤ' ਸੀਤਲ ਹਰ ਪ੍ਰਗਟੇ ਮੰਘਰ ਪੋਹਿ ਜੀਉ ।

ਅਥਵਾ :—

'ਹਿਮਕਰ ਰੁਤਿ ਮਨ ਭਾਵਤੀ ਮਾਘ ਫਗਣ ਗੁਣਵੰਤ ਜੀਉ ਦੇ ਥਾਂ ਰੁਤ, ਸਸੀਅਰ' ਮਨ ਭਾਵਤੀ ਮਾਘ ਫਗਣ ਗੁਣਵੰਤ ਜੀਉ,

(ਵੇਖੋ ਮਹਾਨ ਕੋਸ਼ ਪੰਨਾ ੨੭੩)

ਲਿਖ ਦਿਤਾ —

ਤਾਂ ਕੀ ਆਖਰ ਆ ਗਈ ਏਹੋ ਵਾਧੇ ਘਾਟੇ ਤਾਂ ਵਿਦਵਤਾ ਦੇ ਲਖਾਇਕ ਹੋਇਆ ਕਰਦੇ ਹਨ ।

ਜਥੇਦਾਰ ਜੀ ਨੂੰ ਸ. ਗੁਰਪਾਲ ਸਿੰਘ ਨੂੰ ਹਦਾਇਤ ਕਰਨੀ ਚਾਹੀਦੀ ਸੀ: ਤੇ ਹੈ, ਕਿ ਜਿਸ ਵੱਗ ਦਾ ਕੋਈ ਵਾਲੀ ਨ ਹੋਵੇ ਉਸ ਵਗ ਦੇਲੋਕ ਅਪਨੀ ਮਨ ਮਰਜੀ ਏਧਰ ਉਧਰ ਭਟਕਨ ਲਗ ਹੀ ਜਾਂਦੇ ਹਨ, ਪਰ ਕਿਸੇ ਵਿਦਵਾਨ ਦੇ ਦੁਆਲੇ ਇਸਤਰਾਂ ਹਥ ਧੋਕੇ ਹੀ ਨਹੀਂ ਪੈ ਜਾਣਾਂ ਚਾਹੀਦਾ । ਸੋ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਨਾਲ ਨਾਮਧਾਰੀਆਂ ਨੂੰ ਝੂਠਾ ਕਰਨ ਤੋਂ ਪਹਿਲਾਂ ਜਥੇਦਾਰ ਜੀ ਨੂੰ ਭਾਈ ਜੀ ਦੀਆਂ ਲਿਖਤਾਂ ਬਾਬਤ ਅਪਨਾਂ ਘਰ ਸੋਧਣ ਦੀ ਵਧੇਰੇ ਲੋੜ ਹੈ ।

## ਆਤਮਿਕ ਗੁਰਆਈ ਦਾ ਸਵਾਲ

ਪਾਠਕ ਸ੍ਰ: ਬਹਾਦਰ ਭਾਈ ਕਾਨ੍ਹ ਸਿਘ ਜੀ ਦੀ ਬਾਬਤ ਸ੍ਰ: ਗੁਰਪਾਲ ਸਿੰਘ ਜੀ ਲੰਡਨ ਵਾਲਿਆਂ ਦੇ ਵਿਚਾਰ ਨਮੂਨੇ ਵਜੋਂ ਪੜ੍ਹ ਹੀ ਚੁਕੇ ਹਨ ਤੇ ਕੁਝ ਇਕ ਉਦਾਹਰਨਾਂ ਦੁਆਰਾ ਇਹ ਵੀ ਜਾਨ ਸਕੇ ਹੋਣਗੇ ; ਕਿ ਭਾਈ ਸਾਹਿਬ ਜੀ ਗੁਰ-ਬਾਣੀ ਦੇ ਲਿਖੇ ਵਾਕਾਂ ਨੂੰ ਏਧਰ ਓਧਰ ਕਰਨ ਵਿਚ ਕੋਈ ਖਾਸ ਹਰਜ ਨਹੀਂ ਸਨ ਸਮਝਦੇ ।

ਹੋ ਸਕਦਾ ਹੈ ਕਿ ਉਹਨਾਂ ਨੇ ਅਜਿਹੀਆਂ ਗਲਾਂ ਨੂੰ ਹੀ ਮੁਖ ਰਖਕੇ ਸ੍ਰੀ ਆਦ ਗ੍ਰੰਥ ਸਾਹਿਬ ਨੂੰ ਆਤਮਿਤ੍ਰ ਗੁਰਿਆਈ ਦੀ ਦਾਤ ਬਖਸ਼ੀ ਹੋਵੇ। ਕਿਉਂਕਿ 'ਆਤਮਾ' ਚੈਤੰਨਯ ਸੱਤਾ ਦਾ ਇਕ ਉਹ ਤੱਤ ਹੈ, ਜਿਹੜਾ ਕਿਸੇ ਦਾ ਦ੍ਰਿਸ਼ਟੀ ਗੋਚਰ ਨਹੀਂ, ਨ ਇਸਦਾ ਕੋਈ ਫੋਟੋ ਖਿਚ ਸਕਦਾ ਹੈ ਤੇ ਨ ਇਸ ਤੱਤ ਦਾ ਐਕਸਰੇ ਹੀ ਲਿਆ ਜਾ ਸਕਦਾ ਹੈ। ਸਗੋਂ 'ਆਤਮਾ' ਇਕ ਅਨੁਮਾਨਿਕ ਗਿਆਨ ਦਾ ਸੰਕੇਤਕ ਤੱਤ ਹੈ ਅਰ ਸਿਆਣੇ ਤੇ ਫਿਲਾਸਫਰ ਅਥਵਾ ਵੇਦਾਂਤੀ ਲੋਕ ਆਪਣੇ ਅਨੁਮਾਨਿਕ ਤੇ ਖਿਆਲੀ ਗਿਆਨ ਨਾਲ ਆਤਮਾ ਦੇ ਤੱਤ ਨੂੰ ਜਿਸ ਸੱਚੇ ਵਿਚ ਢਾਲਣਾਂ ਚਾਹੁਣ ਢਾਲ ਵੀ ਸਕਦੇ ਹਨ। ਗੁਰਬਾਣੀ ਵਿਚ ਵੀ ਜਿਥੇ ਕਿਸੇ ਥਾਂ ''ਆਤਮਾ'' ਨੂੰ ਗੜ੍ਹ, ਸੂਰਮਾਂ, ਸਿਖ, ਅਤੇ ਮਲਵਾਲਾ ਆਦਿਕ ਸ਼ਬਦਾਂ ਨਾਲ ਵੀ ਸੰਬੋਧਨ ਕੀਤਾ ਹੋਇਆ ਹੈ।

ਇਸ ਤਰ੍ਹਾਂ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਸਹੀ ਸ਼ਬਦਾਂ ਵਿਚ ਗੁਰਬਾਣੀ ਦੇ ਕਰਤਾ ਸਤਿਗੁਰਾਂ ਅਥਵਾ ਭਗਤਾਂ ਦੇ ਭਗਤੀ ਭਾਵ ਤੇ ਹੋਰ ਉਪਦੇਸ਼ਾਂ ਵਾਲੇ ਉਚਾਰਨ ਕੀਤੇ ਮਹਾਂ ਵਾਕਾਂ ਦਾ ਅਮਰ ਸੰਗ੍ਰਹਿ ਸਮਝਣ ਦੇ ਥਾਂ ਆਤਮਿਕ ਸਰੂਪੀ ਗੁਰੂ ਸਮਝਣਾਂ ਇਵੇਂ ਹੀ ਹੈ ਜਿਵੇਂ :—

ਤੂ ਸੁਲਤਾਨ ਕਹਾ ਹਉ ਮੀਆ
ਤੇਰੀ ਕਵਣ ਵਡਾਈ।

ਬਿਲਾਵਲ ਮ: ੧

ਪਰ ਜੇਕਰ ਕਿਸੇ ਭਾਵਨਾਂ ਦੇ ਅਧੀਨ ਕੋਈ ਇਸ ਅਮਰ ਰਚਨਾ ਨੂੰ ਸਮੁਚੇ ਤੌਰ ਤੇ ਗੁਰੂਆਂ ਭਗਤਾਂ ਦੇ ਖਿਆਲਾਂ ਦਾ ਤੱਤ ਰੂਪੀ ਆਤਮਾ ਮੰਨ ਹੀ ਲਵੇ ਤਾਂ ਉਸਦਾ ਇਹ ਕੰਮ ਨਹੀਂ ਹੋਣਾ ਚਾਹੀਦਾ ਕਿ ਉਹ ਇਸ ਅਮਰ ਅਟਲ ਲਿਖਤ ਦੇ ਸ਼ਬਦਾਂ ਅਥਵਾ ਅਰਥਾਂ ਵਿਚ ਆਪਣੇ ਆਤਮਾ ਅਥਵਾ ਅਪਣੇ ਖਿਆਲਾਂ ਦੀ ਮਿਲਾਵਟ ਹੀ ਕਰਨ ਲਗ ਜਾਵੇ।

ਜਿਹੜਾ ਕੋਈ ਵਿਦਵਾਨ ਗੁਰਬਾਣੀ ਦੀ ਰਚਨਾ ਦੇ ਸਬੰਧ ਵਿਚ ਅਪਣੀ ਸਿਆਣਪ ਨੂੰ ਤਰਜੀਹ ਦਿੰਦਾ ਹੋਇਆ ਗੁਰਬਾਣੀ ਨੂੰ ਆਤਮਿਕ ਸਵਰੂਪੀ ਗੁਰੂ ਮੰਨਦਾ ਹੈ, ਸਮਝਣਾਂ ਚਾਹੀਦਾ ਹੈ ਕਿ ਉਹ ਅਪਣੇ ਗੁਰੂ ਆਤਮਾ ਦੀ ਨਜਾਇਜ਼ ਵਰਤੋਂ ਕਰਦਾ ਹੈ।

ਕਿਉਂਕਿ ਗੁਰਬਾਣੀ ਨੂੰ ਗੁਰੂ ਕਾ ਆਤਮਾ ਸਮਝਣ ਵਾਲੇ ਗੁਰੂ ਹਰਿ ਰਾਇ ਸਾਹਿਬ ਨੇ "ਮੁਸਲ" ਸ਼ਬਦ ਦੇ ਥਾਂ "ਬੇਈ" ਵਾਕ ਆਖਣ ਤੇ ਸੱਕੇ ਪੁਤਰ ਨੂੰ ਅਪਣੇ ਕੋਲੋਂ ਸਾਰੀ ਉਮਰ ਦਾ ਦੇਸ਼ ਨਿਕਾਲਾ ਦੇ ਦਿਤਾ ਸੀ। ਅਤੇ ਸ੍ਰੀ ਕਲਗੀਧਰ ਨੇ 'ਕੈ" ਸ਼ਬਦ ਦੇ ਥਾਂ 'ਕੇ' ਆਖਣ ਵਾਲੇ ਸਿਖ ਨੂੰ ਚੰਗੀ ਤਰ੍ਹਾਂ ਤਾੜਨਾ ਕੀਤੀ ਸੀ।

ਕੀ! ਉਪਰੋਕਤ ਉਦਾਹਰਨਾਂ ਦੇ ਅਧਾਰ ਤੇ ਅਜ ਵੀ ਇਹ ਗਲ ਯਕੀਨੀ ਹੈ ਕਿ ਗੁਰਬਾਣੀ ਨੂੰ ਆਤਮਿਕ ਗੁਰੂ ਆਖਣ ਵਾਲੇ ਲੋਕ ਗੁਰਬਾਣੀ ਦੇ ਵਾਧੇ ਘਾਟੇ ਕਰਨ ਦੇ ਭਾਵ ਹੀਨ ਕਰਮਾਂ ਦਾ ਉਵੇਂ ਹੀ ਤ੍ਰਿਸਕਾਰ ਕਰਦੇ ਹਨ। ਜਦ ਕਿ ਸੋ ਸਾਲ ਤੋਂ ਕੀਤੇ ਜਾ ਰਹੇ ਅਨੇਕ ਤਰ੍ਹਾਂ ਦੇ ਹਸਤਖੇਪਾਂ ਦੇ ਅਨੇਕਾਂ ਸਬੂਤ ਅਜ ਵੀ ਇਸ ਸਬੰਧੀ ਦਿਤੇ ਜਾ ਸਕਦੇ ਹਨ।

ਪਰ ਇਸਦਾ ਮਤਲਬ ਇਹ ਨਹੀਂ ਕਿ ਸਿਖ ਪੰਥ ਵਿਚੋਂ ਗੁਰਬਾਣੀ ਦੀ ਉਹ ਭਾਵਨਾ ਜੋ ਗੁਰੂ ਸਾਹਿਬਾਂ ਦੀ ਹੋਂਦ ਸਮੇਂ ਹੋਇਆ ਕਰਦੀ ਸੀ ਉਸ ਦਾ ਅਜ ਅਭਾਵ ਹੋ ਗਿਆ ਹੈ। ਨਾ ਇੰਝ ਹੋਇਆ ਹੈ, ਤੇ ਨ ਕਦੇ ਹੋਵੇਗਾ ਹੀ। ਕਿਉਂ ਕਿ ਨਾਮਧਾਰੀ ਪੰਥ ਦੀ ਹੋਂਦ ਸ੍ਰੀ ਗੁਰੂ ਨਾਨਕ ਤੇ ਸ੍ਰੀ ਦਸ਼ਮੇਸ਼ ਜੀ ਦੇ ਵਕਤੀ ਸਿਖਾਂ ਦੀ ਹੋਂਦ ਦੀ ਪ੍ਰਤੀਕ ਹੈ। ਜਿਸ ਦੇ ਸਿਰ ਉਤੇ ਗੁਰੂ ਨਾਨਕ ਉਤਰਾਧਿਕਾਰੀ ਸਤਿਗੁਰਾਂ ਦੀ ਪ੍ਰੰਪਰਾ ਅਨੁਸਾਰ ਵਿਅਕਤੀਗਤ ਸਤਿਗੁਰੂ ਜੀ ਦਾ ਹੁਕਮ ਹਰ ਵਕਤ ਅਟੱਲ ਰਹਿੰਦਾ ਹੈ ਇਹੋ ਵਜ੍ਹਾ ਹੈ ਕਿ ਕੋਈ ਨਾਮਧਾਰੀ ਪੰਥ ਜਿਥੇ ਗੁਰਬਾਣੀ ਦੇ ਅਦਬ ਸਤਿਕਾਰ ਵਿਚ ਰਤਾ ਜਿੰਨੀ ਭੁਲ ਨਹੀਂ ਕਰ ਸਕਦਾ। ਉਥੇ ਲਗ ਕੰਨੇ ਸਿਹਾਰੀ ਤੇ ਐਂਕੜਾਂ ਦਾ ਪੂਰੀ ਤਰ੍ਹਾਂ ਧਿਆਨ ਰਖਕੇ ਪਾਠ ਕਰਨਾ ਇਸ ਦਾ ਇਕ ਸੁਭਾਵਿਕ ਕਰਮ ਹੈ ਤੇ ਇਸ ਤੋਂ ਇਲਾਵਾ ਗੁਰਬਾਣੀ ਦੇ ਆਮ ਅਰਥ ਕਰਨ ਦੀ ਵੀ ਸਤਿ-ਗੁਰਾਂ ਵਲੋਂ ਮਨਾਹੀ ਹੈ, ਸਗੋਂ ਇਹ ਹੁਕਮ ਹੈ ਕਿ ਜਿਸ ਪੰਗਤੀ ਦਾ ਭਾਵ ਸਮਝ ਵਿਚ ਨ ਆਵੇ, ਉਸ ਦੇ ਵਧ ਤੋਂ ਵਧ ਪਾਠ ਕਰੀ ਜਾਵੋ, ਅਤੇ ਸਤਿਗੁਰਾਂ ਅਗੇ ਅਰਦਾਸ ਕਰੇ, ਕਿ ਇਸ ਪੰਗਤੀ ਦਾ ਭਾਵ ਮੇਰੇ ਹਿਰਦੇ ਵਿਚ ਪ੍ਰਕਾਸ਼ ਹੋਵੇ। ਫਿਰ ਉਸ ਪੰਗਤੀ ਦਾ ਭਾਵ ਆਪਣੇ ਆਪ ਹਿਰਦੇ ਵਿਚ ਆ ਜਾਵੇਗਾ। ਪਰ ਕਿਸੇ ਪੰਗਤੀ ਜਾਂ ਪਦ ਦਾ ਅਪਣੇ ਦਿਮਾਗ ਜਾਂ ਆਸ਼ੇ ਨਾਲ ਭੰਨ ਤੋੜ ਕਰਨਾਂ, ਨਾਮ-ਧਾਰੀ ਪੰਥ ਵਿਚ ਸਤਿਗੁਰਾਂ ਦੇ ਹੁਕਮ ਅਨੁਸਾਰ ਦੋਸ਼ ਸਮਝਿਆ ਜਾਂਦਾ ਹੈ।

ਸਤਿਗੁਰਾਂ ਦੀ ਕ੍ਰਿਪਾ ਨਾਲ ਹਰ ਨਾਮਧਾਰੀ ਕੇਵਲ ਸ੍ਰੀ ਗ੍ਰੰਥ ਸਾਹਿਬ ਦੀ ਸਮੁਚੀ ਬੀੜ ਨੂੰ ਹੀ ਗੁਰੂ ਕਾ ਆਤਮਿਕ ਉਪਦੇਸ਼ ਨਹੀਂ ਸਮਝਦਾ ਸਗੋਂ ਗੁਰਬਾਣੀ ਦੇ ਇਕ ਇਕ ਪਦ ਉਤੇ ਇਹ ਪੂਰੀ ਭਾਵਨਾਂ ਰਖਦਾ ਹੈ)

ਪਰ ਦੂਜੇ ਪਾਸੇ ਆਮ ਸਿਖ ਪਾਰਟੀਆਂ ਤੇ ਵਿਅਕਤੀਗਤ ਸਿਖ ਤੇ ਜਥੇਦਾਰ ਪ੍ਰਤਾਪ ਸਿੰਘ ਜੀ ਦੇ ਹਮ ਖਿਆਲੀ ਲੋਕ ਜਿਥੇ ਇਹ ਭਾਵਨਾਂ ਕੇਵਲ ਸਮੁਚੀ ਬੀੜ ਉਤੇ ਹੀ ਰਖਦੇ ਹਨ ਉਥੇ ਨਾਲ ਹੀ ਹਰ ਵਕਤ ਗੁਰਬਾਣੀ ਦੀ ਸੋਧ ਸੁਧਾਈ ਅਤੇ ਵਖ ਵਖ ਆਸ਼ਿਆਂ ਵਾਲੇ ਦਰਜਨਾਂ ਮੂੰਹੀ ਟੀਕੇ ਕਰਨ ਜਾਂ ਕਰਵਾਉਣ ਵਾਸਤੇ ਲਗੇ ਰਹਿੰਦੇ ਹਨ। ਇਕ ਪੀ. ਐਚ. ਡੀ. ਦੂਜੇ ਪ੍ਰਿੰਸੀਪਲ ਦੇ ਅਰਥਾਂ ਤੇ ਇਕ ਪ੍ਰਿੰਸੀਪਲ ਦੂਜੇ ਪ੍ਰੋਫੈਸਰ ਦੇ ਕੀਤੇ ਅਰਥਾਂ ਦੇ ਉਲਟ ਟੀਕਾ ਕਰਕੇ ਗੁਰਬਾਣੀ ਦੇ ਗ੍ਰੰਥ ਛਪਵਾ ਰਿਹਾ ਹੈ ਸਗੋਂ ਹਰ ਗਿਆਨੀ ਤੇ ਅਕਾਲੀ ਵਿਦਵਾਨ ਅਪਣੇ ਆਪ ਨੂੰ ਗੁਰੂ ਜੀ ਦਾ ਸਮਕਾਲੀ ਹੀ ਸਮਝ ਰਿਹਾ ਹੈ।

ਹੁਣ ਤੱਕ ਪ੍ਰਕਾਸ਼ਤ ਹੋ ਚੁਕੇ ਗੁਰਬਾਣੀ ਦੇ ਸ਼ਬਦਾਂ ਤੇ ਅਰਥਾਂ ਵਿਚ ਇਕ ਦੂਜੇ ਨਾਲੋਂ ਕਿਤਨਾ ਕੁ ਅੰਤਰਾ ਪੈ ਚੁਕਾ ਹੈ ਇਸ ਨੂੰ ਦਸਣ ਵਾਸਤੇ ਇਕ ਵਡੇ ਪੁਸਤਕ ਦੀ ਲੋੜ ਹੈ। ਪਰ ਇਹ ਸਭ ਕੁਝ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਆਤਮਿਕ ਗੁਰੂ ਮੰਨਣ ਵਾਲਿਆਂ ਦੀ ਹਥੀਂ ਹੀ ਬੜੀ ਨਿਝਕਤਾ ਨਾਲ ਕੀਤਾ ਜਾ ਰਿਹਾ ਹੈ।

ਮੈਂ ਗਿਆਨੀ ਪ੍ਰਤਾਪ ਸਿੰਘ ਜੀ ਨੂੰ ਬੜੇ ਅਦਬ ਨਾਲ ਪੁਛਦਾ ਹਾਂ ਕਿ ਇਹ ਜੋ ਕੁਝ ਸੌ ਸਾਲ ਤੋਂ ਹੋ ਰਿਹਾ ਹੈ ਕੀ ਇਸ ਨੂੰ ਗੁਰੂ ਕੇ ਆਤਮਾ ਦਾ ਅੰਗ ਭੰਗ ਤਾਂ ਨਹੀਂ ਆਖਿਆ ਜਾ ਸਕਦਾ ?

ਕੀ, ਗੁਰਬਾਣੀ ਦੇ ਉਪਦੇਸ਼ਾਂ ਨੂੰ ਆਪੋ ਆਪਣੇ ਖਿਆਲੀ ਆਸ਼ਿਆਂ ਦੇ ਸੱਚੇ ਵਿਚ ਢਾਲਣਾਂ ਗੁਰੂ ਕੇ ਆਤਮਾਂ ਦਾ ਅੰਗ ਭੰਗ ਨਹੀਂ ਤਾਂ ਹੋਰ ਕੀ ਹੈ ?

ਕੀ, ਗੁਰੂ ਕੇ ਸ਼ਬਦ ਰੂਪੀ ਪਵਿੱਤਰ ਆਤਮਾ ਨੂੰ ਫਿਲਮੀ ਐਡੀਸ਼ਨ ਤੇ ਸ਼ਰੇ ਆਮ ਵਿਕਣ ਵਾਲੀਆਂ ਅਖਬਾਰਾਂ ਵਿਚ ਪ੍ਰਕਾਸ਼ਤ ਕਰਨਾ ਇਕ ਮਹਾਨ ਬੇਅਦਬੀ ਨਹੀਂ ?

ਕੀ, ਜਿਹੜੇ ਗ੍ਰੰਥੀ ਤੇ ਸਿਖ ਆਤਮਿਕ ਗੁਰੂ ਦੀ ਤਾਬਿਆ ਸ਼ਰਾਬ ਪੀਕੇ ਮਾਸ ਤੇ ਆਂਡੇ ਖਾ ਕੇ ਜਾ ਬੈਠਦੇ ਹਨ, ਉਹ ਸ੍ਰੀ ਗ੍ਰੰਥ ਸਾਹਿਬ ਦੇ ਇਸ ਨਾਮ ਤੋਂ ਨਾਜਾਇਜ਼ ਫਾਇਦਾ ਤਾਂ ਨਹੀਂ ਉਠਾਉਂਦੇ ?

ਕੀ, ਜਿਸ ਭਾਈ ਸਾਹਿਬ ਨੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਆਤਮਿਕ ਸਵਰੂਪੀ ਗੁਰੂ ਆਖਿਆ ਹੈ, ਉਨ੍ਹਾਂ ਨੇ ਅਪਣੇ ਇਸ ਭਾਵ ਦਾ ਨਜਾਇਜ ਫਾਇਦਾ ਤਾਂ ਕਿਤੇ ਨਹੀਂ ਉਠਾਇਆ ?

ਜੇ ਇਹ ਸਭ ਕੁਝ ਠੀਕ ਹੈ ਤਾਂ ਮੈਂ ਇਹ ਗਲ ਡੰਕੇ ਦੀ ਚੋਟ ਨਾਲ ਆਖ ਸਕਦਾ ਹਾਂ ਜਿਥੇ ਨਾਮਧਾਰੀ ਪੰਥ ਸ੍ਰੀ ਦਸ਼ਮੇਸ਼ ਦੇ ਜਾ-ਨਸ਼ੀਨ ਸਤਿਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਅਥਵਾ ਉਨ੍ਹਾਂ ਦੇ ਉਤ੍ਰਾਧਿਕਾਰੀ ਸਤਿਗੁਰਾਂ ਦੀ ਆਗਿਆ ਦਾ ਪਾਲਣ ਕਰਦਿਆਂ ਗੁਰੂਬਾਣੀ ਦੇ ਇਕ ਇਕ ਵਾਕ ਨੂੰ ਗੁਰੂ ਕੇ ਉਪਦੇਸ਼ਾਂ ਦਾ ਅਖੁਟ ਖਜ਼ਾਨਾ ਮੰਨਦੇ, ਤੇ ਉਸ ਉਤੇ ਅਮਲ ਕਰਦੇ ਹਨ ਉਥੇ ਸ੍ਰੀ ਗ੍ਰੰਥ ਸਾਹਿਬ ਨੂੰ ਆਤਮਿਕ ਗੁਰੂ ਦੀ ਮਾਨਤਾ ਦੇਣ ਵਾਲੇ ਬਹੁਤੇ ਸਿਖ ਅਮਲੀ ਤੌਰ ਤੇ ਇਸ ਪਦਵੀ ਤੋਂ ਨਾਜਾਇਜ਼ ਫਾਇਦਾ ਉਠਾ ਰਹੇ ਹਨ।

ਜਥੇਦਾਰ ਪ੍ਰਤਾਪ ਸਿੰਘ ਜੀ ਨੇ ਜਿਥੇ ਪੰਜ ਪਿਆਰਿਆਂ ਤੇ ਗ੍ਰੰਥ ਗੁਰੂ, ਆਦਿਕ ਮਸਲਿਆਂ ਬਾਰੇ ਬਹੁਤ ਸਾਰੀਆਂ ਥੋਥੀਆਂ ਦਲੀਲਾਂ ਪੇਸ਼ ਕੀਤੀਆਂ (ਜਿਨ੍ਹਾਂ ਦਾ ਕ੍ਰਮ ਵਾਰ ਉਤਰ ਹੁਣ ਤਕ ਪਾਠਕ ਪੜ੍ਹ ਚੁਕੇ ਹਨ) ਓਥੇ ਆਪ ਨੇ ਇਹ ਵੀ ਇਕ ਦਲੀਲ ਪੇਸ਼ ਕੀਤੀ ਹੋਈ ਹੈ, ਕਿ :

> ਜੇ ਦਸ਼ਮੇਸ਼ ਪਿਤਾ ਸਖਸ਼ੀ ਗੁਰਤਾ ਨੂੰ ਕਾਇਮ ਰਖਣਾ ਚਹੁੰਦੇ, ਤਾਂ ਉਹ ਚਾਰ ਸਾਹਿਬ-ਜ਼ਾਦਿਆਂ ਵਿਚੋਂ ਕਿਸੇ ਇਕ ਨੂੰ ਬਚਾਕੇ ਰਖ ਸਕਦੇ ਸਨ । ਪਰ ਉਨ੍ਹਾਂ ਨੇ ਚਾਰੇ ਪੁਤ੍ਰ ਕੁਰਬਾਨ ਕਰ ਦਿਤੇ ।
>
> ਗਿਆਨ ਅੰਮ੍ਰਿਤ ਮਈ ੧੯੭੧
> ਪੰਨਾ ੩੯

ਭਾਵੇਂ ਜਥੇਦਾਰ ਪ੍ਰਤਾਪ ਸਿੰਘ ਜੀ ਉਂਝ ਵੀ ਸ਼ਾਇਦ ਮੇਰੇ ਨਾਲੋਂ ਵਧੇਰੀ ਉਮਰ ਦੇ ਹੀ ਹੋਣ ਤੇ ਸਾਹਿਤ ਪਖੋਂ ਵੀ ਇਹਨਾਂ ਨੇ ਬੜੀਆਂ ਕਿਤਾਬਾਂ ਕਾਲੀਆਂ ਕੀਤੀਆਂ ਹਨ, ਪਰ ਜਦੋਂ ਮੈਂ ਇਹਨਾਂ ਦੀਆਂ ਇਹੋ ਜਹੀਆਂ ਨਿਰਮੂਲ ਤੇ ਭਦੀਆਂ ਦਲੀਲਾਂ ਨੂੰ ਪੜ੍ਹਦਾ ਹਾਂ, ਤਾਂ ਹੈਰਾਨ ਹੁੰਦਾ ਹਾਂ ਕਿ ਜਾਂ ਤਾਂ ਇਹਨਾਂ ਕੋਈ ਕਸਮ ਖਾਧੀ ਹੋਈ ਹੈ ਕਿ ਆਪਣੀ ਦਲੀਲ ਤੋਂ ਸਿਵਾ ਹੋਰ ਕਿਸੇ ਦੀ ਗੱਲ ਮੰਨਣੀ ਹੀ

ਨਹੀਂ, ਤੇ ਜਾਂ ਇਹਨਾਂ ਨੇ ਸੂਰਜ ਪ੍ਰਕਾਸ਼, ਗੁਰ ਬਿਲਾਸ, ਪੰਥ ਪ੍ਰਕਾਸ਼, ਆਦਿਕ ਗ੍ਰੰਥਾਂ ਵਿਚੋਂ ਕਦੇ ਸਾਹਿਬ ਸ੍ਰੀ ਕਲਗੀਧਰ ਜੀ ਦਾ ਸ੍ਰੀ ਅਨੰਦਪੁਰ ਨੂੰ ਤਿਆਗਨ ਸਮੇਂ ਅਤੇ ਉਸ ਤੋਂ ਬਾਦ ਸਾਹਮਣੇ ਆਈਆਂ ਕਠਨਾਈਆਂ ਦਾ ਇਤਿਹਾਸ ਪੜ੍ਹਿਆ ਹੀ ਨਹੀਂ।

ਜੇਕਰ ਇਹਨਾਂ ਨੇ ਕੋਈ ਅਜਿਹਾ ਇਤਿਹਾਸ ਪੜ੍ਹਿਆ ਹੁੰਦਾ, ਤਾਂ ਇਹਨਾਂ ਨੂੰ ਪਤਾ ਹੁੰਦਾ ਕਿ ਗੁਰੂ ਸਾਹਿਬ ਇਕ ਉਹ ਸਰਬ ਸ਼ਕਤੀਮਾਨ ਅਤੇ ਅੰਤ੍ਰਜਾਮੀ ਵਿਅਕਤੀ ਸਨ, ਜਿਨ੍ਹਾਂ ਨੂੰ ਸਮੇਂ ਅਨੁਸਾਰ ਹੋਣ ਵਾਲੇ ਸਾਰੇ ਮਹਾਨ ਘਲੂ ਘਾਰੇ ਦਾ ਪਹਿਲਾਂ ਹੀ ਪਤਾ ਸੀ, ਅਤੇ ਕੁਦਰਤ ਵਲੋਂ ਬਣੇ ਹੋਏ ਇਸ ਪਰੋਗਰਾਮ ਵਿਚ ਉਹ ਰਤਾ ਭਰ ਵੀ ਤਬਦੀਲੀ ਕਰਨੀ ਅਕਾਲ ਪੁਰਖ ਦੀ ਹੁਕਮ ਅਦੂਲੀ ਸਮਝਦੇ ਸਨ।

ਇਸ ਗੱਲ ਦਾ ਸੰਕੇਤ ਸੂਰਜ ਪ੍ਰਕਾਸ਼ ਦੀ ਪੰਜਵੀਂ ਰੁਤ ਦੇ ੧੮-੧੯ ਅੰਸੂ ਪੜ੍ਹਨ ਤੋਂ ਚੰਗੀ ਤਰ੍ਹਾਂ ਸਪਸ਼ਟ ਰੂਪ ਵਿਚ ਮਿਲਦਾ ਹੈ।

ਅਗੇ ਵਰਤਣ ਵਾਲੇ ਭਾਣੇ ਨੂੰ ਆਪ ਪਹਿਲਾਂ ਚੰਗੀ ਤਰ੍ਹਾਂ ਜਾਣਦੇ ਹੀ ਨਹੀਂ ਸਨ, ਸਗੋਂ ਆਪਣੇ ਆਪ ਵਿਚ ਕਾਫੀ ਚਿਰ ਤੋਂ ਤਿਆਰੀਆਂ ਕਰਵਾ ਰਹੇ ਸਨ।

ਚਲ ਰਹੇ ਮਜਮੂਨ ਦੀ ਲੜੀ ਨੂੰ ਜੋੜਨ ਵਾਸਤੇ ਮੈਂ ਇਸ ਕਾਂਡ ਵਿਚੋਂ ਕੁਝ ਇਕ ਪੰਗਤੀਆਂ ਹੀ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦਾ ਹਾਂ। ਇਕ ਦਿਨ ਬਹੁਤ ਸਾਰੇ ਸਿੰਘਾਂ ਨੇ ਜੋ (ਭੁਖ ਨਾਲ ਅਤੀ ਦੁਖੀ ਸਨ) ਮਾਤਾ ਜੀ ਨੂੰ ਗੁਰੂ ਜੀ ਪਾਸ ਲਿਆਂਦਾ ਅਤੇ ਉਸ ਨੇ ਆਣ ਕੇ ਗੁਰੂ ਜੀ ਨੂੰ ਆਖਿਆ। ਜਿਹਾ ਕਿ :—

ਸ੍ਰੀ ਗੁਜਰੀ ਬੋਲੀ ਇਮ ਕਰੋ
ਇਨਕੋ ਤ੍ਰਿਪਤ ਕੋਰ ਤੇ ਲਰੋ
ਜੇ ਨਹਿਮਾਨਹੁ ਕੀਜਹਿ ਪਯਾਨਾ।
ਇਨ ਦਵੈਬਿਨ ਨਹਿਬਾਚਹਿਪ੍ਰਾਨਾ। ੧੫···
··· ··· ··· ··· ··· ··· ··· ··· ···
ਇਮ ਸੁਨ ਮਾਤਾ ਤੇ ਸਿਖ ਬੈਸੇ।
ਸਭਨ ਸੁਨਾਉ ਭਨਤ ਗੁਰ ਐਸੇ।
ਪੂਜਾ ਕਾ ਧਨ ਨਿਕਟ ਹਮਾਰੇ!
ਸੋ ਨਹਿ ਚੈਬੋ ਬਨਹਿ ਆਹਾਰੇ

ਸੋ ਛੁਟਵਾਇ ਮਨਿੰਦ ਹਲਾ ਹਲ ।
ਰਚਿਉ ਪੰਥ ਹਮ ਦੀਨੀ ਪਾਹੁਲ ।
ਰੁਤ ੫ ਅੰਸੂ ੧੯

ਅਰਥਾਤ ਗੁਰੂ ਜੀ ਨੇ ਮਾਤਾ ਜੀ ਨੂੰ ਫੁਰਮਾਇਆ ਕਿ ਜਿਨ੍ਹਾਂ ਸਿੰਘਾਂ ਨੂੰ ਮੈਂ ਅੰਮ੍ਰਿਤ ਦੇ ਕੇ ਅਮਰ ਕੀਤਾ ਹੈ ਉਨਾਂ ਨੂੰ ਪੂਜਾ ਦਾ ਧਾਨ ਰੂਪੀ ਜ਼ਹਿਰ ਕਿਵੇਂ ਖੁਵਾਵਾਂ, ਕਿਉਂਕਿ ਇਸ ਦੇ ਖਾਣ ਨਾਲ ਇਨ੍ਹਾਂ ਵਿਚ ਸਿਖੀ ਦੀ ਉਹ ਸਪਿਰਟ ਨਹੀਂ ਰਹੇਗੀ ਜੋ ਮੈਂ ਅੰਮ੍ਰਿਤ ਦੁਆਰਾ ਇਹਨਾਂ ਵਿਚ ਪੈਦਾ ਕੀਤੀ ਹੈ ਜਿਹਾ ਕਿ :—

ਜੇਕਰ ਅਚਹਿ ਨ ਵਧਿਹਿ ਪ੍ਰਤਾਪੂ ।
ਨਹਿ ਰਣ ਵਿਖੈ ਹੋਹਿ ਰਣ ਥਾਪੂ ।
ਜਗ ਮਹਿ ਰਹਿ ਦਾਰਦੀ ਸਦਾ ।
ਮਰਹਿ ਨਰਕ ਮਹਿ ਵਾਸਾ ਤਦਾ ।
ਮੁਗਲ ਪਠਾਨਨ ਸੋ ਛਿਤ ਛਾਈ ।
ਕਿਮ ਤਿਨ ਸੰਗ ਕਰ ਸਕਹਿਲਰਾਈ ।......
ਰੁਤ ੬ ਅੰਸੂ ੨੫

ਅਰਥਾਤ—ਗੁਰੂ ਜੀ ਨੇ ਸਿਖਾਂ ਨੂੰ ਪੂਜਾ ਦੇ ਧਾਨ ਦਾ ਅਹਾਰ ਦੇਣਾ ਮਾਪਿਆਂ ਦਾ ਆਪਣੀ ਉਲਾਦ ਨੂੰ ਹਥੀਂ ਜੈਹਰ ਦੇਣ ਦੇ ਸਮਾਨ ਦਸਿਆ ਤੇ ਸਗੋਂ ਇਨ੍ਹਾਂ ਸਿਖਾਂ ਪੁਤਰਾਂ ਨੂੰ ਉਚਿਆਂ ਸੁਚਿਆਂ ਰਖਣ ਵਾਸਤੇ ਸਿਖਾਂ ਦੀ ਹਥੀਂ ਅਨ ਗਿਣਤ ਧਨ ਬਿਆਸਾ ਵਿਚ ਸੁਟਵਾ ਦਿਤਾ, ਤੇ ਚੰਗੇ ਬਸਤ੍ਰਾਂ ਨੂੰ ਅਗਨ ਭੇਟ ਕਰਵਾ ਦਿਤਾ ।

ਇਸ ਤੋਂ ਬਾਦ ਫਿਰ ਇਕ ਵਾਰੀ ਰਾਜਿਆਂ ਤੇ ਸ਼ਾਹੀ ਸੈਨਾਂ ਦੀਆਂ ਸੁਗੰਧਾਂ ਬਾਬਤ ਸ੍ਰੀ ਕਲਗੀ ਧਰ ਜੀ ਨੇ ਸਿਖਾਂ ਨੂੰ ਕੌਤਕ ਕਰਕੇ ਵਿਖਾਇਆ ਜਿਹਾ ਕਿ :—

ਸ੍ਰੀ ਕਲਗੀਧਰ ਤਬਹਿ ਬਿਚਾਰਾ ।
ਇਨਹੁ ਦਿਖਾਵਨ ਕਰਪਤੀ ਆਰਾ ।
ਪੰਮਾ ਆਪਨ ਹਜ਼ੂਰ ਹਕਾਰਿਯੋ ।
ਸਭਨ ਸੁਨਾਵਤ ਤਿਨਹਿ ਉਰਾਰਿਯੋ । ੨ ।

ਅਵਰੰਗਾ ਮਾਰ ਗਿਰਪਤ ਸਾਰੇ ।
ਸਹਿਤ ਸਮਾਜ ਜਿ ਚਹਿਤ ਨਿਕਾਰੇ ।
ਪੰਜ ਹਜ਼ਾਰ ਬ੍ਰਿਖਭ ਬਨਜਾਰੇ ।
ਭੇਜ ਦਿਹੁ ਹਮ ਕੋਸ਼ ਨਿਕਾਰੇ । ੩ ।...

ਜਦੋਂ ਰਾਜਿਆਂ ਨੇ ਪੰਜ ਹਜ਼ਾਰ ਬਲਦ ਖਜ਼ਾਨਾ ਚੁਕਣ ਵਾਸਤੇ ਭੇਜੇ ਤਾਂ ਸ੍ਰੀ ਸਤਿਗੁਰੂ ਜੀ ਖਜਾਨਚੀ ਨੂੰ ਸਮਝਾਕੇ ਭੇਜਣ ਵਾਲਾ ਖਜ਼ਾਨਾਂ ਇਸ ਪ੍ਰਕਾਰ ਤਿਆਰ ਕਰਵਾਇਆ :—

ਟੂਟੀ ਪਨਹੀ ਜੀਨ ਪੁਰਾਨੇ ।
ਬੁਰਦ ਪੋਸ ਹੈ ਜਿਤਕ ਨਹਾਨੇ । ੧੦ ।
ਮਰੇ ਤਰੰਗਾ ਚਰਮ ਅਨੇਕ ।
ਸੰਚਵਾਇ ਕਰ ਹਾਡ ਜਿਤੇਕ ।
ਸੰਚ ਠੀਕਰੀ ਬਾਸਨ ਫੂਟੇ ।
ਜੀਰਣ ਬਸਤ੍ਰ ਸਾਜ ਸਭ ਛੂਟੇ । ੧੧
ਸਰਬ ਗੋਨ ਭਰ ਕੀਜਹਿ ਤਿਆਰੀ ।
ਨਿਸਾ ਪਰਹਿ ਦਿਹੁ ਵਹਿਰ ਨਿਕਾਰੀ
(ਰਾਸ ੬ ਅੰਸੂ ੨੬)

ਰਾਤ ਨੂੰ ਜਦੋਂ ਇਹ ਖਜਾਨਾਂ ਪੰਜ ਹਜ਼ਾਰ ਬਲਦਾਂ ਤੇ ਬਾਹਰ ਨਿਕਲਿਆ, ਉਸ ਵਕਤ ਜਿਵੇਂ ਹੋਇਆ ਉਹ ਕਿਸੇ ਨੂੰ ਭੁਲੇਖਾ ਨਹੀਂ ।

ਇਸ ਪ੍ਰੀਖਯਾ ਤੋਂ ਕੁਝ ਦਿਨ ਬਾਦ ਫਿਰ ਸ਼ਾਹੀ ਸੈਨਾ ਨੇ ਪਿਛਲੀ ਕਾਰ ਗੁਜਾਰੀ ਦੀ ਮਾਫੀ ਮੰਗਕੇ ਅਗੋਂ ਨਵੀਆਂ ਕਸਮਾਂ ਖਾਧੀਆਂ ਜਿਨ੍ਹਾਂ ਵਲੋਂ ਵੇਖਕੇ ਕੁਝ ਸਿਖ ਤੇ ਮਾਤਾ ਜੀ, ਫਿਰ ਸਤਿਗੁਰਾਂ ਪਾਸ ਆਏ ਜਿਹਾ ਕਿ :—

ਇਤਨੇ ਮੇ ਮਾਤਾ ਚਲ ਆਈ ।
ਬੈਠ ਨਿਕਟ ਸੁਤ ਕੋ ਸਮਝਾਈ ।
ਕਿਉਂ ਚਾਹਿਤ ਅਬ ਸਬ ਕੋ ਮਾਰੇ ।
ਸਿਖਨ ਤੁਮਰੋ ਕਹਾਂ ਬਿਗਾਰੇ ।

ਮਰੇ ਹਜਾਰਹੁ ਲਰ ਲਰ ਆਗੇ ।
ਬਚੇ ਅੰਨ ਬਿਨ ਮਰਬੇ ਲਾਗੇ ।...

ਅਥਵਾ :—

ਸ਼ਾਹੁ ਗਰੇਸ਼ਵਰ ਭਾਖਤ ਸਾਹੇ ।
ਕਿਮ ਇਹ ਕੂਰ ਬਨੇ ਧਰਮ ਹਾਰੇ ।
ਜੇ ਨਹਿ ਮਾਨਹੁਗੇ ਇਹ ਬਾਤ ।
ਤਜਹਿ ਸਾਥ ਤੁਮਰੋ ਬਿਖਯਾਤ ।
ਘਰਕੇ ਭੀ ਸਗਰੇ ਤਜ ਜਾਵੈਂ ।
ਜਿਤ ਕਿਤ ਹਵੈ ਕਰ ਪ੍ਰਾਨ ਬਚਾਵੈ ।
ਪੁਨ ਏਤਲ ਰਹਿ ਕਰ ਰਹੁ ਕਹਾਂ ।
ਸਭਹਨ ਕੋ ਪ੍ਰਾਨਨ ਪ੍ਰਿਯ ਮਹਾਂ । ੧੪
ਸੁਨ ਸਿੰਘਨ ਤੇ ਅਰ ਬਚ ਮਾਤਹਿ ।
ਰਿਸਕਨ ਕਹਿਤ ਭਯੋ ਬਿਖਯਾਤਹਿ ।
ਜੋ ਅਬ ਨਿਕਸੇ ਬਚੇ ਸੇ ਨਾਈ ।
ਹਮਕੋ ਦੋਸ ਲਖਹੁ ਨ ਜਾਈ । ੧੫

ਅੰਸੂ ੨੯

ਐਸੇ ਹੀ ਬਚਨ ਬਿਲਾਸ ਵਿਚ ਜਾਣ ਵਾਲੇ ਸਿਖਾਂ ਨੂੰ ਬੇਦਾਵਾ ਲਿਖ ਕੇ ਜਾਣ ਵਾਲਾ ਹੁਕਮ ਕੀਤਾ ਤੇ ਕਾਫੀ ਸਿੰਘ ਇਸ ਤਰ੍ਹਾਂ ਨਿਕਲ ਗਏ। ਇਸ ਘਟਨਾ ਤੋਂ ਬਾਦ ਕਿਲ੍ਹੇ ਵਿਚ ਰਹਿੰਦੇ ਸਿਖਾਂ ਨੇ ਇਕ ਵਾਰ ਫਿਰ ਗੁਰੂ ਚਰਨਾਂ ਵਿਚ ਹਾਜ਼ਰ ਹੋ ਕੇ ਬੇਨਤੀ ਕੀਤੀ ਜਿਹਾ ਕਿ—

ਸ੍ਰੀ ਗੁਜਰੀ ਕੇ ਸੰਗ ਮਿਲ ਛੁਧਤ ਸਿੰਘ ਸਮੁਦਾਇ ।
ਕਰ ਮਸਲਤ ਆਵਤ ਭਏ ਜਹ ਬੈਠੇ ਗੁਰ ਰਾਇ ।

ਅੰਸੂ-੨੯

ਅਥਵਾ ਬੇਨਤੀ ਕੀਤੀ ਕਿ —

ਨਿਕਸੇ ਹੋਇ ਬਹੁ ਬਿਧ ਕਲਿਆਨ ।
ਹੋਹਿ ਸਰਬ ਕੁਛ ਬਚਹਿ ਜਿ ਪ੍ਰਾਨ ।

ਛੁਧਾ ਕਸ਼ਟ ਤੇ ਜਿ ਮਰ ਗਏ ।
ਪੁਨ ਕੋ ਲਰਹਿ ਖਾਕ ਹਮ ਭਏ । ੫

ਸਗੋਂ ਇਨ੍ਹਾਂ ਸਿਖਾਂ ਨੇ ਵਾਸਤਾ ਪਾਇਆ ਕਿ ਸਿਖਾਂ ਪਾਸੋਂ ਇਸ ਤਰ੍ਹਾਂ ਬੇਦਾਵੇ ਨ ਲਿਖਵਾਵੋ, ਪਰ ਚੋਜੀ ਪਾਤਸ਼ਾਹ ਸਿਖਾਂ ਨੂੰ ਫੁਰਮਾਇਆ—

ਸੁਨ ਕਰ ਦੀਨ ਬੈਨ ਗੁਰ ਬੋਲੇ ।
ਧੀਰਜ ਧਰਹੁ ਨਹੀਂ ਮਨ ਡੋਲੇ । ੮
ਹਮ ਤੁਮਰੇ ਸੁਖ ਹੂੰ ਕੋ ਚਾਹੈਂ ।
ਨਹਿ ਜਾਨੋ ਇਹ ਛਲੀ ਮਹਾਂ ਹੈਂ । ੯
ਕਿਤਕ ਕਾਲ ਇਮ ਸਮਾ ਬਿਤਾਵੋ ।
ਪੁਨ ਮਨ ਭਾਵਤ ਭੋਜਨ ਖਾਵੋ ।
ਬਾਸਰ ਬੀਸ ਕਿ ਬਸਹੁ ਉਨੀਸ ।
ਕੈ ਅਠਾਰ ਸਿਮਰਹੁ ਜਗਦੀਸ । ੧੦

ਇਸ ਤਰ੍ਹਾਂ ਕਰਦਿਆਂ ਕਰਦਿਆਂ ਗੁਰੂ ਜੀ ਸਤਾਂ ਦਿਨਾਂ ਤਕ ਆ ਗਏ ਜਿਹਾ ਕਿ —

ਜੇ ਓੜਕ ਹੀ ਕਰੋ ਪਯਾਰੇ ।
ਸਪਤ ਦਿਵਸ ਲਿਹੁ ਧੀਰਜ ਧਾਰੇ ।
ਅਬ ਨਿਕਸੇ ਹੋਇ ਗਜ਼ਬ ਗੁਜ਼ਾਰਨ ।
ਬਚਹੁ ਨਹੀ ਹੋਇ ਸਰਬ ਸੰਘਾਰਨ । ੧੬

ਚੌਥੀ ਵਾਰੀ ਫਿਰ ਮਾਤਾ ਜੀ ਨੇ ਹਾੜਾ ਕੀਤਾ—

..........................
ਪੁਨ ਸ੍ਰੀ ਗੁਜਰੀ ਆਨ ਉਚਾਰੀ । ੨੦
ਹਠ ਨ ਗਹਹੁ ਪੁਤ੍ਰ ਅਬ ਚਲੀਏ ।
ਰਿਪ ਤੇ ਵਹਿਰ ਤੁਰਤ ਹੀ ਠਿਲੀਏ ।
ਨਿਜ ਕੁਟੰਬ ਕੋ ਲਿਹੁ ਬਚਾਇ ।
ਭਈ ਬਾਤ ਓੜਕ ਕੀ ਆਇ । ੨੧......

ਸੁਨ ਮਾਤਾ ਕੋ ਪੁਨ ਸਮਝਾਯੋ ।
ਭੇਦ ਨ ਦੁਸਟਨ ਕੋ ਤੁਮ ਪਾਯੋ । ੨੬

ਪ੍ਰਥਮ ਦਿਖਾਇ ਨ ਭਈ ਪ੍ਰਤੀਤ ।
ਤਿਨ ਪਰ ਧਰੋ ਭਰੋਸਾ ਚੀਤ ।
ਜਿਸ ਕੁਟੰਬ ਕੋ ਚਹੈ ਬਚਾਯੋ ।
ਕਿਮ ਛੂਤ੍ਰ ਛੌਰਹਿ ਮਿਲ ਜਾਯੋ । ੨੭

ਬੁਰੀ ਹੋਨ ਸੋ ਭਲੀ ਪਰੇਖੀ ।
ਜਿਮ ਹੋਇ ਭਲੀ ਬੁਰੀ ਸੋ ਦੇਖੀ ।
ਤੁਮ ਜਾਨਹੁ ਜਿਨ ਜਿਨ ਜਨ ਜਾਨਾ ।
ਲਿਖਹੁ ਬਿਦਾਵਾ ਕਰਹੁ ਪਯਾਨਾ । ੨੮

ਸਭ ਜਾਨੇ ਗੁਰ ਰਹੇ ਹਟਾਇ ।
ਨਹਿ ਬਚ ਮਾਨਹਿ ਮਰਹਿ ਸਿ ਜਾਇ ।
ਅਸ ਹਠ ਕੇ ਬਚ ਸੁਨ ਕਰ ਸਾਰੇ ।
ਬਿਹ ਬਲ ਚਿੰਤਤ ਖਰੇ ਦੁਆਰੇ । ਅੰਸੂ ੨੯

ਭਾਵੇਂ ਉਸ ਵਕਤ ਸ੍ਰੀ ਅਨੰਦਪੁਰ ਨਿਵਾਸੀ ਸਿੰਘਾਂ ਤੇ ਮਾਤਾ ਜੀ ਦੇ ਮਨਾਂ ਦੀ ਹਾਲਤ ਬਹੁਤ ਦੁਖ ਭਰੀ ਸੀ, ਪਰ ਇਹ ਸਾਰੇ ਲੋਕ ਪਹਾੜੀ ਰਾਜਿਆਂ ਤੇ ਸ਼ਾਹੀ ਸੈਨਿਕਾਂ ਦੀਆਂ ਕੁਟਲ ਚਾਲਾਂ ਤੋਂ ਬਿਲਕੁਲ ਬੇਖਬਰ ਸਨ, ਦੂਸਰੇ ਪਾਸੇ ਜਿਥੇ ਜਾਣੀ ਜਾਣ ਸ੍ਰੀ ਦਸ਼ਮੇਸ਼ ਜਿਹੜੇ ਇਨ੍ਹਾਂ ਚਾਲਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ. ਅਰ ਇਹਨਾਂ ਤੋਂ ਬਚਣ ਵਾਸਤੇ ਮਾਤਾ ਜੀ ਅਤੇ ਸਿਖਾਂ ਨੂੰ ਕਿਲ੍ਹੇ ਵਿਚੋਂ ਨਾ ਨਿਕਲਣ ਵਾਸਤੇ ਸਖਤ ਤੋਂ ਸਖਤ ਹੁਕਮ ਦੇ ਰਹੇ ਸਨ. ਉਥੇ ਘੜੀ ਘੜੀ ਤੇ ਪਲ ਪਲ ਬਾਦ ਇਹਨਾਂ ਦੀਆਂ ਹੌਕਿਆਂ ਤੇ ਕਰੁਣਾਂ ਰਸ ਭਰੀਆਂ ਅਰਜਾਂ ਵੀ ਗੁਰੂ ਜੀ ਨੂੰ ਪਰੇਸ਼ਾਨ ਕਰ ਰਹੀਆਂ ਸਨ, ਇਸ ਵਕਤ ਕੇਵਲ ਸ੍ਰੀ ਕਲਗੀਧਰ ਪਾਤਸ਼ਾਹ ਹੀ ਸਨ ਜੋ ਇਸ ਹਾਲਤ ਵਿਚ ਵੀ ਅਪਨੇ ਆਪ ਵਿਚ ਮਸਤ ਬੈਠੇ ਸਨ ਜਿਹਾ ਕਿ :-

ਸਤਿਗੁਰ ਹੋਇ ਬੈਠੇ ਮਤਵਾਲੇ ।
ਹਿਤ ਅਨ ਹਿਤ ਨਹਿ ਸਕਹਿ ਕੁਦਾਲੇ ।

ਇਨ ਹਠ ਰਣ ਕੋ ਮਨ ਮਹਿ ਧਾਰਿਯੋ ।
ਨਿਕਸਨ ਸਮੇ ਨ ਭਲੋ ਬਿਚਾਰਯੋ ।
ਅੰਸੂ ੨੯

ਜਦੋਂ ਗੁਰੂ ਜੀ ਤੁਰਕ ਸੈਨਾਂ ਤੇ ਰਾਜਿਆਂ ਦੀ ਕਿਸੇ ਵੀ ਸੁਗੰਧ ਤੇ ਪ੍ਰਤੀਤ ਨਹੀ ਕਰ ਰਹੇ ਸਨ, ਤਾਂ ਚੰਡਾਲ ਚੌਂਕੜੀ ਮਾਤਾ ਜੀ ਕੋਲ ਫਿਰ ਆਈ ਜਿਹਾ ਕਿ :—

ਮਸਤਕ ਟੇਕ ਬੈਠ ਕਰ ਭਾਖਾ ।
ਸੁਨਹੁ ਮਾਤ ਜਿਮ ਤੁਮ ਅਭਿਲਾਖਾ ।
ਸੋ ਬਿਧਿ ਹਜਰਤ ਕੀਨ ਪਠਾਈ ।
ਤਿਮਹੀ ਸਪਥ ਗਿਰੇਸਨ ਖਾਈ । ੧੮
ਲੇ ਨਿਕਸਹੁ ਅਪਨੋ ਪਰਵਾਰਾ ।
ਜਿਤ ਇਛਾ ਤਿਤ ਕਰਹੁ ਪਧਾਰਾ ।
ਪੁਨ ਸਤਿਗੁਰ ਥਿਰ ਰਹੇ ਨ ਈਹਾਂ ।
ਨਿਕਲ ਚਲਹਿਗੇ ਪਹੁੰਚਹ ਜਹਾਂ ।

ਮਾਤਾ ਜੀ ਇਨ੍ਹਾਂ ਦੇ ਝਾਂਸੇ ਵਿਚ ਫਿਰ ਆ ਗਏ ਜਿਹਾ ਕਿ :—

ਦੇਖ ਅਨੰਦਿਤ ਜਨਨੀ ਭਈ ।
ਸੁਤ ਸਮਝਾਵਨ ਕੋ ਪੁਨ ਗਈ ।

ਪਰ ਜਦੋਂ ਸਤਿਗੁਰਾਂ ਨੇ ਫਿਰ ਵੀ ਸਾਰੀਆਂ ਗਲਾਂ ਵਲ ਕੋਈ ਧਿਆਨ ਨ ਦਿਤਾ ਤਾਂ ਰਾਇ ਗੁਲਾਬ ਤੇ ਸਯਾਮ ਸਿੰਘ ਨਾਮੇ ਸਿੰਘਾਂ ਨੇ ਮਾਤਾ ਨੂੰ ਸਲਾਹ ਦਿਤੀ ਕਿ ਮਾਤਾ ਜੀ ਪਰਵਾਰ ਬਚਾ ਲਵੋ, ਜੇਕਰ ਬੇਦਾਵਾ ਵੀ ਲਿਖਣਾ ਪਵੇ ਤਾਂ ਲਿਖ ਦੇਵੋਂ ।

ਅਖੀਰ ਮਾਤਾ ਵੀ ਇਸ ਕੰਮ ਵਾਸਤੇ ਤਿਆਰ ਹੋ ਗਈ ਜਿਹਾ ਕਿ :—

ਭਈ ਕੋਪ ਮਨ ਮਾਤ ਬਡੇਰੀ ।
ਲਿਖਯੋ ਬਿਦਾਵਾ ਜਨਨਿ ਨ ਤੇਰੀ ।

ਉਠ ਕਰ ਆਈ ਕੀਨਸ ਤਿਆਰੀ।
ਜੁਗ ਪੋਤਰੇ ਪ੍ਰਿਯ ਕਰੇ ਅਗਾਰੀ।
ਅੰਸੂ ੩੦

ਸਗੋਂ ਇਕ ਪਾਸੇ ਮਾਤਾ ਜੀ ਨੇ ਪਾਲਕੀਆਂ ਤੇ ਘੋੜੇ ਤਿਆਰ ਕਰਵਾ ਲਏ ਤੇ ਦੂਸਰੇ ਪਾਸੇ ਕਾਗਦ ਤੇ ਕਲਮ ਦਵਾਤ ਲੈ ਕੇ ਸ੍ਰੀ ਕਲਗੀਧਰ ਜੀ ਅਗੇ ਰਖ ਦਿਤੀ। ਇਹ ਕਿਤਨਾ ਕੁ ਭਿਆਨਕ ਸਮਾਂ ਹੋਵੇਗਾ। ਇਸ ਨੂੰ ਅਜ ਦੇ ਸਿਆਸੀ ਖਿਆਲਾਂ ਵਾਲੇ ਸਿਖ ਕਦੇ ਵੀ ਅਨੁਭਵ ਨਹੀਂ ਕਰ ਸਕਦੇ।

ਕੁਝ ਸਿਆਣੇ ਸਿਖਾਂ ਦੀ ਵਜਾ ਕਰਕੇ ਮਾਤਾ ਜੀ ਦਾ ਇਹ ਵਾਰ ਵੀ ਖਾਲੀ ਗਿਆ।

ਪਰ ਅਖੀਰ ਜਦੋਂ ਜਿਨ੍ਹਾਂ ਨੂੰ ਹਜ਼ੂਰ ਬਚੌਣਾਂ ਚਾਹੁੰਦੇ ਸਨ ਜਦ ਉਹੋ ਹੀ ਮੌਤ ਦੇ ਮੂੰਹ ਵਿਚ ਔਣ ਲਈ ਤਿਆਰ ਸਨ ਤਾਂ ਇਸਦਾ ਕੀ ਇਲਾਜ ਹੋ ਸਕਦਾ ਸੀ ? ਇਸ ਵਾਸਤੇ ਗੁਰੂ ਜੀ ਸਾਰੇ ਹਾਲਾਤ ਨੂੰ ਅਨੁਭਵ ਕਰਕੇ ਸੂਰਜ ਪ੍ਰਕਾਸ਼ ਦੀ ਲਿਖਤ ਅਨੁਸਾਰ—

ਸਿਖ ਕੁਟੰਬ ਤੇ ਭਏ ਉਦਾਸ।
ਤਜਯੋ ਸਨੇਹ ਜਾਨ ਦੁਖ ਰਾਸ।
ਚਲਿਓ ਚਹਿਤ ਤਜ ਕਰ ਧਨ ਧਾਮੂ।
ਜਿਸ ਤਜ ਅਵਧ ਗਏ ਸ੍ਰੀ ਰਾਮੂ। ੪੯

ਤੇ ਆਖਿਰ ਕਾਰ :—

ਸ਼ਾਹ ਗਿਰੇਸ਼ ਵਕੀਲ ਘਨੇਰੇ।
ਭੇਦ ਚੰਡ ਕਰ ਜਤਨ ਬਡੇਰੇ।
**ਗੁਰੂ ਅਭੁਲ ਮਨਾਏ ਨਿਕਸਨ।**
ਮਾਤ ਖਾਲਸੇ ਕੋ ਕਹਿਬੋ ਮਨ।

ਉਪ੍ਰੋਕਤ ਇਤਹਾਸਿਕ ਪ੍ਰਮਾਣਾਂ ਤੋਂ ਪਾਠਕ ਆਪ ਹੀ ਅੰਦਾਜਾ ਲਾ ਲੈਣ ਕਿ ਸ੍ਰੀ ਗੁਰੂ ਜੀ ਬਾਵਜੂਦ ਅੰਤ੍ਰਜਾਮਤਾ ਦੁਆਰਾ ਇਹ ਜਾਣਦੇ ਹੋਏ ਕਿ "ਇਹ ਸਾਰਾ ਪ੍ਰਵਾਰ ਬੜੀ ਭਿਆਨਕ ਹਾਲਤ ਵਿਚ ਖਤਮ ਹੋ ਜਾਣਾਂ ਹੈ" ਫਿਰ ਵੀ

ਇਸ ਨੂੰ ਬਚੌਣ ਵਾਸਤੇ ਗੁਰੂ ਜੀ ਨੇ ਦੁਨਿਆਵੀ ਤੌਰ ਤੇ ਕਿਤਨਾ ਜਤਨ ਕੀਤਾ, ਜੋ ਕਾਰਗਰ ਸਾਬਤ ਨ ਹੋਇਆ ਕਿਲ੍ਹੇ ਵਿਚੋਂ ਬਾਹਰ ਨਿਕਲ ਜਾਣ ਉਪ੍ਰੰਤ ਕਿਸੇ ਸਿਖ ਜਾਂ ਕੁਟੰਬ ਦੇ ਸੁਰਖਿਅਤ ਰਖਣ ਦਾ ਸਵਾਲ ਹੀ ਉਸ ਵਕਤ ਪੈਦਾ ਨਹੀਂ ਸੀ ਹੁੰਦਾ। ਅਰ ਏਹੋ ਵਜਾ ਸੀ ਕਿ ਗੁਰੂ ਜੀ ਕਿਲੇ ਵਿੱਚੋਂ ਨ ਨਿਕਲਣ ਵਾਸਤੇ ਸਿਖਾਂ ਨੂੰ ਕਰੜੇ ਤੋਂ ਕਰੜੇ ਹੁਕਮ ਦਿੰਦੇ ਸਨ। ਇਸ ਤੋਂ ਅਗੇ ਪਾਠਕਾਂ ਨੂੰ ਇਹ ਦਸਣ ਦੀ ਲੋੜ ਨਹੀਂ ਕਿ ਦੋ ਛੋਟੇ ਸਾਹਿਬਜ਼ਾਦੇ ਗੁਰੂ ਜੀ ਨਾਲੋਂ ਸਰਸਾ ਨਦੀ ਤੋਂ ਹੀ ਮਾਤਾ ਜੀ ਸਮੇਤ ਵਿਛੜ ਗਏ ਸਨ, ਅਰ ਜਿਨਾਂ ਨੂੰ ਸਰਹੰਦ ਦੇ ਸੂਬੇ ਨੇ ਸ਼ਹੀਦ ਕਰਵਾ ਦਿਤਾ ਸੀ। ਅਰ ਆਪ ਸਚੇ ਪਾਤਸ਼ਾਹ ਦੋਹਾਂ ਵਡਿਆਂ ਸਾਹਿਬਜ਼ਾਦਿਆਂ ਤੇ ਚਾਲੀ ਸਿਖਾਂ ਸਮੇਤ ਜਦ ਚਮਕੌਰ ਪਹੁੰਚੇ ਤਾਂ ਉਥੇ ਜਾ ਕੇ ਵੀ ਗੁਰੂ ਜੀ ਨੇ ਸਾਰੇ ਸਿਖਾਂ ਨੂੰ ਉਨ੍ਹਾਂ ਵਲੋਂ ਕੀਤੇ ਗਏ ਹਠ ਦੀ ਗਲਤੀ ਨੂੰ ਦੁਹਰਾਇਆ ਜਿਹਾ ਕਿ :—

"ਗਢ ਮੈ ਸੁਚੇਤ ਭਏ ਲਾਖੋਂ ਦਲ ਦੇਖ ਲਏ
ਬੋਲੇ ਸ੍ਰੀ ਗੋਬਿੰਦ ਸਿੰਘ ਸੁਨੋਵਾਕ ਖਾਲਸਾ
ਸਭ ਕੋ ਹਟਾਏ ਰਹੇ ਪਤੇ ਕੈਦਿ ਖਾਏ ਰਹੇ
ਦਗੇ ਕੋ ਬਤਾਇ ਰਹੇ ਸਤ੍ਰਨ ਕੀ ਲਾਲਸਾ
ਸਿਖਯ ਕੌ ਸਿਖਾਏ ਰਹੇ ਸੁਖਦੇ ਲੁਭਾਏ ਰਹੇ
ਦੁਖਨ ਸੁਨਾਇ ਰਹੇ ਜੈ ਬੋ ਲਖੋ ਕਾਲ ਸਾ
ਰਹਿਬੋ ਮਨਾਇ ਰਹੇ ਬੋ ਰੁਖ ਬਨਾਇ ਰਹੇ
ਮਿਤ੍ਰ ਤੇ ਬਚਾਇ ਰਹੇ ਧਰਿਓ ਹਠ ਬਾਲਸਾ ੧੭

ਰੁਤ ਛੇਵੀ ਅੰਸੂ ੩੫

ਇਹਨਾਂ ਉਦਾਹਰਨਾਂ ਤੋਂ ਜਿਥੇ ਇਸ ਸਾਰੀ ਮੁਸੀਬਤ ਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਉਣ ਦੀ ਸਾਰੀ ਜੁਮੇਵਾਰੀ ਮਾਤਾ ਜੀ ਅਤੇ ਉਸ ਵਕਤ ਦੇ ਜਥੇਦਾਰ ਪ੍ਰਤਾਪ ਸਿੰਘ ਵਰਗੇ ਆਗੂਆਂ ਸਿਖਾਂ ਉਤੇ ਆਉਂਦੀ ਹੈ ਉਥੇ ਇਸ ਗਲ ਨੂੰ ਅਖੋਂ ਪਰੋਖੇ ਕਰਕੇ ਅਜ ਉਹੋ ਜਿਹੇ ਲਿਖਾਰੀ ਬਿਨਾ ਝਿਜਕ ਆਖਣ ਤੇ ਸ਼ਰਮ ਮਹਿਸੂਸ ਨਹੀਂ ਕਰਦੇ ਕਿ।

ਜੇ ਦਸ਼ਮੇਸ ਪਿਤਾ ਸ਼ਖਸੀ ਗੁਰਤਾ ਨੂੰ
ਕਾਇਮ ਰਖਣਾ ਚਹੁੰਦੇ ਤਾਂ ਉਹ ਚਾਰ

ਸਾਹਿਬ ਜਾਦਿਆਂ ਵਿਚੋਂ ਕਿਸੇ ਇਕ ਨੂੰ
ਬਚਾ ਕੇ ਰਖ ਸਕਦੇ ਸਨ।

(ਗਿਆਨ ਅੰਮ੍ਰਿਤ ਮਈ ੧੯੭੧)

ਕਾਸ਼! ਇਹ ਲੋਕ ਕਦੇ ਮਾਤਾ ਜੀ ਤੇ ਉਹਨਾਂ ਅਪਣੇ ਵਰਗੇ ਸਾਥੀਆਂ ਬਾਬਤ ਵੀ ਕੁਝ ਲਿਖਦੇ ਜਿਨ੍ਹਾਂ ਨੇ ਇਹ ਸਭ ਕੁਝ ਕਰਵੌਣ ਲਈ ਗੁਰੂ ਜੀ ਨੂੰ ਇਤਨਾ ਮਜਬੂਰ ਕੀਤਾ ਸੀ।

ਗਿਆਨੀ ਜੀ ਸਤਿਗੁਰਾਂ ਦੀ ਉਸ ਹਾਲਤ ਦਾ ਅਨੁਮਾਨ ਆਪਣੇ ਦਫਤਰ ਵਿਚ ਬੈਠੇ ਕੇਵਲ ਕਾਗਜੀ ਘੋੜੇ ਦੁੜਾਕੇ ਹੀ ਲਾ ਰਹੇ ਹਨ, ਪਰ ਉਸ ਹਾਲਤ ਦਾ ਪਤਾ ਕੇਵਲ ਉਹਨਾਂ ਨੂੰ ਹੀ ਹੋ ਸਕਦਾ ਸੀ ਜਿਹੜੇ ਉਸ ਵੇਲੇ ਇਸ ਬਿਪਤਾ ਦੇ ਮੂੰਹ ਵਿਚ ਆਕੇ ਦਰੜੀਂਦੇ ਜਾ ਰਹੇ ਸਨ।

ਇਤਿਆਦਿਕ ਵਾਤਾਵਰਨ ਦੇ ਵਿਚ ਗੁਰੂ ਸਾਹਿਬਾਂ ਵਲੋਂ ਕਿਸੇ ਇਕ ਸਾਹਿਬ-ਜਾਦੇ ਨੂੰ ਬਚਾਕੇ ਰਖਣ ਦਾ ਸੁਪਨਾ ਕੇਵਲ ਜਥੇਦਾਰ ਪ੍ਰਤਾਪ ਸਿੰਘ ਵਰਗੇ ਸਿਆ-ਸਤਦਾਨਾਂ ਦੀ ਹੀ ੩੦੦ ਸਾਲਾਂ ਬਾਦ ਸੋਚਣੀ ਤੇ ਅਧਾਰਤ ਹੋ ਸਕਦਾ ਹੈ। ਨਹੀਂ ਤਾਂ ਹੋਰ ਕੋਈ ਗਲ ਨਹੀਂ।

ਸਾਹਿਬਜਾਦਿਆਂ ਵਾਲੀ ਗਲ ਪੂਰੀ ਨਾ ਹੁੰਦੀ ਵੇਖਕੇ ਫਿਰ ਗਿਆਨੀ ਜੀ ਨੇ ਆਪਣੇ ਅਟਕਲਪਚੂ ਤੀਰਾਂ ਨਾਲ ਬਾਬੇ ਬੰਦੇ ਨੂੰ ਨਿਸ਼ਾਨਾ ਬਣਾਇਆ ਹੈ ਕਿ :—

'ਬਾਬਾ ਬੰਦਾ ਬਹਾਦਰ ਨੂੰ ਅਪਨਾ ਜਾਨਸ਼ੀਨ ਨੀਯਤ ਕਰ ਸਕਦੇ ਸਨ, ਜਿਸਨੇ ਮੁਗ਼ਲ ਸਾਮਰਾਜ ਦੀਆਂ ਜੜਾਂ ਨੂੰ ਹਿਲਾ ਦਿਤਾ"

(ਗਿਆਨ ਅੰਮ੍ਰਤ ਮਈ ੧੯੭੧)

ਨਾਮਧਾਰੀ ਅਕੀਦੇ ਮੁਤਾਬਿਕ ਤਾਂ ਗੁਰੂ ਜੀ ਵਲੋਂ ਬਾਬੇ ਬੰਦੇ ਨੂੰ ਉਸ ਵਕਤ ਅਪਨਾ ਜਾਨਸ਼ੀਨ ਕਰਨ ਦਾ ਸਵਾਲ ਹੀ ਨਹੀਂ ਹੁੰਦਾ ਸਗੋਂ ਬਾਬਾ ਜੀ ਨੂੰ ਗੁਰੂ ਸਹਿਬਾਂ ਵਲੋਂ ਜਾਲਮ ਪਠਾਨਾਂ ਕੋਲੋਂ ਜੁਲਮ ਦਾ ਬਦਲਾ ਲੈਣ ਲਈ ਕਾਇਮ ਕੀਤਾ ਅਤੇ ਇਕ ਸ਼ਕਤੀ ਸ਼ਾਲੀ ਜਥੇਦਾਰ ਜਾਂ ਖਾਲਸੇ ਦਾ ਜਰਨੈਲ

ਥਾਪਿਆ ਸਮਝਦੇ ਹਨ। ਅਰ ਜਿਸ ਕੰਮ ਨੂੰ ਉਸਨੇ ਪੂਰੀ ਈਮਾਨਦਾਰੀ ਨਾਲ ਨਿਭਾਇਆ।

ਪਰ ਗਿਆਨੀ ਜੀ ਦੇ ਇਤਬਾਰੀ ਇਕ ਲੇਖਕ ਖਾਫੀ ਖਾਂ ਨੇ ਅਪਨੀ ਕਿਤਾਬ ਵਿਚ ਇਹ ਗਲ ਵੀ ਤਸਲੀਮ ਕੀਤੀ ਹੋਈ ਹੈ ਕਿ :—

ਗੁਰੂ ਬੰਦਾ ਸਿੰਘ ਨਾਮ ਧਰਿਓ ਹੈ
ਗੁਰੂ ਗਿਆਰਵਾਂ ਜੋਊ ਕਰਿਓ ਹੈ

(ਪੰਥ ਪ੍ਰਕਾਸ਼ ਪੰਨਾ ੪੧੦)

ਅਨੁਵਾਦਕ ਗਿਆਨੀ ਗਿਆਨ ਸਿੰਘ

ਜਥੇਦਾਰ ਹੁਣ ਖਾਫੀ ਖਾਂ ਦੀ ਲਿਖਤ ਨੂੰ ਨ ਮੰਨਣ ਤਾਂ ਕੋਈ ਕੀ ਆਖ ਸਕਦਾ ਹੈ।

**ਪੰਚ ਪਰਵਾਨ** --

ਇਸ ਤੋਂ ਅਗੇ ਗਿਆਨੀ ਜੀ ਫਿਰ ਭੁਲੇਖੇ ਦਾ ਸ਼ਿਕਾਰ ਹੋ ਜਾਂਦੇ ਹਨ ਤੇ ਸ੍ਰੀ ਦਸਮ ਪਾਤਸ਼ਾਹ ਦੀ ਗੁਰਤਾ ਨੂੰ ਗੁਰੂ ਨਾਨਕ ਦੇਵ ਜੀ ਦੀ ਉਚਾਹਰਣ ਕੀਤੀ ਜਪੁਜੀ ਸਾਹਿਬ ਦੀ ਇਕ ਪਉੜੀ ਕੋਲ ਜਾ ਧਰਦੇ ਹਨ। ਜਿਹਾ ਕਿ :—

"ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸਿਧਾਂਤ ਬਿਆਨ ਕੀਤਾ ਹੈ :—

ਪੰਚ ਪਰਵਾਨ ਪੰਚ ਪਰਧਾਨ
ਪੰਚੇ ਪਾਵਹਿ ਦਰਗਹਿ ਮਾਨੁ।

(ਗਿਆਨ ਅੰਮ੍ਰਿਤ ਮਈ ੧੯੭੧)

ਕੀ ! ਕੋਈ ਭਲਾ ਮਾਣਸ ਗਿਆਨੀ ਜੀ ਤੋਂ ਪੁਛ ਸਕਦਾ ਹੈ ਕਿ ਜੇਕਰ ਇਹਨਾਂ ਗੁਰੂ ਵਾਕ ਪਗਤੀਆਂ ਦਾ ਸਿਧਾਂਤ ਗੁਰੂ ਪ੍ਰਣਾਲੀ ਨਾਲ ਸੀ, ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰ ਪ੍ਰਣਾਲੀ ਨੂੰ ਤੋਰਨ ਵਾਸਤੇ ਕਰਤਾਰ ਪੁਰ ਰਹਿੰਦੇ ਸੈਂਕੜੇ ਸਿਖਾਂ ਵਿਚੋਂ ਕੇਵਲ ਇਕੱਲੇ ਲਹਿਣੇ ਨੂੰ ਹੀ ਗੁਰੂ ਅੰਗਦ ਕਿਉਂ ਬਣਾਇਆ ? ਤੇ ਸਗੋਂ ਇਹਨਾਂ ਕੋਲੋਂ ਪੁਛਣਾ ਚਾਹੀਦਾ ਹੈ, ਕਿ ਜੇ ਇਹੋ ਪੰਜ ਪਿਆਰੇ ਗੁਰੂ ਸਨ

ਜਾਂ ਹਨ ਤਾਂ ਫਿਰ ਇਹਨਾਂ ਨੂੰ ਰਾਜਾਨ ਅਕਾਲ ਪੁਰਖ ਅਥਵਾ ਗੁਰੂ ਦੇ ਦਰਵਾਜ ਅਗੇ ਖੜੇ ਹੋ ਕੇ ਸੁਹਾਇਵਾਨ ਹੋਣ ਦੀ ਕੀ ਲੋੜ ਸੀ ?
ਜਿਹਾ ਕਿ :—

"ਪੰਚੇ ਸੋਹਹਿ ਦਰਿ ਰਾਜਾਨੁ" —ਜਪੁਜੀ

ਸਗੋਂ ਗਿਆਨੀ ਜੀ ਤੋਂ ਪੁਛਣਾ ਚਾਹੀਦਾ ਹੈ ਕਿ ਇਹ ਪਚ ਪਰਵਾਨ ਗੁਰੂ ਸਨ, ਜਾਂ ਗੁਰੂ ਕੇ ਦਰਬਾਨ ? ਜਿਵੇਂ ਕਿ ਸ੍ਰੀ ਦਸ਼ਮੇਸ਼ ਜੀ ਦੀ ਸੇਵਾ ਵਿਖੇ ਪੰਜ ਪਿਆਰੇ ਕਾਫੀ ਸਾਲ ਤਿਆਰ ਬਰ ਤਿਆਰ ਖੜੇ ਰਹਿੰਦੇ ਰਹੇ । ਇਹ ਕਿਉਂ ? ਹਾਲਾਂ ਕਿ ਬਹੁਤ ਸਾਰੇ ਵਿਦਵਾਨ "ਪੰਚ ਪਰਵਾਨ" ਦੇ ਭਾਵ ਅਰਥ ਨੂੰ ਸਿਖ ਦੀਆਂ ਜਪੁ ਵਿਚ ਦਸੀਆਂ ਪੰਜ ਆਤਮਿਕ ਮੰਜ਼ਲਾਂ ਧਰਮ ਖੰਡ, ਕਰਮ ਖੰਡ, ਗਿਆਨ ਖੰਡ, ਸਰਮ ਖੰਡ. ਤੇ ਸਚ ਖੰਡ, ਦਾ ਸੰਕੇਤ ਦਸਦੇ ਹਨ ਤੇ ਕਈ 'ਪੰਚ' ਸੰਤਾਂ ਮਹਾਂ ਪੁਰਸ਼ਾਂ ਦਾ ਸੰਕੇਤ ਵੀ ਆਖਦੇ ਹਨ ।

## ਬੇਠੁਕੀ ਦਲੀਲ

ਨੰ: ੧—ਇਕ ਸਿਖ ਦੁਇ ਸਾਧ ਸੰਗਤ ਪੰਜੀ ਪਰਮੇਸਰ
ਇਸ ਸਿਧਾਂਤ ਨੂੰ ਦਸਮ ਪਾਤਸ਼ਾਹ ਨੇ
ਪੰਜ ਪ੍ਰਿਆਰੇ ਸਾਜ ਅਮਲ ਵਿਚ ਲਿਆਂਦਾ"
(ਗਿਆਨ ਅੰਮ੍ਰਿਤ ਮਈ ੧੯੭੧)

ਕੋਈ ਸਜਨ ਗਿਆਨੀ ਜੀ ਨੂੰ ਪੁਛ ਸਕਦਾ ਹੈ ਕਿ ਕੀ ਪਹਿਲੇ ਸਤਿਗੁਰਾਂ ਦੇ ਵਕਤ ਉਪਰੋਕਤ ਅਮਲ ਦੀ ਕੋਈ ਅਹਿਮੀਅਤ ਨਹੀਂ ਸੀ ? ਅਤੇ ਜੇਕਰ ਇਹ ਪੱਧਤੀ ਜੁਗਾਂ ਜੁਗੰਤਰਾਂ ਤੋਂ ਹੀ ਚਲੀ ਆ ਰਹੀ ਹੈ, ਤਾਂ ਦਸਮ ਪਾਤਸ਼ਾਹ ਨੇ ਇਹ ਪੰਜ ਪਿਆਰੇ ਸਾਜ ਕੇ ਕਿਹੜਾ ਨਵਾਂ ਅਮਲ ਕੀਤਾ । ਉਪਰੋਕਤ ਭਾਵ ਵਾਸਤੇ ਪੜ੍ਹੋ ਭਾਈ ਗੁਰਦਾਸ ਦੀਆਂ ਇਹ ਪੰਗਤੀਆਂ

ਸੁਖ ਰਾਜੇ ਹਰੀ ਚੰਦ ਘਰ ਨਾਰ ਸੁ ਤਾਰਾ ਲੋਚਨ ਰਾਣੀ ।
ਸਾਧ ਸੰਗਤ ਮਿਲ ਗਾਂਵਦੇ ਰਾਤੀ ਜਾਇ ਸੁਣੇ ਗੁਰਬਾਣੀ ।
—ਵਾਰਾਂ ਭਾਈ ਗੁਰਦਾਸ ਜੀ

ਅਥਵਾ :—

ਬਾਲਮੀਕੈ ਹੋਇਓ ਸਾਧਿ ਸੰਗੁ ।
ਧਰੂਅ ਕਉ ਮਿਲਿਓ ਹਰਿ ਨਿਸੰਗੁ ।

ਬਸੰਤ ਮ: ੫

ਕੀ ! ਉਸ ਵਕਤ ਤੋਂ ਇਹ ਕੰਮ ਅਮਲ ਤੋਂ ਬਗੈਰ ਹੀ ਹੁੰਦੇ ਆ ਰਹੇ ਸਨ । ਹੋਰ ਤੇ ਹੋਰ ਤਕਰੀਬਨ ਸਾਰੇ ਗੁਰੂ ਸਾਹਿਬਾਂ ਦੇ ਵਕਤ ਆਮ ਤੌਰ ਤੇ ਜੋ ਨਿਜੀ ਸੇਵਕ ਰਹਿੰਦੇ ਰਹੇ ਸਨ, ਉਹਨਾਂ ਨੂੰ ਕੀ ਸਮਝਿਆ ਜਾਵੇ ? ਅਤੇ ਇਸ ਪੰਗਤੀ ਦਾ ਪੰਜਾਂ ਪਿਆਰਿਆਂ ਨੂੰ ਸ੍ਰੀ ਦਸਮੇਸ਼ ਵਲੋ ਗੁਰਤਾ ਦੇਣ ਦਾ ਅਰਥ ਕਿਸ ਵਯਾਕਰਨ ਦੇ ਅਧਾਰ ਤੇ ਨਿਕਲਦਾ ਹੈ, ਜਦ ਕਿ ਪੰਜ ਸਿਖ ਪਹਿਲਾਂ ਹੀ (ਬਿਨਾ ਕਿਸੇ ਗੁਰੂ ਦੇ) ਪਰਮੇਸ਼ਰ ਦਾ ਰੂਪ ਆਖੇ ਹੋਏ ਹਨ । ਤਾਂ ਕੀ ! ਪਰਮੇਸ਼ਰ ਗੁਰਤਾ ਲੈਣ ਦੀ ਕ੍ਰਿਆ ਦਾ ਪ੍ਰਤੀਕ ਹੈ ? ਕੋਈ ਸਜਣ ਗਿਆਨੀ ਜੀ ਨੂੰ ਪੁਛ ਕੇ ਦਸੋ ।

ਨੰ: ੨—ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ

ਗਿਆਨ ਅੰਮ੍ਰਿਤ ਮਈ ੧੯੭੨

ਇਸ ਪੰਗਤੀ ਦਾ ਤੀਰ ਵੀ ਜਥੇਦਾਰ ਜੀ ਨੇ ਅਪਨੇ ਖੰਡਨ ਯੋਗ ਕਾਨੇ ਦੇ ਤੀਰਾਂ ਵਾਲੇ ਭਥੇ ਵਿਚ ਰਖਿਆ ਹੋਇਆ ਹੈ ।

ਹਾਲਾਂ ਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿਖ ਸਮਾਜ ਵਿਚ ਇਹ ਪ੍ਰੰਪਰਾ ਚਲੀ ਆ ਰਹੀ ਹੈ, ਕਿ ਆਪ ਗੁਰੂ ਹੋਣ ਦੇ ਬਾਵਜੂਦ ਜਦੋਂ ਅਪਨੇ ਉਤਰਾਧਿਕਾਰੀ ਨੂੰ ਉਸ ਆਸਨ ਤੇ ਬਿਠਾਇਆ ਜਾਂਦਾ ਹੈ, ਤਾਂ ਉਸ ਨੂੰ ਪੰਜ ਪੈਸੇ ਨਲੀਏਰ ਆਦਿਕ ਸਮਗਰੀ ਰਖਕੇ ਆਦਰ ਨਾਲ ਸਿਖ ਭਾਵਨਾ ਅਨੁਸਾਰ ਮਥਾ ਟੇਕਿਆ ਜਾਂਦਾ ਰਿਹਾ ।

ਪਰ ਜੇਕਰ ਸ੍ਰੀ ਕਲਗੀਧਰ ਨੇ ਪੰਜਾਂ ਪਿਆਰਿਆਂ ਨੂੰ ਪਹਿਲੇ ਅੰਮ੍ਰਿਤ ਛਕਾਕੇ ਫਿਰ ਉਹਨਾਂ ਪਾਸੋਂ ਆਪ ਅੰਮ੍ਰਿਤ ਛਕ ਲਿਆ ਤਾਂ ਇਸ ਨਾਲ ਉਹਨਾਂ ਦਾ ਗੁਰਤਵ ਪਦ ਕਿਵੇਂ ਘਟ ਗਿਆ ? ਸਗੋਂ ਇਸ ਤਰ੍ਹਾਂ ਕਰਕੇ ਉਸ ਵਕਤ ਹਜ਼ੂਰ ਨੇ ਗੁਰੂ ਮਰਯਾਦਾ ਦੇ ਸਬੰਧ ਵਿਚ ਇਕ ਦੂਸਰੇ ਕੋਲੋਂ ਬਿਨਾ ਗੁਰੂ ਸਿਖ ਦੇ ਵਿਤਕਰੇ ਤੋਂ ਅੰਮ੍ਰਿਤ ਛਕਣ ਛਕੋਣ ਦਾ ਰਸਤਾ ਸਾਫ ਕਰ ਦਿਤਾ । (ਜੋ ਅਜ ਵੀ ਨਾਮਧਾਰੀ ਪੰਥ ਵਿਚ ਇਹ ਪਧਤੀ ਬਦਸਤੂਰ ਚਲਦੀ ਹੈ । ਸ੍ਰੀ

ਸਤਿਗੁਰੂ ਜੀ ਰਹਿਤਵਾਨ ਸਿਖਾਂ ਤੋਂ ਬਿਨਾ ਝਿਜਕ ਅੰਮ੍ਰਿਤ ਛਕ ਲੈਂਦੇ ਹਨ) ਉਪਰੋਕਤ ਪੰਗਤੀ ਵਾਲੇ ਸ਼ਬਦ ਵਿਚ ਭਾਈ ਗੁਰਦਾਸ ਬਹਿਲੋ ਕੇ ਨੇ ਸ੍ਰੀ ਗੁਰੂ ਨਾਨਕ ਤਖਤ ਦਾ ਨਿਰੂਪਣ, ਸਤਿ ਸੰਗਤ ਮੇਲੇ ਦੀ ਪ੍ਰੰਪਰਾ, ਗੁਰੂ ਨਾਨਕ ਦੇਵ ਜੀ ਦੇ ਨਿਰ ਭਉ, ਨਿਰ ਵੈਰਤਾ, ਵਾਲੇ ਗੁਣਾਂ, ਸਿਧਾਂ ਆਦਕਾਂ ਨਾਲ ਗੋਸਟ ਤੇ ਕੌਤਕ ਕਰਨ ਅਤੇ ਏਸੇ ਗੁਰੂ ਪ੍ਰੰਪਰਾ, ਵਿਚ ਸ੍ਰੀ ਕਲਗੀਧਰ ਦਾ ਕਾਲਕਾ (ਦੇਵੀ) ਮਨੌਣ ਤੇ ਉਸ ਕੋਲੋਂ ਖੰਡਾ ਪ੍ਰਾਪਤੀ ਦੇ ਸਮੇਂ, ਅਰ ਉਸ ਖੰਡੇ ਨਾਲ ਅੰਮ੍ਰਿਤ ਤਿਆਰ ਕਰਕੇ ਸਿੰਘਾਂ ਨੂੰ ਛਕੌਣ ਦੇ ਸੰਕੇਤ ਦੇਣ ਤੋਂ ਬਾਦ ਗੁਰੂ ਜੀ ਦਾ ਸਿਖਾਂ ਪਾਸੋਂ ਅੰਮ੍ਰਤ ਛਕਣ ਦੀ ਰਿਵਾਇਤ ਨੂੰ ਬੜੀ ਅਸਚਰਜਤਾ ਨਾਲ ਇਸ ਲਈ ਬਿਆਨ ਕੀਤਾ, ਕਿ ਉਸ ਵਕਤ ਚਰਨ ਪਾਹੁਲ ਮੌਕੇ ਦੇ ਸਤਿਗੁਰਾਂ ਜਾਂ ਮਸੰਦਾਂ ਅਥਵਾ ਗੁਰੂ ਵੰਸ਼ੀਆਂ ਪਾਸੋਂ ਹੀ ਸਿਖ ਪ੍ਰਾਪਤ ਕਰਿਆ ਕਰਦੇ ਸਨ। ਪਰ ਸਿਖਾਂ ਦੇ ਚਰਨਾਂ ਦਾ ਜਲ ਗੁਰੂ ਕੇ ਜਾਂ ਮਸੰਦ ਅਥਵਾ ਗੁਰੂ ਵੰਸ਼ੀ ਨਹੀਂ ਸਨ ਛਕਦੇ। ਇਸੇ ਵਾਸਤੇ ਇਹ ਅੰਮ੍ਰਿਤ ਇਕ ਅਲੌਕਿਕ ਢੰਗ ਨਾਲ ਗੁਰੂ ਜੀ ਨੇ ਤਿਆਰ ਕੀਤਾ ਅਤੇ ਬਾਦ ਵਿਚ ਇਹੁ ਅੰਮ੍ਰਿਤ ਗੁਰੂ ਸਿਖਾਂ ਨੂੰ ਤੇ ਸਿਖ ਗੁਰੂਆਂ ਨੂੰ, ਬਿਨਾ ਝਿਜਕ ਛਕਨ ਛਕੌਣ ਦੀ ਪਧਤੀ ਤੋਰ ਦਿਤੀ। ਅਰ ਏਸੇ ਨਵੀਂ ਪ੍ਰੰਪਰਾ ਤੋਂ ਪ੍ਰਭਾਵਤ ਹੋਕੇ ਹੀ ਉਸ ਨੇ ਇਹ ਪੰਗਤੀ ਬਣਾਈ। ਕਿ :—

ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ

ਜਦ ਕਿ ਗੁਰਬਾਣੀ ਦਵਾਰਾ ਇਸ ਸਿਧਾਂਤ ਦਾ ਪਹਿਲਾਂ ਹੀ ਨਿਰੂਪਣ ਤੇ ਅਮਲ ਗੁਰੂ ਨਾਨਕ ਦੇਵ ਜੀ ਦੇ ਵਕਤ ਤੋਂ ਪ੍ਰਚਲਤ ਹੈ। ਜਿਹਾ ਕਿ :—

ਗੁਰਿ ਚੇਲੇ ਰਹਿ ਰਾਸਿ ਕੀਈ ਨਾਨਕ ਸਲਾਮਤ ਥੀਵਦੇ।

ਰਾਮ ਕਲੀ ਦੀ ਵਾਰ (ਸਤਾ ਬਲਵੰਡਾ)

ਅਥਵਾ :—

ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸ਼ ਚਲਾਏ। (ਆਸਾ ਮ: ੪)

ਆਦਿਕ

ਪਰ ਇਸ ਪੰਗਤੀ ਤੋਂ ਪੰਜਾਂ ਪਿਆਰਿਆਂ ਦੀ ਗੁਰਤਾ ਦਾ ਅਨੁਮਾਨ ਲਾ. ਲੈਣਾ ਕੇਵਲ ਗਿਆਨੀ ਜੀ ਦੀ ਸੂਝ ਬੂਝ ਦਾ ਹੀ ਇਕ ਪ੍ਰਤੱਖ ਸਬੂਤ ਹੋ ਸਕਦਾ ਹੈ।

**ਭਾਈ ਮਨੀ ਸਿੰਘ :—**

ਉਤਲੇ ਪ੍ਰਮਾਨਾਂ ਉਤੇ ਵੀ ਪਕਾ ਵਿਸ਼ਵਾਸ ਨਾ ਔਣ ਕਰਕੇ ਫਿਰ ਭਾਈ ਮਨੀ ਸਿੰਘ ਜੀ ਦਾ ਆਸਰਾ ਲੈਂਦੇ ਹੋਏ ਜਥੇਦਾਰ ਜੀ ਲਿਖਦੇ ਹਨ :—

ਭਾਈ ਮਨੀ ਸਿੰਘ ਜੀ ਦਸਮੇਸ਼ ਜੀ ਦੇ ਸਹਿ ਪਾਠੀ, ਹਜ਼ੂਰੀ ਸਿਖ, ਗਿਆਨੀ, ਵਿਦਵਾਨ ਤੇ ਲਿਖਾਰੀ ਸਨ। ਮਾਤਾ ਸੁੰਦਰੀ ਜੀ ਨੇ ਉਹਨਾਂ ਨੂੰ ਸ੍ਰੀ ਦਰਬਾਰ ਸਾਹਿਬ ਦਾ ਗਰੰਥੀ ਨੀਯਤ ਕੀਤਾ। ਸੰਮਤ ੧੭੯੪ ਵਿਚ ਉਹ ਸ਼ਹੀਦ ਹੋਏ।

ਸਿਖੀ ਦੇ ਮਹਾਨ ਸ਼ਹੀਦ ਭਾਈ ਮਨੀ ਸਿੰਘ ਜੀ "ਭਗਤ ਰਤਨਾਵਲੀ" ਵਿਚ ਲਿਖਦੇ ਹਨ "ਸਾਹਿਬ ਦਸਵੇਂ ਪਾਤਸ਼ਾਹ ਜੀ ਨੇ ਖਾਲਸੇ ਜੀ ਨੂੰ ਵਡਿਆਈ ਤੇ ਗੁਰਆਈ ਬਖਸ਼ੀ'

ਜਿਸ ਵਕਤ ਭਾਈ ਮਨੀ ਸਿੰਘ ਜੀ ਨੇ ਉਪਰੋਕਤ ਸ਼ਬਦ ਭਗਤ ਰਤਨਾਵਲੀ ਵਿਚ ਲਿਖੇ ਹਨ ਉਸ ਵਕਤ ਬਾਬਾ ਬਾਲਕ ਸਿੰਘ ਜਾਂ ਬਾਬਾ ਰਾਮ ਸਿੰਘ ਦੀ ਗੁਰਤਾ ਤਾਂ ਇਕ ਪਾਸੇ ਰਹੀ ਉਹਨਾਂ ਦੀ ਹੋਂਦ ਵੀ ਨਹੀਂ ਸੀ।

ਗਿਆਨ ਅੰਮ੍ਰਿਤ ਮਈ ੧੯੭੧

ਇਹ ਪ੍ਰਮਾਣੀਕ ਗਲ ਹੈ ਕਿ ਭਾਈ ਮਨੀ ਸਿੰਘ ਜੀ ਸ਼ਹੀਦ ਸਾਹਿਬ ਸ੍ਰੀ ਕਲਗੀਧਰ ਦੇ ਨਿਕਟ ਵਰਤੀ ਇਕ ਵਿਦਵਾਨ ਲਿਖਾਰੀ ਸਨ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵਕਤ ਤੋਂ ਸ੍ਰੀ ਅਨੰਦ ਪੁਰ ਆਏ ਅਤੇ ਫਿਰ ਗੁਰੂ ਦਰਬਾਰ ਹੀ ਰਹੇ।

ਇਹ ਭਾਈ ਸਾਹਿਬ ਜੀ ਸਾਹਿਤ ਲਿਖਣ ਤੇ ਪੜ੍ਹਨ ਦੇ ਕਿਤਨੇ ਨਿਤ-ਨੇਮੀ ਸਨ, ਇਸ ਦਾ ਪੂਰਾ ਵਰਨਣ ਭਾਈ ਜੀ ਦੇ ਪ੍ਰਕਾਸ਼ਤ ਹੋਏ ਜੀਵਨ ਵਿਚੋਂ ਹੀ ਮਿਲ ਸਕਦਾ ਹੈ (ਭਾਂਵੇ ਨਾਮਧਾਰੀ ਤੇ ਹੋਰ ਖੋਜੀ ਵਿਦਵਾਨ ਇਹ ਨਹੀਂ ਮੰਨਦੇ ਪਰ ਗਿਆਨੀ ਪ੍ਰਤਾਪ ਸਿੰਘ ਜੀ ਦੇ ਹਮ ਖਿਆਲੀ ਇਹ ਗਲ ਮੰਨਦੇ ਹਨ ਕਿ ਜੋ ਦਮਦਮੇ ਸ੍ਰੀ ਗ੍ਰੰਥ ਸਾਹਿਬ ਸ੍ਰੀ ਦਸ਼ਮੇਸ਼ ਜੀ ਨੇ ਲਿਖਵਾਇਆ ਸੀ ਉਹ ਭਾਈ ਮਨੀ ਸਿੰਘ ਜੀ ਨੇ ਲਿਖਿਆ ਸੀ) ਏਸ ਤਰ੍ਹਾਂ ਭਾਈ ਜੀ ਦੀ ਸ਼ਹਾਦਤ ਦਾ ਕਾਰਨ ਵੀ ਕਈ ਸਜਨ ਗੁਰੂਬਾਣੀ ਦੀ ਪੁਰਾਣੀ ਤਰਤੀਬ ਨੂੰ ਨਵੇਂ ਸਿਰੇ ਕ੍ਰਮ ਵਾਰ ਕਰਨਾ ਹੀ ਦਸਦੇ ਹਨ। ਕੁਝ ਵੀ ਹੋਵੇ ਆਪ ਜੀ ਨੇ ਦਮਦਮੇ ਬੀੜ ਲਿਖੀ ਜਾਂ ਨਾਂ ਗੁਰਬਾਣੀ

ਦੇ ਕਰੱਮ ਵਾਰ ਕਰਨ ਦੇ ਆਪ ਦੋਸ਼ੀ ਸਨ ਜਾਂ ਨਹੀਂ ਇਹਨਾਂ ਸਾਰੀਆਂ ਗਲਾਂ ਨੂੰ ਛੱਡਕੇ ਇਹ ਮੰਨਣਾ ਪਵੇਗਾ ਕਿ ਭਾਈ ਜੀ ਉਸ ਵਕਤ ਇਕ ਹਜ਼ੂਰੀ ਮਹਾਨ ਵਿਦਵਾਨ ਸਨ ।

ਹੈਰਾਨਗੀ ਇਸ ਗਲ ਦੀ ਹੈ ਕਿ ਭਾਈ ਜੀ ਨੇ ਜਿਥੇ ਹੋਰ ਅਨੇਕਾਂ ਸਾਹਿਤ ਰਚਨਾਂ ਕੀਤੀਆਂ, ਓਥੇ ਭਾਈ ਜੀ ਦੀ ਕੋਈ ਲਿਖਤ ਅਜਿਹੀ ਕਿਸੇ ਅਜ ਕਲ ਦੇ 'ਗੁਰੂ ਗਰੰਥ ਅਨੁਯਾਈ ਦੇ ਸਾਹਮਣੇ ਨਹੀਂ ਆਈ ਜਾਪਦੀ ਜਿਸ ਤੋਂ ਪਤਾ ਲਗੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਦੇੜ ਵਿਚ ਸ੍ਰੀ ਆਦ ਗਰੰਥ ਨੂੰ ਗੁਰਤਾ ਦਿਤੀ ਹੋਵੇ, (ਹਾਲਾਂ ਕਿ ਇਨਾਂ ਬਹੁਤ ਸਾਰੇ ਵੀਰਾਂ ਦੇ ਕਹਿਣ ਅਨੁਸਾਰ ਭਾਈ ਜੀ ਨੇ ਗ੍ਰੰਥ ਸਾਹਿਬ ਦੀ ਬੀੜ ਆਪਣੇ ਹਥਾਂ ਨਾਲ ਲਿਖੀ ਤੇ ਸਗੋਂ ਮਹਾਨ ਕੋਸ਼ ਦੀ ਲਿਖਤ ਅਨੁਸਾਰ ਸੰਮਤ ੧੭੬੩ ਤੋਂ ੧੭੭੮ ਤਕ (੧੫ ਸਾਲ ਸ੍ਰੀ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵੀ ਜੀ ਦੀ ਸੇਵਾ ਵਿਚ ਦਿਲੀ ਵੀ ਰਹੇ ਅਰ ਫਿਰ ਸੰਮਤ ੧੭੯੪ ਤਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਗ੍ਰੰਥੀ ਰਹਿਕੇ ਗੁਰੂ ਮਤ ਦਾ ਪ੍ਰਚਾਰ ਤੇ ਗੁਰੂ ਬਾਣੀ ਨੂੰ ਕਰਮਵਾਰ ਤਰਤੀਬ ਵੀ ਦਿੰਦੇ ਰਹੇ ।

ਕਾਸ਼ ! ਜੇਕਰ ਭਾਈ ਜੀ ਅਪਣੀ ਹਥੀਂ ਕੋਈ ਅਜਿਹਾ ਇਤਹਾਸ ਜਾਂ ਸਾਹਿਤ ਲਿਖ ਜਾਂਦੇ ਤਾਂ ਵਰਤਮਾਨ ਕਾਲ ਦੇ ਪਛਮੀ ਸਿਖ ਇਤਹਾਸ ਕਾਰਾਂ ਨੂੰ ਸ੍ਰੀ ਗਰੰਥ ਸਾਹਿਬ ਨੂੰ ਗੁਰੂ ਆਖਣ ਤੇ ਸਾਬਤ ਕਰਨ ਵਾਲਿਆਂ ਨੂੰ ਅੰਨੇਵਾਹ ਟਕਰਾਂ ਨ ਮਾਰਨੀਆਂ ਪੈਂਦੀਆਂ ।

ਜਥੇਦਾਰ ਪ੍ਰਤਾਪ ਸਿੰਘ ਜੀ ਨੇ ਬੜਾ ਜਤਨ ਕਰਕੇ ਭਾਈ ਜੀ ਦੇ ਗਰੰਥ ਗਿਆਨ ਰਤਨਾਵਲੀ ਵਿਚੋਂ ਮਸਾਂ ਮਸਾਂ ਇਕ ਲਾਈਨ ਅਜੇਹੀ ਕਢੀ ਹੈ ਜਿਸ ਵਿਚ ਅੰਕਤ ਹੈ ਕਿ :—

'ਸਾਹਿਬ ਦਸਵੇਂ ਪਾਤਸ਼ਾਹ ਜੀ ਨੇ ਖਾਲਸੇ ਜੀ ਨੂੰ ਵਡਿਆਈ ਤੇ ਗੁਰਜਾਈ ਬਖਸ਼ੀ'

(ਗਿਆਨ ਅੰਮਰਤ ਮਈ ੧੯੭੧)

ਮੈਂ ਆਪਣੇ ਸ਼ਬਦਾਂ ਦੁਆਰਾ ਉਪਰੋਕਤ ਸ਼ਬਦਾਂ ਦੀ ਵਿਆਖਿਆ ਨਹੀਂ ਕਰਦਾ ਤੇ ਕੇਵਲ ਪਾਠਕਾਂ ਉਤੇ ਇਹ ਫੈਸਲਾ ਛਡਦਾ ਹਾਂ ਕਿ ਉਹ ਆਪ ਹੀ ਗਿਆਨੀ ਜੀ ਨੂੰ ਪੁਛਣ ਇਨਾਂ ਵਾਕਾਂ ਵਿਚ ਗ੍ਰੰਥ ਗੁਰੂ ਦੀ ਆਤਮਿਕ ਗੁਰਿਆਈ

ਤੇ ਖਾਲਸੇ ਵਿਚੋਂ ਕੇਵਲ ਪੰਜਾਂ ਪਿਆਰਿਆਂ ਨੂੰ ਗੁਰਤਾ ਦੇਣ ਦਾ ਮਤਲਬ ਕਿਹੜੇ ਪਰਦੇ ਵਿਚ ਛਿਪਿਆ ਹੋਇਆ ਹੈ ?

ਕੀ ! ਖਾਲਸਾ ਸ਼ਬਦ ਪੰਜਾਂ ਪਿਆਰਿਆਂ ਤਕ ਹੀ ਸੀਮਤ ਹੈ ਜਾਂ ਪੰਜਾਂ ਪਿਆਰਿਆਂ ਤੋਂ ਅਗਲੀ ਨਿਹੰਗ ਸਿੰਘਾਂ ਵਾਲੀ ੯੬ ਕਰੋੜੀ ਖਾਲਸੇ ਵਿਚ ਭਾਈ ਮਨੀ ਸਿੰਘ ਜੀ ਵਾਲੀ ਗੁਰਆਈ ਕਿਤੇ ਸੁਰਖਿਅਤ ਪਈ ਹੋਈ ਹੈ ?

ਜੇਕਰ ਜਥੇਦਾਰ ਪਰਤਾਪ ਸਿੰਘ ਜੀ ਦੀ ਇਹ ਬ੍ਰਿਧ ਅਵਸਥਾ ਵਿਚ ਕੀਤੀ ਕਠਨ ਮਿਹਨਤ ਨੂੰ ਕੁਝ ਚਿਰ ਵਾਸਤੇ ਮੰਨ ਵੀ ਲਿਆ ਜਾਵੇ ਕਿ ਭਾਈ ਜੀ ਦੇ ਸ਼ਬਦਾਂ ਦੁਆਰਾ ਦਸਵੇਂ ਪਾਤਸ਼ਾਹ ਜੀ ਨੇ ਖਾਲਸੇ ਜੀ ਨੂੰ ਗੁਰਆਈ ਬਖਸ਼ੀ ਸੀ, ਤਾਂ ਇਸਦੇ ਨਾਲ ਇਹ ਵੀ ਮੰਨਣਾਂ ਪਵੇਗਾ ਕਿ ਸੰਮਤ ੧੭੬੫ ਵਿਚ ਸ੍ਰੀ ਦਸ਼ਮੇਸ਼ ਜੀ ਦੇ ਨਦੇੜ ਤੋਂ ਅਲੋਪ ਹੋਣ ਤੋਂ ਬਾਦ ਜਿਥੇ ਸੰ: ੧੭੯੪ ਤਕ ਭਾਈ ਮਨੀ ਸਿੰਘ ਜੀਵਤ ਰਹੇ ਉਥੇ ਸ੍ਰੀ ਮਾਤਾ ਸੁੰਦਰੀ ਤੇ ਮਾਤਾ ਸਹਿਬ ਦੇਵੀ ਜੀ ਵੀ ਦਿਲੀ ਵਿਖੇ ਸੰਮਤ ੧੭੯੧ ਤੋਂ ਜ਼ਿਆਦਾ ਸਮਾਂ ਦਿਲੀ ਵਿਚ ਨਿਵਾਸ ਰਖਦੇ ਰਹੇ। ਇਸ ਗਲ ਦਾ ਸਬੂਤ "ਸਿਖ ਇਤਹਾਸ ਰੀਸਚਰਜ ਬੋਰਡ ਸ੍ਰੋ: ਗੁ: ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੇ ਪੰਜਾਬੀ ਯੂਨੀਵਰਸਟੀ ਪਟਿਆਲਾ ਦੇ ਭਾਸ਼ਾ ਵਿਭਾਗ ਵਲੋਂ ਪ੍ਰਕਾਸ਼ਤ ਹੋਏ 'ਨੀਸਾਣ ਤੇ ਹੁਕਮ ਨਾਮੇ" ਪੁਸਤਕਾਂ ਵਿਚੋਂ ਮਿਲ ਸਕਦਾ ਹੈ ਜਿਥੇ ਸ੍ਰੋ: ਕਮੇਟੀ ਵਾਲੇ ਪ੍ਰਕਾਸ਼ਤ ਪੁਸਤਕ ਦੀ ਸੰਪਾਦਕੀ ਸਾਡੇ ਬਜੁਰਗ ਸ੍ਰ. ਸਮਸ਼ੇਰ ਸਿੰਘ ਜੀ ਅਸ਼ੋਕ ਨੇ ਕੀਤੀ, ਓਥੇ ਭਾਸ਼ਾ ਵਿਭਾਗ ਵਾਲੇ ਪੁਸਤਕ ਦੀ ਸੰਪਾਦਕੀ ਡਾ: ਗੰਡਾ ਸਿੰਘ ਨੇ ਭੀ ਕੀਤੀ ਹੋਈ ਹੈ।

ਇਹਨਾਂ ਪ੍ਰਕਾਸ਼ਨਾ ਵਿਚ ਸੰਮਤ ੧੭੭੪ ਤੋਂ ਲੈ ਕੇ ਸੰਮਤ ੧੭੯੧ ਤਕ ਸ੍ਰੀ ਮਾਤਾ ਸੁੰਦਰੀ ਜੀ ਤੇ ਮਾਤਾ ਸਹਿਬ ਦੇਵੀ ਵਲੋਂ ਭਾਈ ਮਨੀ ਸਿੰਘ ਅਥਵਾ ਵਖ ਵਖ ਇਲਾਕਿਆਂ ਦੇ ਸਿਖਾਂ ਸੇਵਕਾਂ ਦੇ ਨਾਮ ਭੇਜੇ ਹੋਏ ਦਸਤੀ ਹੁਕਮ ਨਾਮਿਆਂ ਦੇ ਬਲਾਕ ਪ੍ਰਕਾਸ਼ਤ ਹਨ। ਇਹ ਸਿਖ ਰੀਸਰਚ ਬੋਰਡ ਦੀ ਅਤਿਅੰਤ ਮਿਹਨਤ ਦਾ ਇਕ ਪ੍ਰਤੀ ਕਰਮ ਹੈ (ਜਦ ਕਿ ਸੰਮਤ ੧੭੬੫ ਤੋਂ ੭੪ ਤਕ ਕਿਸੇ ਹੁਕਮ ਨਾਮੇ ਦਾ ਬਲਾਕ ਪ੍ਰਕਾਸ਼ਤ ਨਹੀਂ)। ਹੋ ਸਕਦਾ ਹੈ ਕਿ ਇਨਾਂ ੯-੧੦ ਵਰਿਹਾਂ ਦਾ ਕੋਈ ਪੁਰਾਨਾ ਹੁਕਮ ਨਾਮਾ ਖੋਜ ਕਰਨ ਦੇ ਬਾਵਜੂਦ ਇਨ੍ਹਾਂ ਖੋਜੀਆਂ ਨੂੰ ਪ੍ਰਾਪਤ ਨ ਹੋਇਆ ਹੋਵੇ। ਖੈਰ। ਇਹ ਮਸਲਾ ਵਿਚਾਰ ਗੋਚਰਾ ਪ੍ਰਤੀਤ ਹੁੰਦਾ ਹੈ, ਇਨ੍ਹਾਂ ਤੋਂ ਬਗੈਰ ਇਕ ਹੋਰ

ਪ੍ਰਕਾਸ਼ਨ 'ਪ੍ਰੇਮ ਸੁਮਾਰਗ ਗ੍ਰੰਥ (ਜਿਸ ਦੀ ਸੰਪਾਦਕੀ ਵੀ ਡਾ: ਗੰਡਾ ਸਿੰਘ ਜੀ ਨੇ ਹੀ ਕੀਤੀ ਹੈ) ਵਿਚ ਉਦਾਹਰਨ ਵਜੋਂ ਇਕ ਅਰਦਾਸ ਜੋ ਭਾਈ ਮਨੀ ਸਿੰਘ ਜੀ ਵਲੋਂ ਮਾਤਾ ਜੀ ਨੂੰ ਦਿਲੀ ਭੇਜੀ ਗਈ ਸੀ, ਸੰਪਾਦਕੀ ਨੋਟ ਦੇ ਪੰਨਾ ੭੫-੭੬ ਉਤੇ ਅੰਕਿਤ ਹੈ । ਹਾਲਾਂ ਮੈਂ ਇਸ ਤੇ ਹੋਰ ਵਿਚਾਰ ਕਰਨ ਦੇ ਥਾਂ ਕੇਵਲ ਇਹੋ ਹੀ ਦਸਨਾ ਚਾਹੁੰਦਾ ਹਾਂ, ਕਿ ਭਾਈ ਮਨੀ ਸਿੰਘ ਜੀ ਤੇ ਮਾਤਾ ਜੀ ਦੇ ਚਿਠੀ ਪਤ੍ਰ ਇਕ ਦੂਸਰੇ ਪਾਸ ਆਉਂਦੇ ਜਾਂਦੇ ਰਹਿੰਦੇ ਸਨ । ਇਸ ਤਰ੍ਹਾਂ ਸੰਮਤ ੧੭੬੫ ਤੋਂ ੧੭੯੧ ਦਾ ਉਹ ਸਮਾਂ ਹੈ ਜੋ ਸਿਖ ਇਤਿਹਾਸ ਵਿਚ ਭਾਈ ਮਨੀ ਸਿੰਘ ਤੇ ਮਾਤਾ ਸੁੰਦਰੀ ਜੀ ਤੇ ਸਾਹਿਬ ਦੇਵੀ ਦਾ ਸਮਾਂ ਆਖਿਆ ਜਾ ਸਕਦਾ ਹੈ ।

ਜੇਕਰ ਗੁਰੂ ਸਾਹਿਬ ਕਿਸੇ ਗਰੰਥ ਜਾਂ ਖਾਲਸੇ ਨੂੰ ਗੁਰਆਈ ਬਖਸ਼ ਜਾਂਦੇ ਤਾਂ ਇਹਨਾਂ ਉਤੇ ਨਿਸਚੇ ਹੀ ਗੁਰੂ ਕਾ ਹੁਕਮ ਵਾਰਦਾ ਹੋਣਾ ਸੀ, ਜਾਂ ਕਿ ਇਹਨਾਂ ਦੇ ਹੁਕਮ ਨਾਮੇ ਵਖ ਵਖ ਥਾਵਾਂ ਦੀਆਂ ਸੰਗਤਾਂ ਨੂੰ ਪਦਾਰਥ ਲੰਗਰ ਵਿਚ ਜਾਂ ਹਜ਼ੂਰ ਭੇਜਨ ਵਾਸਤੇ ਔਣੇ ਸਨ । ਇਹ ਇਕ ਉਹ ਸਵਾਲ ਹੈ ਜਿਸ ਤੇ ਸਾਰੇ ਸਿਖ ਵਿਦਵਾਨਾਂ ਤੇ ਖਾਸ ਕਰਕੇ ਮੇਰੇ ਮਿਤਰ ਗਿਆਨੀ ਜੀ ਨੂੰ ਬੜੇ ਠੰਡੇ ਦਿਮਾਗ ਨਾਲ ਵਿਚਾਰ ਕਰਨ ਦੀ ਲੋੜ ਹੈ । ਕਿਉਂਕਿ ਇਹਨਾਂ ਹੁਕਮ ਨਾਮਿਆਂ ਵਿਚੋਂ ਹੇਠ ਲਿਖੀਆਂ ਮਿਸਾਲਾਂ ਬਹੁਤ ਮਿਲਦੀਆਂ ਹਨ :—

## 'ਹੁਕਮਨਾਮਾਂ ਮਾਤਾ ਸੁੰਦਰੀ ਜੀ'

ਸ੍ਰੀ ਮਾਤਾ ਜੀ ਦੀ ਆਗਿਆ ਹੈ......

ਸਰਬਤ ਸੰਗਤ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਵਾਸੀ ਪਟਨੇ ਕਾ ਗੁਰੂ ਰਖੇਗਾ ਗੁਰੂ ਗੁਰੂ ਜਪਣਾਂ ਜਨਮ ਸਵਾਰਨਾ ੨੦੦) ਦੁਇ ਸੈ ਰੁਪਈਐ ਲੰਗਰ ਕੇ ਖਰਚ ਦੇ ਵਾਸਤੇ ਤੁਸਾਂ ਉਪਰ ਫੁਰਮਾਇਸ਼ ਹੋਈ ਹੈ, ਹੁਕਮ ਦੇਖਦੇ ਹੁੰਡੀ ਕਰਾਇ ਭੇਜਣੀ ਨਿਹਾਲ ਹੋਵਹੁਗੇ, ਤੁਸਾਡੀ ਖਟੀ ਕਮਾਈ ਵਿਚ ਗੁਰੂ ਬਰਕਤ ਪਾਵੇਗਾ ।

ਤੁਸੀ ਮੇਰੇ ਫਰਜੰਦ ਹੋ, ਤੁਸਾਂ ਉਪਰ ਮੇਰੀ ਬਹੁਤ ਖੁਸੀ ਹੈ.........

ਤੁਹਾਡੀ ਸੇਵਾ ਦਰਗਾਹ ਥਾਇ ਪਵੇਗੀ ।

ਸੰਮਤ ੧੭੭੪ ਮਿਤੀ ਕਤਕ ੧੧

ਹੁਕਮ ਨਾਮਾ ਸਾਹਿਬ ਦੇਵਾਂ :—

'ਸ੍ਰੀ ਮਾਤਾ ਜੀ ਦੀ ਆਗਿਆ ਹੈ, ਸ੍ਰਬਤ ਸੰਗਤ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਵਾਸੀ ਪਟਣ ਸੇਖ ਫ਼ਰੀਦ ਕਾ ਵਾ ਗਿਰਦ ਨਿਵਾਹੀ ਕਾ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਵਾਰਨਾਂ ੧੪) ਚਉਦਹ ਰੁਪਯੇ ਤੁਸਾਡੇ ਭਾਈ ਮਾਨ ਸਿੰਘ ਜੀ ਮਾਰਫਤ ਹਜ਼ੂਰ ਪਹੁਤੇ ਬਹੁਤ ਖੁਸ਼ੀ ਹੋਈ, ਅਗੈ ਕਾਰ ਭੇਟ ਸੁਖ ਮਨਤ ਦਸਵੰਧ ਚਲੀਹਾ ਗੋਲਕ ਜੋ ਸ੍ਰੀ ਗੁਰੂ ਜੀਕੇ ਨਮਿਤ ਕੀ ਕੌਡੀ ਦਮੜੀ ਹੋਵੇ ਸੋ ਭਾਈ ਮਾਨ ਸਿੰਘ ਜੀ ਮਾਰਫਤ ਹਜ਼ੂਰ ਭੇਜਣੀ ਨਿਹਾਲ ਹੋਵਹੁਗੇ। ਤੁਸਾਡੀ ਖਟੀ ਕਮਾਈ ਵਿਚ ਗੁਰੂ ਬਰਕਤ ਪਾਵੇਗਾ ਤੁਸੀਂ ਮੇਰੇ ਪੁਤਰ ਫਰਜ਼ੰਦ ਹੋਹੁ ਤੁਸਾਂ ਉਪਰ ਮੇਰੀ ਬਹੁਤ ਖੁਸ਼ੀ ਹੈ।......

ਸੰਮਤ ੧੭੯੧ ਮਿਤੀ ਮਘਰ ੧੭।

ਮਾਤਾ ਸੁੰਦਰੀ ਜੀ ਦਾ ਲਿਖਿਆ ਪਹਿਲਾ ਤੇ ਮਾਤਾ ਸਾਹਿਬ ਦੇਵਾਂ ਜੀ ਦਾ ਲਿਖਿਆ ਆਖਰੀ ਹੁਕਮ ਨਾਮਾ ਮੈਂ ਕੇਵਲ ਬੜਾ ਕੁੰਡਲ ਨਯਾਏ ਅਨੁਸਾਰ ਹੀ ਨਮੂਨੇ ਵਜੋਂ ਪਾਠਕਾਂ ਦੀ ਸੇਵਾ ਵਿਚ ਅੰਕਿਤ ਕਰ ਰਿਹਾ ਹਾਂ।

ਜਦ ਕਿ ਇਹਨਾਂ ਹੁਕਮ ਨਾਮਿਆਂ ਦੇ ਗੁਪਤ ਰਾਜ਼ਾਂ ਬਾਬਤ ਮੇਰੇ ਪਰਮ ਮਿਤਰ ਸ੍ਰ: ਮੇਹਰ ਸਿੰਘ ਜੀ ਕਾਹਨਪੁਰ ਵਾਲੇ ਬੜੀ ਖੋਜ ਪੂਰਵਿਕ ਆਪਣੇ ਮਜ਼ਮੂਨ ਸਤਿਜੁਗ ਵਿਚ ਦੇ ਰਹੇ ਹਨ। ਪਾਠਕ ਇਹਨਾਂ ਨੂੰ ਜ਼ਰੂਰ ਪੜ੍ਹਿਆ ਕਰਨ ਇਹਨਾਂ ਵਿਚੋਂ ਸ੍ਰੀ ਕਲਗੀ ਧਰ ਜੀ ਨਦੇੜ ਤੋਂ ਬਾਦ ਦੇ ਅਗਿਆਤ ਵਾਸ ਵਾਲੇ ਸਮੇਂ ਦੀ ਕਾਫ਼ੀ ਸੋਧ ਮਿਲੀ ਮਿਲਦੀ ਹੈ।

ਮੇਰਾ ਤਾਂ ਉਪਰੋਕਤ ਨੀਸਾਣ ਤੇ ਹੁਕਮਨਾਮੇ ਪੁਸਤਕ ਦੇ ਦੋ ਉਦਾਹਰਣ ਪੇਸ਼ ਕਰਨ ਦਾ ਹਾਲਾਂ ਇਤਨਾਂ ਹੀ ਭਾਵ ਹੈ, ਕਿ ੧੭੬੫ ਤੋਂ ਲੈ ਕੇ ੧੭੯੧ ਤਕ ਗੁਰੂ ਅਤੇ ਸਿਖ ਦਾ ਸਬੰਧ ਅਨਟੁਟ ਹੀ ਚਲਿਆ ਆਉਂਦਾ ਰਿਹਾ ਹੈ, ਕਿਉਂਕਿ ਇਹਨਾਂ ਉਪਰੋਕਤ ਕਿਸਮ ਦੇ ਹੁਕਮ ਨਾਮਿਆਂ ਅਨੁਸਾਰ ਪੂਜ ਸ੍ਰੀ ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਵਾਂ ਜੀ ਸਿਖਾਂ ਪਾਸੋਂ ਬਕਾਇਦਾ ਪੂਜਾ ਪ੍ਰਤਿਸ਼ਟਾ ਇਤਬਾਰੀ ਸਿਖਾਂ ਦੁਆਰਾ ਮੰਗਵਾਉਂਦੇ ਰਹੇ ਹਨ। ਅਤੇ ਸਿਖਾਂ ਨੂੰ ਬਕਾਇਦਾ ਅਸ਼ੀਰ ਵਾਦਾਂ ਲਿਖ ਲਿਖ ਕੇ ਭੇਜਦੇ ਰਹੇ ਹਨ।

ਹੋ ਸਕਦਾ ਹੈ ਕਿ ਮੇਰੀ ਸਮਝ ਵਿਚ ਉਪਰੋਕਤ ਹੁਕਮ ਨਾਮਿਆਂ ਵਾਲਾ ਫਾਰਮੂਲਾ ਨਾ ਆਇਆ ਹੋਵੇ। ਪਰ ਜੇ ਗੁਰੂ ਘਰ ਵਿਚ ਚਲੀ ਆਉਂਦੀ ਪ੍ਰੰਪਰਾ ਅਨੁਸਾਰ ਪੂਜਯ ਮਾਤਾ ਜੀ ਹੁਕਮ ਦੇ ਕੇ ਸਭ ਇਲਾਕਿਆਂ ਦੀ ਸੰਗਤ ਪਾਸੋਂ ਹੁਕਮ ਦੇਕੇ ਦਸਵੰਧ, ਪੂਜਾ ਤੇ ਮਨਤ ਬਦਸਤੂਰ ਮੰਗਵਾਉਂਦੇ ਰਹੇ ਹਨ, ਤਾਂ ੨੫-੨੬ ਵਰਿਹਾਂ ਤਕ ਦਾ ਇਕ ਉਹ ਖਪਾ ਹੈ ਜਿਸ ਵਿਚ ਹੋਰ ਕਿਸੇ ਗ੍ਰੰਥ ਜਾਂ ਪੰਥ ਦੀ ਗੁਰਿਆਈ ਦਾ ਸੁਆਲ ਹੀ ਪੈਦਾ ਨਹੀਂ ਹੋ ਸਕਦਾ, ਕਿਉਂਕਿ ਪੂਜਯ ਮਾਤਾ ਜੀ ਸਿਖਾਂ ਨੂੰ ਹੁਕਮ ਨਾਮੇ ਘਲਦੀਆਂ ਰਹੀਆਂ ਹਨ, ਤੇ ਸਿਖ ਸ਼ਰਧਾ ਪੂਰਵਿਕ ਦਸਵੰਧ ਤੇ ਮਨਤ ਦੀ ਪੂਜਾ ਉਨ੍ਹਾਂ ਨੂੰ ਭੇਜਦੇ ਰਹੇ ਹਨ।

ਇਹਨਾਂ ਵਰਿਹਾਂ ਵਿਚ ਕਿਤੇ ਇਕ ਵਾਰੀ ਵੀ ਇਸ ਗਲ ਦਾ ਸਬੂਤ ਨਹੀਂ ਮਿਲਦਾ ਕਿ ਗਰੰਥ ਗੁਰੂ ਜਾਂ ਪੰਥ ਗੁਰੂ ਵਲੋਂ ਇਹ ਇਤਰਾਜ਼ ਉਠਾਇਆ ਗਿਆ ਕਿ ਗਰੰਥ ਤੇ ਪੰਥ ਅਸਕੇ ਥਾਂ ਬਿਰਾਜ ਮਾਨ ਹਨ ਤੇ ਦਸਵੰਧ ਮੰਨਤ ਤੇ ਪੂਜਾ ਤੁਸੀਂ ਮੰਗਵਾ ਰਹੇ ਹੋ। ਤੁਹਾਡਾ ਸੰਗਤ ਨੂੰ ਹੁਮਕ ਨਾਮੇ ਲਿਖਣ ਦਾ ਹੁਣ ਕੀ ਹਕ ਹੈ।

ਫਿਰ ਜਾਂ ਇਹਨਾਂ ਮਾਤਾਵਾਂ ਕੋਲ ਗੁਰੂ ਦੇ ਥਾਂ ਕੋਈ ਗਰੰਥ ਸਾਹਿਬ ਹੀ ਹੁੰਦਾ ਜਿਸਦਾ ਵਾਸਤਾ ਪਾਕੇ ਇਹ ਪੂਜਾ ਮੰਗਵਾਉਂਦੀਆਂ ਰਹੀਆਂ ਹੋਣ ਜਿਸ ਤੋਂ ਕਮ ਅਜ਼ ਕਮ ਦੁਨੀਆਂ ਨੂੰ ਇਹ ਪਤਾ ਲਗ ਜਾਂਦਾ ਕਿ ੨੫-੨੬ ਵਰ੍ਹੇ ਇਹ ਮਾਇਆ ਗਰੰਥ ਗੁਰੂ ਦੀ ਤਾਬਿਆ ਰਹਿਕੇ ਪੂਜਾ ਲੈਂਦੀਆਂ ਰਹੀਆਂ ਹਨ ਅਤੇ ਉਹਨਾਂ ਤੋਂ ਬਾਦ ਉਹ ਪੰਥ ਨੂੰ ਇਸਦੀ ਤਾਬਿਆ ਪੂਜਾ ਲੈਣ ਵਾਸਤੇ ਮੁਕਰਰ ਕਰ ਗਈਆਂ ਸਨ ਜੇ ਇਸ ਗਲ ਦਾ ਕੋਈ ਸਬੂਤ ਨਹੀਂ ਤਾਂ ਫਿਰ ਉਹ ਕਿਸ ਕਿਸਮ ਦੀ ਗੁਰਿਆਈ ਸੀ ਜਿਹੜੀ ਭਾਈ ਮਨੀ ਸਿੰਘ ਜੀ ਜਾਂ ਜਥੇਦਾਰ ਪ੍ਰਤਾਪ ਸਿੰਘ ਦੇ ਲਿਖਣ ਅਨੁਸਾਰ ਸ੍ਰੀ ਦਸਮੇਸ਼ ਜੀ ਸੰਮਤ ੧੭੫੬ ਜਾਂ ੧੭੬੫ ਵਿਚ ਖਾਲਸੇ ਨੂੰ ਦੇ ਗਏ ਕਿਉਂਕਿ ੨੫-੨੬ ਵਰ੍ਹੇ ਹੁਕਮ ਨਾਮੇ ਤਾਂ ਮਾਤਾ ਜੀ ਖਾਲਸੇ ਨੂੰ ਜਾਰੀ ਕਰਦੀਆਂ ਰਹੀਆਂ ?

ਕੀ ਆਖਿਆ ਜਾਵੇ ਗਿਆਨੀ ਜੀ ਵਰਗੇ ਵਿਦਵਾਨਾਂ ਦੀਆਂ ਬੇ-ਤੁਕੀਆਂ ਦਲੀਲਾਂ ਬਾਬਤ ?

**ਮੁੜ ਆਨੇ ਵਾਲੀ ਥਾਂ ਤੇ :—**

ਇਸ ਤੋਂ ਅਗੋਂ ਚਲਕੇ ਮੇਰੇ ਬਜ਼ੁਰਗ ਜਥੇਦਾਰ ਜੀ ਅਪਨੀ ਬੇ-ਤੁਕੀ ਦਲੀਲ ਬਾਜ਼ੀ ਨੂੰ ਠੀਕ ਸਾਬਤ ਕਰਨ ਵਾਸਤੇ ਸ੍ਰੀ ਸ਼ਿਵ ਲਾਲ ਜੀ ਵਲੋਂ ਘੁਮ ਘੁਮਾਕੇ ਫਿਰ ਨਾਮਧਾਰੀ ਸਿਧਾਂਤ ਵਾਲੇ ਪਾਸੇ ਹੀ ਆਉਂਦੇ ਹੋਏ ਲਿਖਦੇ ਹਨ।

ਬਾਕੀ ਰਹੀ ਨਾਮਧਾਰੀਆਂ ਦੀ ਗਲ ਉਹ ਬਾਬਾ ਬਾਲਕ ਸਿੰਘ ਦੇ ਗੁਰੂ ਡਮ ਨੂੰ ਸਿਧ ਕਰਨ ਲਈ ਗਲਤ ਬਿਆਨੀ ਕਰਦੇ ਹਨ। ਉਹਨਾਂ ਦਾ ਸਨਬੰਧ ਇਤਿਹਾ-ਸਕ ਤੌਰ ਤੇ ਦਸਮ ਪਾਤਸ਼ਾਹ ਨਾਲ ਕਿਸੇ ਸੂਰਤ ਨਹੀਂ ਜੁੜਦਾ।

ਜਦ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਗੁਰਮੰਤ੍ਰ ਦੇਣ ਤੇ ਅੰਮ੍ਰਿਤ ਛਕ ਉਣ ਦਾ ਅਧਿਕਾਰ ਦੇ ਦਿਤਾ ਉਸਦੇ ਬਾਦ ਕਿਸੇ ਹੋਰ ਗੁਰੂ ਥਾਪਣ ਦਾ ਸਵਾਲ ਹੀ ਨਹੀਂ ਪੈਦਾ ਹੁੰਦਾ। (ਗਿਆਨ ਅੰਮ੍ਰਿਤ ਜੂਨ ੧੯੭੧)

ਨੰ: ੧—ਉਪਰ ਵਾਲੇ ਪੈਰੇ ਵਿਚ ਗਿਆਨੀ ਜੀ ਨੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਗੁਰੂ ਆਖਕੇ ਇਹਨਾਂ ਨੂੰ ਸ੍ਰੀ ਦਸ਼ਮੇਸ਼ ਜੀ ਦਾ ਜਾਨਸ਼ੀਨ ਮੰਨਣ ਦੇ ਵਿਚ ਗਲਤ ਬਿਆਨੀ ਦਾ ਜੋ ਦੋਸ਼ ਨਾਮਧਾਰੀਆਂ ਉਤੇ ਲਾਇਆ ਹੈ, ਬੜਾ ਚੰਗਾ ਹੁੰਦਾ ਇਹ ਦੋਸ਼ ਜਥੇਦਾਰ ਜੀ ਗੁਰੂ ਨਾਨਕ ਜੀ ਉਤੇ ਅਰੋਪਤ ਕਰਦੇ, ਜਿਹਨਾਂ ਨੇ ਅਜ ਤੋਂ ਸਾਢੇ ਚਾਰ ਸੌ ਸਾਲ ਦੇ ਕਰੀਬ ਬੀਤੇ ਸਮੇਂ ਪਹਿਲਾਂ ਮਕੇ ਮਦੀਨੇ ਦੇ ਦੌਰੇ ਸਮੇਂ ਰੁਕਨਦੀਨ ਆਦਿਕ ਹਾਜੀਆਂ ਨਾਲ ਗੋਸ਼ਟ ਕਰਦਿਆਂ ਆਪਣੇ ਕਾਇਮ ਕੀਤੇ ਰਾਜ ਦੀ ਪੁਜ਼ੀਸ਼ਨ ਦਸਦਿਆਂ ਫੁਰਮਾਇਆ ਸੀ :—

"ਗੁਜਰੇ ਨੂੰ ਸਲਵਾਤ ਹੈ ਜੋ ਤਿਸ ਪਰ ਬੈਠੇ ਹੋਰ।
ਮਰਦਾ ਹੋਇਆ ਬਹਾਇ ਜਾਇ ਫਿਰ ਹੋਏ ਸਵਾਯਾ ਜੋਰ।
ਕਰਕੇ ਆਪ ਬਰਾਬਰੀ ਚਾੜ ਬਹਾਏ ਤਖਤ।
ਦੇਵੇ ਟਿਕਾ ਹਥੀਂ ਆਪਣੀ ਦੇ ਸਵਾਈ ਬਖਤ।
ਅਟਕੇ ਮਜ਼ਬ ਨਾ ਫੇਰ ਤਿਸ। ਹੋਏ ਬੈਠੇ ਇਕ ਸਰੂਪ।
ਇਕ ਜੋਤ ਦੋਇ ਮੂਰਤੀ ਸ਼ਕ ਨ ਕਰੇ ਸਪੂਤ।
ਨਾਨਕ ਰਾਜ ਚਲਾਇਆ ਸਚ ਨੀਵ ਸਤਾਣੀ ਦੇਇ।
ਹਲੇ ਨਾ ਹਲਾਈ ਕਿਸੇ ਦੀ ਖਸ ਨਾ ਕੋਈ ਲੇਇ।

ਖਾਲੀ ਤਖਤ ਨਾ ਰਹੇ ਕਦ ਮਹਾਂ ਪੁਰਖ ਹੈ ਜੋਇ ।
ਸਵਾਈ ਤੇ ਸਵਾਈਆ ਜਾਮੇ ਪਹਿਰੇ ਸੋਇ ।
ਦੀਵੇ ਤੇ ਦੀਵਾ ਬਲੇ ਜੋਤੀ ਘਟ ਨਾ ਜਾਇ ।
ਪੀਰ ਮੁਰੀਦ ਬਰਾਬਰੀ ਨਾਨਕ ਸਚ ਅਲਾਇ ।

(ਜਨਮ ਸਾਖੀ ਭਾਈ ਬਾਲੇ ਵਾਲੀ ਮਦੀਨੇ ਦੀ ਸਾਖੀ ਪੰਨਾ ੨੦੬)

ਇਸ ਤੋਂ ਬਾਦ ਫਿਰ ਕਰਤਾਰਪੁਰ ਰਾਵੀ ਦੇ ਕਿਨਾਰੇ ਅਜਿਤੇ ਰੰਧਾਵੇ ਨਾਲ ਗੋਸ਼ਟ ਕਰ ਉਸਨੂੰ ਸੰਬੋਧਨ ਕੀਤਾ ਕਿ :—

ਬਚਾ ਅਜਿਤਿਆ

ਕਈ ਹੁਜਤੀ ਕਰੈ ਕਿ ਕੀ ਪ੍ਰਮੇਸ਼ਰ ਭੀ ਮਨੁੱਖ ਦੇ ਜਾਮੇ ਵਿਚ ਆਇਆ ਹੈ, ਜੋ ਮਨੁੱਖ ਦੀ ਪੈਰੀਂ ਪਈਏ.. ......

ਇਸੇ ਗੋਸ਼ਟੀ ਵਿਚ ਅਗੇ ਚਲਕੇ ਗੁਰੂ ਜੀ ਦਸਦੇ ਹਨ ।

ਬਚਾ ਅਜਿਤਿਆ :—

ਜਾਂ ਦਸਵਾਂ ਜਾਮਾਂ ਪਹਿਰਸਾਂ ਵਰਤੇ ਧੁੰਧੂ ਕਾਰ ।
ਭਾਰੀ ਸਾਂਗ ਵਰਤਾਇਸੀ ਫਿਟ ਜਾਇ ਸੰਸਾਰ ।
ਮੰਨੇ ਹੁਕਮ ਜੋ ਬਖਸ਼ੀਐ ਨਾ ਸੋ ਹੋਇ ਖੁਆਰ ।
ਨਾਨਕ ਸਚਾ ਪਾਤਸ਼ਾਹ ਕਿਨੇ ਨਾ ਪਾਇਓ ਪਾਰ ।

ਤਾਂ ਫੇਰ ਅਜਿਤੇ ਅਰਦਾਸ ਕੀਤੀ, ਸਚੇ ਪਾਤਸ਼ਾਹ ਆਗੈ ਸਾਂਗ ਬਖਸ਼ੀਐ ਜੀ ।.........

ਤਾਂ ਬੋਲਣਾ ਹੋਇਆ ਜਾਂ ਦਸਵਾਂ ਜਾਮਾਂ ਗੁਰੂ ਬਦਲੇਗਾ ਤਾ ਇਹ ਸਾਂਗ ਬਖਸੀਏਗਾ ।.........

ਤਾਂ ਬਚਨ ਹੋਇਆ ਤੈਂ ਜੋ ਪੁਛਿਆ ਹੈ ਕਿਉਂ ਕਰ ਵਰਤਾਰਾ ਵਰਤੇਗਾ ।

ਸੋ ਭਾਈ ਜਬ ਦਸਮਾਂ ਜਾਮਾਂ ਹੋਵੇਗਾ......
...ਤੇ ਯਾਰਵਾਂ ਗੁਪਤ ਵਰਤੇਗਾ, ਤਿਸ ਤੇ ਪਿਛੇ ਆਪੋ ਆਪਣੀ ਹੋਦੇ ਕਰ ਵਰਤੇਗੀ ।

ਅਰ ਕੋਈ ਕਿਸੇ ਕੋ ਬਦੇਗਾ ਨਹੀਂ ਅਰ ਕਿਤਨੇ ਹੀ ਪੰਥ ਗੁਰੂ ਘਰ ਵਿਚੋਂ ਨਿਕਲਣਗੇ ਐਸੀ ਕਲਾ ਵਰਤੇਗੀ। ੧੪੫

ਜਨਮ ਸਾਖੀ ਭਾਈ ਬਾਲੇ
ਅਜਿਤੇ ਰੰਧਾਵੇ ਦੀ ਗੋਸ਼ਟ।

## ਸ੍ਰੀ ਦਸਮੇਸ਼ ਜੀ ਦੇ ਭਵਿਖਤ ਵਾਕ :—

ਕਿਸੇ ਵੀ ਮਹਾਂ ਪੁਰਸ਼ ਅਥਵਾ ਗੁਰੂ ਪੀਰ ਦੇ ਬਚਨਾਂ ਉਤੇ ਵਿਸ਼ਵਾਸ਼ ਕਰਨਾ ਜਾਂ ਨਾਂ ਕਰਨਾ ਇਕ ਵਖਰੀ ਗਲ ਹੈ, ਪਰ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਭਵਿਖਤ ਵਾਕਾਂ ਵਿਚ ਆਪਣੇ ਧਾਰਨ ਕਰਨ ਵਾਲੇ ਯਾਰਵੇਂ ਜਾਮੇ ਦੇ ਗੁਪਤ ਰੂਪ ਰਹਿਣ ਦੇ ਸੰਕੇਤ ਦਿਤੇ ਸਨ ਏਸੇ ਹੀ ਤਰ੍ਹਾਂ ਸਾਹਿਬ ਸ੍ਰੀ ਦਸ਼ਮੇਸ਼ ਪਾਤ-ਸ਼ਾਹ ਨੇ ਭਾਈ ਨੰਦ ਸਿੰਘ ਆਦਿਕਾਂ ਦੇ ਪ੍ਰਸ਼ਨ ਕਰਨ ਤੇ 'ਇਸ ਜਾਮੇ ਤੋਂ ਅਗੇ ਆਪਦੇ ਦਰਸ਼ਨ ਕਦੋਂ ਤੇ ਕਿਵੇਂ ਹੋਣਗੇ। ਤਾਂ ਹਜ਼ੂਰ ਨੇ ਹੁਕਮ ਕੀਤਾ ਸੀ ਕਿ :—

ਬੇਰ ਗਿਆਰਵੀਂ ਹਮ ਚਲ ਆਵਹਿ, ਤਿਸਤੇ ਕੋ ਇਕ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ, ਕਰਹੂੰ ਸੰਭਾਲਣ ਮੈਂ ਤਿਸ ਬੇਰੀ।

(ਵਿਸਥਾਰ ਵਾਸਤੇ ਵੇਖੋ ਸੂਰਜ ਪ੍ਰਕਾਸ਼ ਰੁਤ ਪੰਜਵੀਂ ਅੰਤੂ ੩੮)

ਨਾਮਧਾਰੀ ਪੰਥ ਇਹਨਾਂ ਗੁਰੂ ਹੁਕਮਾਂ ਦੇ ਅਧਾਰ ਅਤੇ ਗੁਰਬਾਣੀ ਵਿਚ ਲਿਖੇ ਅਨੇਕਾਂ ਥਾਵਾਂ ਤੇ ਵਿਅਕਤੀ ਗਤ ਸਤਿਗੁਰੂ ਲਖਸ਼ਾਂ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਨਾਨਕ ਤਖਤ ਦੇ ਯਾਰਵਾਂ ਤਖਤ ਨਸ਼ੀਨ ਸਤਿਗੁਰੂ ਮੰਨਦੇ ਹਨ ਗੁਰ ਬਾਣੀ ਵਿਚ ਇਹ ਗਲ ਚੰਗੀ ਤਰ੍ਹਾਂ ਸਪਸ਼ਟ ਕੀਤੀ ਹੋਈ ਹੈ ਕਿ :—

ਸਤਿ ਪੁਰਖ ਜਿਨਿ ਜਾਨਿਆ, ਸਤਿਗੁਰ ਤਿਸਕਾ ਨਾਉ।
ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਣ ਗਾਉ।

(ਸੁਖਮਨੀ ਮ: ੫)

ਸਗੋਂ ਵਿਅਗਤੀਗਤ ਗੁਰੂਆਂ ਦੀ ਹੋਂਦ ਨੂੰ ਸਤਿਗੁਰੂ ਰਾਮ ਦਾਸ ਜੀ ਨੇ ਆਮ ਪ੍ਰੰਪਰਾ ਅਨੁਸਾਰ ਗੁਰੂ ਪ੍ਰੰਪਰਾ ਨੂੰ ਵੀ ਇਕ ਪੀੜ੍ਹੀ (ਪ੍ਰਣਾਲੀ) ਦੇ ਸ਼ਬਦਾਂ ਨਾਲ ਜੋੜਿਆ ਹੋਇਆ ਹੈ। ਜਿਹਾ ਕਿ :

'ਹਰਿ ਜੁਗਹਿ ਜੁਗ ਜੁਗਾਹ ਜੁਗੇ, ਸਦਿ ਪੀੜ੍ਹੀ ਗੁਰੂ ਚਲੰਦੀ'

ਜਦ ਉਪਰੋਕਤ ਵਾਕਾਂ ਵਿਚੋਂ ਗੁਰੂ ਜੀ ਨੂੰ ਦੁਨੀਆਵੀ ਪੀੜ੍ਹੀ ਦੀ ਵਰਾਸਤ ਦਾ ਝਗੜਾ ਚਲ ਪੈਣ ਦਾ ਕੁਝ ਸੰਸਾ ਪੈਂਦਾ ਨਜ਼ਰ ਆਇਆ ਤਾਂ ਮਰਯਾਦਾ ਪੁਰਸ਼ੋ-ਤਮ ਸਤਿਗੁਰੂ ਜੀ ਨੇ ਅਗਲੀਆਂ ਪੰਕਤੀਆਂ ਵਿਚ ਉਸ ਦਾ ਸਪਸ਼ਟੀ ਕਰਨ ਚੰਗੀ ਤਰ੍ਹਾਂ ਕਰ ਦਿਤਾ ਜਿਹਾ ਕਿ :—

ਜੁਗ ਜਗ ਪੀੜੀ ਚਲੇ ਸਤਿਗੁਰ ਕੀ,
ਜਿਨੀ ਗੁਰਮੁਖ ਨਾਮ ਧਿਆਇਆ ।

ਤੇ ਸਗੋਂ ਸਿਖਾਂ ਦੇ ਵਿਸ਼ਵਾਸ਼ ਨੂੰ ਹੋਰ ਪਕਾ ਕਰਨ ਵਾਸਤੇ ਲਿਖਿਆ ਹੈ ਕਿ :—

ਹਰਿ ਪੁਰਖੁ ਨਾ ਕਬਹੀ ਬਿਨਸੈ ਜਾਵੈ ।
ਨਿਤ ਦੇਵੈ ਚੜੈ ਸਵਾਇਆ ।

(ਸ੍ਰੀ ਰਾਗ ਛੰਤ ਮ: ੪)

ਇਤ ਆਦਿਕ ਗੁਰੂ ਵਾਕ ਉਸੇ ਜਗਿਆਸੂ ਸਿਖ ਵਾਸਤੇ ਹਨ । ਜਿਸਨੇ ਇਹਨਾਂ ਨੂੰ ਰਬੀ ਹੁਕਮ ਸਮਾਨ ਸਮਝਿਆ ਹੋਵੇ । ਪਰ ਤਰਕ ਵਾਦੀ ਆਦਮੀ ਉਤੇ ਇਹਨਾਂ ਗੁਰੂ ਵਾਕਾਂ ਦਾ ਕਦੇ ਵੀ ਕੋਈ ਅਸਰ ਨਹੀਂ ਹੋ ਸਕਦਾ ।

ਨਾਮਧਾਰੀ ਪੰਥ ਤੋਂ ਇਲਾਵਾ ਜਿਹੜੀਆਂ ਸਿਖ ਸੰਸਥਾਵਾਂ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਥਾਂ ਸ੍ਰੀ ਆਦਿ ਗਰੰਥ ਸਾਹਿਬ ਜਾਂ ਹੋਰ ਕਿਸੇ ਵਿਅਕਤੀ ਨੂੰ ਯਾਰਵਾਂ ਗੁਰੂ ਤਸਵਰ ਕਰਦੀਆਂ ਹਨ ਉਹਨਾਂ ਨੂੰ ਆਪਣੇ ਖਿਆਲ ਮੁਬਾਰਿਕ ਹੋਣ, ਪਰ ਇਤਿਹਾਸਕ ਕਸਵਟੀ ਉਤੇ ਉਹਨਾਂ ਸਜਨਾਂ ਦੀ ਇਹ ਮਨ ਘੜਤ ਗੁਰੂ ਪ੍ਰੰਪਰਾ ਕਿਸੇ ਤਰ੍ਹਾਂ ਵੀ ਪੂਰੀ ਨਹੀਂ ਉਤਰਦੀ । ਕਿਉਂਕਿ ਗੁਰੂ ਨਾਨਕ ਤੇ ਸ੍ਰੀ ਦਸ਼ਮੇਸ਼ ਜੀ ਦੇ ਕਥਨ ਅਨੁਸਾਰ ਯਾਰਵਾਂ ਜਾਮਾਂ ਆਮ ਲੋਕਾਂ ਤੋਂ ਗੁਪਤ ਰਹਿਣਾ ਸੀ ਅਰ ਏਸੇ ਪ੍ਰੋਗਰਾਮ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਬਾਵਜੂਦ ਸਾਰੀਆਂ ਗੁਰੂ ਸ਼ਕਤੀਆਂ ਹੋਣ ਦੇ ਵੀ ਪੂਰਵੰਸ਼ੀ ਸਤਿਗੁਰਾਂ ਦੀ ਦਸੀ ਮਰਯਾਦਾ ਦਾ ਪਾਲਣ ਕਰਦਿਆਂ ਅਪਨਾ ਸਾਰਾ ਜੀਵਨ ਸਾਧਾਰਨ ਬ੍ਰਿਤੀ ਵਿਚ ਹੀ ਬਤੀਤ ਕੀਤਾ ।

ਸ੍ਰੀ ਗੁਰੂ ਬਾਲਕ ਸਿੰਘ ਜੀ ਦੀਆਂ ਗੁਰਤਵ ਸ਼ਕਤੀਆਂ ਦਾ ਸੰਕੇਤ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚੋਂ ਇਸ ਤਰ੍ਹਾਂ ਮਿਲਦਾ ਹੈ :—

ਹੋਏ ਸਿੰਘ ਬਾਲਕ ਪਿਗੰਬਰੋਂ ਕੇ ਪਾਲਕ ਥੇ
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈ
ਤਾਲਕ ਰਖਾਤਏਕ ਖਾਲਸਾ ਸੇ ਸਾਲਕ ਸੋ
ਗਾਲਕ ਬਿਕਾਰਨ ਕੋ ਚਾਲਕ ਵੈਰਾਗੀ ਹੈ
ਹਜਰੋ ਮੇਂ ਆਦਿ ਫੇਰ ਭਗਤੀ ਦਿਦਾਇ ਨਾਮ
ਦਾਇ ਲੱਗ ਤਾਰੇ ਥੇ ਅਪਾਰੇ ਬਡਭਾਗੀ ਹੈ
ਰਾਮ ਸਿੰਘ ਰਾਮ ਰੂਪ ਅੰਸ਼ ਅਵਤਾਰ ਖੂਪ
ਪਾਈ ਪਦਵੀ ਅਨੂਪ ਜੋਤ ਜਗ ਮਾਗੀ ਹੈ।

(ਪੰਥ ਪ੍ਰਕਾਸ਼ ਪ੍ਰਕਾਸ਼ਤ ਭਾਸ਼ਾ ਵਿਭਾਗ
ਪੰਜਾਬ ਪੰਨਾ ੧੨੬੭)

ਉਪਰੋਕਤ ਲਿਖਿਆ ਕਬਿਤ ਉਸ ਪੰਥ ਪ੍ਰਕਾਸ਼ ਵਿਚ ਦਰਜ ਹੈ ਜਿਸਨੂੰ ਸਿੰਘ ਸਭਾ ਦੀ ਇਤਿਹਾਸ ਵਿਗਾੜੂ ਕਮੇਟੀ ਨੇ ਗਿਆਨੀ ਜੀ ਦੇ ਪਹਿਲੇ ਖਰੜਿਆਂ ਦੀ ਚੰਗੀ ਤਰ੍ਹਾਂ ਕਾਂਟ ਛਾਂਟ ਕਰਕੇ ਪ੍ਰਕਾਸ਼ਤ ਕਰਵਾਇਆ।

ਇਸ ਕਬਿਤ ਨੂੰ ਪੜ੍ਹਕੇ ਪਾਠਕ ਆਪ ਹੀ ਵਿਚਾਰ ਲੈਣ ਕਿ ਉਹ ਕਿਹੜੀ ਸਿਫ਼ਤ ਹੈ ਜਿਹੜੀ ਇਹਨਾਂ ਇਤਿਹਾਸ ਵਿਗਾੜੂ ਸਜਨਾਂ ਪਾਸੋਂ ਗੁਰੂ ਬਾਲਕ ਸਿੰਘ ਜੀ ਦੇ ਪੂਰਨ ਗੁਰੂ ਅਵਤਾਰ ਸਿਧ ਕਰਨ ਵਾਸਤੇ ਲਿਖਣੋਂ ਰਹਿ ਗਈ ਹੋਵੇ। ਪਰ ਫਿਰ ਵੀ ਜੋ ਆਦਮੀ ਆਪਣੇ ਵਡਕਿਆਂ ਦੀ ਗਲ ਪੜ੍ਹਕੇ ਉਸਨੂੰ ਨਜ਼ਰ ਅੰਦਾਜ਼ ਕਰ ਛਡੇ ਉਸਦਾ ਕੀ ਇਲਾਜ ਹੈ ?

ਬੜਾ ਚੰਗਾ ਹੋਵੇ ਜੇ ਜਥੇਦਾਰ ਪ੍ਰਤਾਪ ਸਿੰਘ ਜੀ ਆਪਣੀ ਵਿਦਵਤਾ ਦੁਆਰਾ ਉਪਰੋਕਤ ਕਬਿਤ ਦੀ ਵਿਆਖਿਆ ਕਰਕੇ ਦਸ ਦੇਣ ਕਿ ਇਸ ਕਬਿਤ ਵਿਚ ਫਲਾਣੇ ਪਦ ਦੇ ਅਨੁਸਾਰ ਗੁਰੂ ਬਾਲਕ ਸਿੰਘ ਜੀ ਨੂੰ ਸਤਿਗੁਰੂ ਦੀ ਪਦਵੀ ਨਹੀਂ ਦਿਤੀ ਜਾ ਸਕਦੀ ਅਤੇ ਇਹਨਾਂ ਦੇ ਥਾਂ ਅਮਕੀ ਵਿਅਕਤੀ ਨੂੰ ਗੁਰੂ ਆਖਿਆ ਜਾਣਾ ਚਾਹੀਦਾ ਹੈ। ਕਿਉਂਕਿ ਉਸ ਵਿਅਕਤੀ ਜਾਂ ਵਸਤੂ ਵਿਚ ਗੁਰੂ ਬਾਲਕ ਸਿੰਘ ਜੀ ਨਾਲੋਂ ਇਹ ਵਾਧਾ ਸੀ ?

ਉਪਰੋਕਤ ਉਦਾਹਰਨਾਂ ਪੇਸ਼ ਕਰਨ ਤੋਂ ਮੇਰਾ ਮਤਲਬ ਗਿਆਨੀ ਜੀ ਨੂੰ ਇਹ

ਦਸਣਾ ਹੈ ਕਿ ਨਾਮਧਾਰੀ ਪੰਥ ਤਾਂ ਇਹਨਾਂ ਗੁਰੂ ਆਸ਼ਿਆਂ ਦੇ ਲਿੰਕ ਨਾਲ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਗੁਰ ਪ੍ਰਣਾਲੀ ਨਾਲ ਜੋੜਦਾ ਹੈ ਪਰ ਜਿਹਨਾਂ ਕਾਗਜ਼ੀ ਨਕਸ਼ਿਆਂ ਤੇ ਅਨੁਮਾਨਿਕ ਖਿਆਲਾਂ ਨਾਲ ਤੁਸੀਂ ਸ੍ਰੀ ਗੁਰੂ ਦਸ਼ਮੇਸ਼ ਦੀ ਗੁਰੂ ਪ੍ਰਣਾਲੀ ਨੂੰ ਜੋੜਦੇ ਹੋ ਉਹ ਤਾਂ ਥਾਂ ਥਾਂ ਤੋਂ ਟੁਟੀ ਹੋਈ ਹੈ ਇਸਦੇ ਪ੍ਰਮਾਣ ਵਾਸਤੇ ਕਿਸੇ ਇਤਿਹਾਸਕ ਪ੍ਰਮਾਣ ਦੀ ਲੋੜ ਨਹੀਂ, ਸਗੋਂ ਵਰਤਮਾਨ ਕਾਲ ਵਿਚ ਜਥੇਦਾਰ ਜੀ ਆਪ ਹੀ ਆਪਣੇ ਸਾਥੀਆਂ ਸਿਖਾਂ ਦੀ ਹਾਲਤ ਵਲ ਝਾਤੀ ਮਾਰ ਕੇ ਵੇਖ ਲੈਣ ਕਿ ਇਸ ਵਕਤ ਇਹਨਾਂ ਦੀ ਪੁਜੀਸ਼ਨ ਕੀ ਹੈ ਹਾਲਾਂ ਕਿ ਇਹਨਾਂ ਦੇ ਅਕੀਦੇ ਅਨੁਸਾਰ ਸ੍ਰੀ ਗਰੰਥ ਸਾਹਿਬ (ਗੁਰੂ) ਦੀਆਂ ਲਖਾਂ ਬੀੜਾਂ ਮੌਜੂਦ ਹਨ ਤੇ ਅਨੇਕਾਂ ਅਖੰਡ ਪਾਠ ਹੋ ਰਹੇ ਹਨ, ਅਰ ਇਸਦੇ ਨਾਲ ਹੀ ਥਾਂ ਥਾਂ ਪੰਜਾਂ ਪਿਆਰਿਆਂ (ਗੁਰੂਆਂ) ਦੀ ਰਿਵਾਇਤ ਵੀ ਪ੍ਰਚਲਤ ਹੈ, ਅਰ ਵਖ ਵਖ ਅਕਾਲੀ ਦਲ ਚੀਫ ਖ਼ਾਲਸਾ ਤੇ ਹੋਰ ਕਈ ਦੀਵਾਨ ਵੀ ਆਪਣੇ ਆਪ ਨੂੰ ਪੰਥ ਗੁਰੂ ਨਾਲ ਸੰਬੋਧਨ ਕਰਦੇ ਸੁਣੇ ਜਾਂਦੇ ਹਨ।

ਕੀ ਗਿਆਨੀ ਜੀ ਆਪਣੇ ਸਿਧਾਂਤ ਦੀ ਪੁਸ਼ਟੀ ਵਾਸਤੇ ਇਹਨਾਂ ਸਵਾਲਾਂ ਦਾ ਯੋਗ ਉਤਰ ਦੇਣ ਦੀ ਖੇਚਲ ਕਰਨਗੇ ?

ਇਸ ਤੋਂ ਅਗੇ ਚਲਕੇ ਜਥੇਦਾਰ ਜੀ ਨੇ ਪੰਜਾਂ ਪਿਆਰਿਆਂ ਵਾਲੇ ਮਸਲੇ ਨੂੰ ਫਿਰ ਦੁਹਰਾਇਆ ਹੈ ਜਿਹਾ ਕਿ :—

> 'ਜਦ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਗੁਰ ਮੰਤਰ ਤੇ ਅੰਮਰਤ ਛਕਾਉਣ ਦਾ ਅਧਿਕਾਰ ਦੇ ਦਿਤਾ ਉਸਦੇ ਬਾਹਦ ਕਿਸੇ ਹੋਰ ਗੁਰੂ ਥਾਪਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ।
>
> (ਗਿਆਨ ਅੰਮ੍ਰਿਤ ਜੁਲਾਈ ੧੯੭੧)

ਉਪਰੋਕਤ ਵਾਕਾਂ ਦੇ ਸਬੰਧ ਵਿਚ ਮੈਂ ਗਿਆਨੀ ਜੀ ਦਾ ਤੇ ਪਾਠਕਾਂ ਦਾ ਧਿਆਨ ਪਹਿਲਾਂ ਸ੍ਰੀ ਗੁਰੂ ਨਾਨਕ ਜੀ ਦੇ ਸਮੇਂ ਵਲ ਦਿਵਾਉਂਦਾ ਹਾਂ। ਗੁਰੂ ਜੀ ਨੇ ਆਪਣੇ ਪ੍ਰਚਲਤ ਕੀਤੇ ਸਿਧਾਂਤ ਦਾ ਪ੍ਰਚਾਰ ਕਰਨ ਵਾਸਤੇ ਜਿਥੇ ਥਾਂ ਥਾਂ ਨਗਰਾਂ ਵਿਚ ਧਰਮ ਸ਼ਾਲਾਂ ਬਨਵਾਈਆਂ ਉਥੇ ਵਖ ਵਖ ਇਲਾਕਿਆਂ ਵਿਚ ਭਾਈ ਲਾਲੋ ਝੰਡਾ ਬਾਡੀ ਸਾਲਸ ਰਾਇ ਰਾਜਾ ਸੁਧਰ ਸੈਣ, ਘੋਹਾ ਜਟ, ਰਾਜਾ ਸਿਵ ਨਾਭ, ਭਾਈ

ਸਨਮਖ ਦੇਵਲੂਤ ਆਦਿਕਾਂ ਨੂੰ ਵੀ ਗੁਰੂ ਮੰਤ੍ਰ ਤੇ ਚਰਨ ਪਾਹੁਲ ਦੇਣ ਵਾਸਤੇ ਮੰਜੀਆਂ (ਮਸਨਦਾਂ) ਬਖਸ਼ੀਆਂ ।

ਸ੍ਰੀ ਗੁਰੂ ਨਾਨਕ ਜੀ ਦੀ ਇਹ ਰਿਵਾਇਤ ਓਥੇ ਹੀ ਖਤਮ ਨਾ ਹੋਈ ਸਗੋਂ ਸ੍ਰੀ ਗੁਰੂ ਅਮਰ ਦਾਸ ਜੀ ਨੇ ਇਸ ਰਿਵਾਇਤ ਨੂੰ ਪੂਰੀ ਬਕਾਇਦਗੀ ਨਾਲ ਹੋਰ ਅਗੇ ਤੋਰਿਆ । ਜਿਹਾ ਕਿ —

ਦਵੈ ਵਿੰਸ਼ਤ ਦਿਲੀ ਉਮਰਾਵ ।
ਤਿਤੇ ਸਿਖ ਮੰਜੀ ਸੁ ਬਿਠਾਇਵ ।

(ਗੁਰ ਪ੍ਰਤਾਪ ਸੂਰਜ ਰਾਸ ਪਹਿਲੀ)

ਜਿਨ੍ਹਾਂ ਅਧਿਕਾਰੀ ਮਹਾਂ ਪੁਰਸ਼ਾਂ ਨੂੰ ਗੁਰੂ ਸਾਹਿਬਾਂ ਬਾਈ ਮੰਜੀਆਂ ਗੁਰੂ ਦੀਖਿਆ ਤੇ ਚਰਨ ਪਹੁਲ ਵਾਸਤੇ ਬਖਸ਼ੀਆਂ ਮਹਾਨ ਕੋਸ਼ ਵਿਚ ਉਨ੍ਹਾਂ ਦੇ ਨਾਮ ਇਸ ਪਰਕਾਰ ਦਰਜ ਹਨ :—

੧ ਅਲਾ ਯਾਰ ੨ ਸਚਨ ਸਚ ੩ ਸਾਧਾਰਨ ੪ ਸਾਵਨ ਮਲ
੫ ਸੁੱਖਣ ੬ ਹੁੰਦਾਲ ੭ ਕਿਦਾਰੀ ੮ ਖੇੜਾ ੯ ਗੰਗੂ ਸ਼ਾਹ
੧੦ ਦਰਬਾਰੀ ੧੧ ਪਾਰੋ ੧੨ ਫੇਰੂ ੧੩ ਬੂਆਂ ੧੪ ਬੇਨੀ
੧੫ ਮਹੇਸ਼ਾ ੧੬ ਮਾਈ ਦਾਸ ੧੭ ਮੁਰਾਰੀ ੧੮ ਰਾਜਾ ਰਾਮ
੧੯ ਰੰਗ ਸ਼ਾਹ ੨੦ ਮਾਣਿਕ ਚੰਦ ੨੧ ਰੰਗ ਦਾਸ ੨੨ ਲਾਲੋ ।

(ਮਹਾਨ ਕੋਸ਼ ਪੰਨਾ ੬੩੪)

ਇਸ ਤਰ੍ਹਾਂ ਇਹਨਾਂ ਮੰਜੀਆਂ ਦੇ ਅਧਿਕਾਰੀਆਂ ਦਾ ਨਾਮ ਸ੍ਰੀ ਗੁਰੂ ਰਾਮ ਦਾਸ ਜੀ ਦੇ ਵਕਤ ਤੋਂ ਮਸੰਦਾਂ ਦੇ ਰੂਪ ਵਿਚ ਪ੍ਰਚਲਤ ਹੋ ਗਿਆ ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ ਇਤਨੇ ਜ਼ਿਆਦਾ ਮਸੰਦ ਹੋ ਗਏ, ਜਿਨ੍ਹਾਂ ਦੀ ਗਿਣਤੀ ਕਰਨੀ ਮੁਸ਼ਕਿਲ ਹੈ ਸਗੋਂ ਸ੍ਰੀ ਦਸਮੇਸ਼ ਜੀ ਦੇ ਵਕਤ ਜਦੋਂ ਤਕ ਦਸ਼ਮੇਸ਼ ਜੀ ਨੇ ਪੰਜਾਂ ਪਿਆਰਿਆਂ ਦੀ ਸਾਜਨਾਂ ਨ ਕੀਤੀ ਗੁਰ ਮੰਤਰ ਤੇ ਚਰਨ ਪਹੁਲ ਦੇਣ ਦਾ ਕੰਮ ਮਸੰਦ ਹੀ ਕਰਦੇ ਰਹੇ ਅਤੇ ਏਹੋ ਲੋਕ ਹੀ ਗੁਰੂ ਘਰ ਵਾਸਤੇ ਉਗਰਾਹੀ ਕਰਕੇ ਦਸਵੰਧ ਲਿਆਉਂਦੇ ਅਰ ਸਿਖਾਂ ਨੂੰ ਗੁਰੂ ਚਰਨਾਂ ਵਿਚ ਲਿਆਉਣ ਦੀ ਪ੍ਰੇਰਨਾਂ ਕਰਦੇ ਸਨ । ਇਸ ਗਲ ਵਿਚ ਕੋਈ ਸ਼ਕ ਨਹੀਂ ਕਿ ਮਸੰਦਾਂ ਦੀ ਗਿਣਤੀ

ਹਦ ਤੋਂ ਜ਼ਿਆਦਾ ਅਤੇ ਮਸੰਦਾਂ ਵਿਚ ਬਹੁਤ ਸਾਰੀਆਂ ਬੇਨਿਯਮੀਆਂ ਹੋਣ ਕਰਕੇ ਸ੍ਰੀ ਦਸਮੇਸ਼ ਜੀ ਨੇ ਬਹੁਤ ਸਾਰੇ ਬੇਅਸੂਲੇ ਮਸੰਦਾਂ ਨੂੰ ਡੇਹਰਾ ਦੂਨ ਤੇ ਅਨੰਦ ਪੁਰ ਸਾਹਿਬ ਵਿਚ ਤੇਲ ਦੇ ਕੜਾਹਿਆਂ ਵਿਚ ਤਲਵਾਕੇ ਜਹੱਨਮਾਂ ਨੂੰ ਭੇਜ ਦਿਤਾ ਪਰ ਗੁਰੂ ਨਾਨਕ ਦੇ ਸਿਸਟਮ ਨੂੰ ਕਾਇਮ ਰਖਣ ਵਾਸਤੇ ਮਸੰਦਾਂ ਦੀ ਥਾਂ ਕ੍ਰਿਪਾਨ ਪ੍ਰੀਖਯਾ ਕਰ ਕੇ ਪੰਜ ਪਿਆਰੇ ਕਾਇਮ ਕਰ ਦਿਤੇ ਜੋ ਲੋੜ ਪੈਣ ਤੇ ਹਰ ਥਾਂ ਹਰ ਸਮੇਂ ਸਤਿਗੁਰਾਂ ਦੀ ਅਦਮ ਮੌਜੂਦਗੀ ਸਮੇਂ ਅਧਿਕਾਰੀਆਂ ਨੂੰ ਗੁਰ ਮੰਤਰ ਦੇ ਕੇ ਖੰਡੇ ਦਾ ਅੰਮ੍ਰਿਤ ਛਕਾਇਆ ਕਰਨ।

## ਸ੍ਰੀ ਦਸਮੇਸ਼ ਜੀ ਦੇ ਭਵਿਖਤ ਵਾਕ :—

ਉਪ੍ਰੋਕਤ ਉਦਾਹਰਨ ਤੋਂ ਮੈਂ ਆਪਣੇ ਸੁਹਿਰਦ ਪਾਠਕਾਂ, ਇਤਹਾਸਿਕ ਖੋਜੀ ਤੇ ਲਿਖਾਰੀ ਜਥੇਦਾਰ ਜੀ ਤੋਂ ਸਨਿੰਮਰ ਪੁਛਣਾਂ ਚਾਹੁੰਦਾ ਹਾਂ ਕਿ ਜਦੋਂ ਨੌਂਵਾਂ ਸਤਿਗੁਰਾਂ ਅਰ ਕੁਝ ਚਿਰ ਸ੍ਰੀ ਦਸਮੇ ਪਾਤਸ਼ਾਹ ਦੇ ਵਕਤ ਮਸੰਦਾਂ ਨੂੰ ਗੁਰੂ ਮੰਤਰ ਤੇ ਚਰਨ ਪਾਹਲ ਦੇ ਦੇਣ ਦੇ ਅਧਿਕਾਰ ਨਾਲ ਗੁਰੂ ਨਾਨਕ ਦੇ ਤਖਤ ਉਤੇ ਵਿਅਕਤੀਗਤ ਸਤਿਗੁਰੂ ਬਾ ਤਟਤੀਬ ਸ਼ਸ਼ੋਭਿਤ ਹੁੰਦੇ ਆਏ ਸਨ ਤਾਂ ਸ੍ਰੀ ਦਸ਼ਮੇਸ਼ ਜੀ ਵਲੋਂ ਪੰਜਾਂ ਪਿਆਰਿਆਂ ਨੂੰ ਗੁਰ ਮੰਤਰ ਤੇ ਅੰਮ੍ਰਿਤ ਛਕਾਉਣ ਦਾ ਅਧਿਕਾਰ ਦੇ ਦੇਣ ਤੇ ਅਗੋਂ ਕਿਸੇ ਹੋਰ ਸਤਿਗੁਰੂ ਦੀ ਹੋਂਦ ਦਾ ਸਵਾਲ ਕਿਵੇਂ ਖ਼ਤਮ ਹੋ ਗਿਆ। ਕੀ ਸਤਿਗੁਰੂ ਦਾ ਕੰਮ ਕੇਵਲ ਸਿਖਾਂ ਨੂੰ ਮੰਤਰ ਦੇਣਾਂ ਤੇ ਚਰਨ ਪਾਹੁਲ ਜਾਂ ਅੰਮ੍ਰਿਤ ਛਕਾਉਣਾਂ ਹੀ ਹੈ। ਫਰਜ਼ ਕਰੋ ਜੇ ਦਸਮੇਸ਼ ਜੀ ਦਾ ਕੰਮ ਪੰਜ ਪਿਆਰੇ ਸਾਜਣੇ, ਉਨ੍ਹਾਂ ਨੂੰ ਅੰਮ੍ਰਿਤ ਛਕਾਉਣਾਂ ਅਤੇ ਅਗੇ ਵਾਸਤੇ ਇਹ ਅਧਿਕਾਰ ਪੰਜਾਂ ਪਿਆਰਿਆ ਨੂੰ ਦੇਣਾਂ ਹੀ ਸੀ ਤਾਂ ੧੭੫੬ ਤੋਂ ਬਾਦ ਜਿਹੜੇ ਪ੍ਰੋਗਰਾਮ ਗੁਰੂ ਜੀ ਨੇ ਮੁਰੱਤਬ ਕੀਤੇ ਤੇ ਚਮਕੌਰ ਤੇ ਮੁਕਤਸਰ ਆਦਿਕ ਥਾਵਾਂ ਤੇ ਜੰਗ ਜੁਧ ਕਰਕੇ ਦੁਸ਼ਮਣਾਂ ਦੀਆਂ ਅਖਾਂ ਵਿਚ ਘਟਾ ਪਾਇਆ, ਅਥਵਾ ਸਿਖਾਂ ਦਾ ਬੇਦਾਵਾ ਪਾੜਿਆ ਤੇ ਹੋਰ ਕਈ ਚੋਜ ਕਰਕੇ ਗੁਰੂ ਸ਼ਕਤੀ ਦੇ ਕ੍ਰਿਸ਼ਮੇ ਵਿਖਾਲੇ, ਇਹਨਾਂ ਦੇ ਕਰਨ ਦਾ ਕੀ ਮਤਲਬ ਸੀ? ਕਿਉਂਕਿ ਅੰਮਰਿਤ ਛਕਣ ਛਕਾਉਣ ਦਾ ਕੰਮ ਤਾਂ ਉਹ ਮੁਕਾ ਹੀ ਚੁਕੇ ਸਨ। ਅਗੋਂ ਪੰਜ ਪਿਆਰੇ ਕਿਸੇ ਨੂੰ ਅੰਮ੍ਰਿਤ ਛਕਾਉਂਦੇ ਜਾਂ ਨਾ ਛਕਾਉਂਦੇ, ਫਿਰ ਗੁਰੂ ਜੀ ਨੂੰ ੧੭੫੬ ਤੋਂ ਬਾਦ ਸਭ ਦੁਨੀਆਂ ਨਾਲੋਂ ਬਹੁਤੀਆਂ

ਮੁਸੀਬਤਾਂ ਝਾਗਣ ਤੇ ਸਾਰੇ ਪਰਵਾਰ ਨੂੰ ਦੇਸ਼ ਧਰਮ ਉਤੋਂ ਕੁਰਬਾਨ ਕਰਨ ਤੇ ਆਪ ਸੂਲਾਂ ਦੀ ਸੇਜਾ ਉਤੇ ਬਿਰਾਜ ਮਾਨ ਹੋਣ ਦੀ ਕੀ ਲੋੜ ਸੀ, ਕਿਉਂਕਿ ਪੰਜਾਂ ਪਿਆਰਿਆਂ ਦੀ ਸਾਜਨਾਂ ਵੇਲੇ ਤਾਂ ਸਾਰੇ ਸੁਖ ਆਰਾਮ ਕਾਇਮ ਸਨ, ਸਾਰਾ ਪਰਵਾਰ ਫੂਲਾਂ ਦੇ ਹਾਰ ਵਾਂਗ ਪਰਚਾ ਤੇ ਮਹਿਕ ਰਿਹਾ ਸੀ ?

ਕੀ ! ਗਿਆਨੀ ਜੀ ਉਪ੍ਰੋਕਤ ਲਿਖੇ ਭਾਵ ਅਨੁਸਾਰ ਕੋਈ ਇਤਹਾਸਕ ਸਬੂਤ ਦੇ ਸਕਦੇ ਹਨ ਕਿ ਅੰਮਰਿਤ ਛਕਾਉਣ ਤੇ ਪੰਜਾਂ ਪਿਆਰਿਆਂ ਨੂੰ ਅੰਮਰਿਤ ਛਕਾਉਣ ਦੇ ਅਧਿਕਾਰ ਦੇਣ ਤੋਂ ਬਾਦ ਸ੍ਰੀ ਕਲਗੀਧਰ ਜੀ ਦੀ ਗੁਰਤਾ ਵਾਲੀ ਆਪਣੀ ਜ਼ੁਮੇਵਾਰੀ ਖਤਮ ਹੋ ਗਈ ਸੀ ਤੇ ਪਿਛੇ ਲਿਖੇ ਸਾਰੇ ਕੰਮ ਪੰਜਾਂ ਪਿਆਰਿਆਂ ਦੀ ਜ਼ੁਮੇਵਾਰੀ ਹੇਠ ਹੀ ਹੋਏ ਸਨ ? ਹੋਰ ਤਾਂ ਹੋਰ ਜੇ ੧੭੫੬ ਦੇ ਪੰਜਾਂ ਪਿਆਰਿਆਂ ਤੋਂ ਬਾਦ ਹੋਰ ਕਿਸੇ ਗੁਰੂ ਦੀ ਹੋਂਦ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਤਾਂ ਚਮਕੌਰ ਵਿਚ ਉਸ ਪੰਥ ਦੀ ਕੀ ਪੁਜ਼ੀਸ਼ਨ ਸੀ ਜਿਸ ਨੂੰ (ਗਿਆਨੀ ਜੀ ਤੇ ਉਹਨਾਂ ਦੇ ਹਮ ਖਿਆਲੀਆਂ ਦੇ ਆਖਣ ਅਨੁਸਾਰ) ਗੁਰੂ ਜੀ ਨੇ ਗੁਰਤਾ ਦਿਤੀ ਸੀ ? ਅਰ ਫਿਰ ਚਮਕੌਰ ਤੋਂ ਗੁਰਤਾ ਦਾ ਕਿਹੜਾ ਹਿਸਾ ਅਜੇ ਬਚਿਆ ਹੋਇਆ ਸੀ, ਜਿਹੜਾ ਨਦੇੜ ਜਾਕੇ ਸ੍ਰੀ ਗਰੰਥ ਸਾਹਿਬ ਦੇ ਸਪੁਰਦ ਕੀਤਾ ।

> ਗਿਆਨੀ ਜੀ ਦੇ ਲਿਖਣ ਅਨੁਸਾਰ ਜਦੋਂ ਸਾਰੇ ਅਧਿਕਾਰ ਹੀ ਗੁਰੂ ਜੀ ਨੇ ੧ ਵਿਸਾਖ ਸੰਮਤ ੧੭੫੬ ਨੂੰ ਪੰਜਾਂ ਪਿਆਰਿਆਂ ਦੇ ਸਪੁਰਦ ਕਰ ਦਿਤੇ ਸਨ ਤਾਂ ਬਾਦ ਵਿਚ ਇਹਨਾਂ ਦੇ ਆਖਣ ਮੁਤਾਬਿਕ ਸ੍ਰੀ ਗਰੰਥ ਸਾਹਿਬ ਦੇ ਤਾਬਿਆ ਗੁਰੂ ਥਾਪਣ ਦੀ ਹੋਰ ਕੀ ਲੋੜ ਪੈ ਗਈ ਸੀ । ਕਿਉਂਕਿ ਗੁਰਤਵ ਦੀ ਜ਼ੁਮੇਵਾਰੀ ਤੇ ਪੂਰੇ ਅਧਿਕਾਰ ਤਾਂ ਪੰਜਾਂ ਪਿਆਰਿਆਂ ਕੋਲ ਸਨ ?

ਇਸ ਤੋਂ ਅਗੇ ਸਵਾਲ ਪੈਦਾ ਹੁੰਦਾ ਹੈ ਕਿ ਜਿਥੇ ਸਾਰੇ ਗੁਰੂ ਸਾਹਿਬਾਂ ਦੇ ਵਕਤ ਅਨੇਕਾਂ ਮਸੰਦ ਪਿਆਰੇ ਜਾਂ ਪਰਚਾਰਕ ਵਕਤ ਦੇ ਇਕੋ ਇਕ ਵਿਅਕਤੀਗਤ ਸਤਿਗੁਰੂ ਦੇ ਹੁਕਮ ਅੰਦਰ ਰਹਿੰਦੇ, ਗੁਰੂ ਜੀ ਉਨ੍ਹਾਂ ਨੂੰ ਜਿਸ ਪਾਸੇ ਤੋਰਦੇ ਤੁਰਦੇ, ਜੋ ਕੁਝ ਕਰਵਾਉਂਦੇ ਉਹ ਕੁਝ ਕਰਦੇ (ਜੋ ਮਰਯਾਦਾ ਨਾਮਧਾਰੀ ਪੰਥ ਵਿਚ ਅਜ ਵੀ ਇੰਨ ਬਿੰਨ ਉਸੇ ਤਰ੍ਹਾਂ ਹੁੰਦੀ ਚਲੀ ਆ ਰਹੀ ਹੈ)

ਉਥੇ ਅਜ ਵਖ ਵਖ ਤਖਤਾਂ, ਗੁਰਦਵਾਰਿਆਂ ਤੇ ਹੋਰ ਅਸਥਾਨਾਂ ਤੇ ਜਿਥੇ ਵੀ ਕਿਤੇ ਸ੍ਰੀ ਗਰੰਥ ਸਾਹਿਬ ਦਾ ਪਰਕਾਸ਼ ਹੋਵੇ, ਓਥੇ ਹੀ ਵਕਤੀ ਪੰਜ ਪਿਆਰੇ ਆਪ ਹੀ ਤਸੱਵਰ ਕਰਕੇ ਸ੍ਰੀ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਆਪੋ ਆਪਣੀ ਮਰਜ਼ੀ ਦੇ ਪ੍ਰੋਗਰਾਮ ਉਲੀਕੇ ਜਾਂਦੇ ਤੇ ਹੋਰ ਕਈ ਤਰ੍ਹਾਂ ਦੇ ਚੰਗੇ ਮਾੜੇ ਵਿਹਾਰ ਕੀਤੇ ਜਾਂਦੇ ਹਨ, ਸਗੋਂ ਕਿਸੇ ਇਕੋ ਇਤਹਾਸਕ ਅਸਥਾਨ (ਸ੍ਰੀ ਅਨੰਦ ਪੁਰ, ਸਰਹੰਦ, ਅੰਮ੍ਰਿਤਸਰ, ਤਰਨਤਾਰਨ, ਦਮਦਮੇ ਆਦਿਕ) ਤੇ ਹੋਣ ਵਾਲੇ ਵਡੇ ਮੇਲੇ ਸਮੇਂ ਕਿਸੇ ਪੰਡਾਲ ਵਿਚ ਕੋਈ ਮੁਖੀ (ਪਿਆਰੇ) ਸ੍ਰੀ ਗਰੰਥ ਸਾਹਿਬ ਪਾਸ ਹੁੰਦੇ ਹਨ ਕਿਸੇ ਪੰਡਾਲ ਵਿਚ ਕੋਈ, ਫਰਜ਼ ਕਰੋ ਜੇ ਕਿਸੇ ਮੇਲੇ ਵਿਚ ਵਖ ਵਖ ਸਿਖ ਪਾਰਟੀਆਂ ਦੇ ੮ ਜਾਂ ੧੦ ਪੰਡਾਲ ਹਨ ਤਾਂ ਉਨ੍ਹਾਂ ਸਭਨਾਂ ਦੇ ਆਪੋ ਆਪਣੇ ਪ੍ਰੋਗਰਾਮਾਂ ਅਨੁਸਾਰ ਸ੍ਰੀ ਗਰੰਥ ਸਾਹਿਬਾਂ ਦੇ ਪ੍ਰਕਾਸ਼ ਤੇ ਸਾਰਿਆਂ ਦੇ ਆਪੋ ਆਪਣੇ ਪੰਜ ਪਿਆਰੇ ਹੋਇਆ ਕਰਦੇ ਹਨ। ਅਤ ਤਕਰੀਬਨ ਸਾਰੀਆਂ ਪਾਰਟੀਆਂ ਦੇ ਸਿਆਸੀ ਪ੍ਰੋਗਰਾਮ ਵੀ ਵਖ ਵਖ ਹੀ ਹੁੰਦੇ ਹਨ।

ਕੀ ! ਅਜਿਹੀ ਹਾਲਤ ਵਿਚ ਸ੍ਰੀ ਗਰੰਥ ਸਾਹਿਬ ਦੀ ਗੁਰਤਾ ਤੇ ਪੰਜਾਂ ਪਿਆਰਿਆਂ ਦੀ ਤਾਬਿਆਦਾਰੀ ਦੀ ਅਹਿਮੀਅਤ ਬਾਬਤ ਕੁਝ ਦਸਿਆ ਜਾ ਸਕਦਾ ਹੈ ? ਕੀ ! ਇਹ ਥਾਂ ਥਾਂ ਪੰਜ ਪਿਆਰੇ ਤੇ ਸ੍ਰੀ ਗਰੰਥ ਸਾਹਿਬ ਜੀ ਦੇ ਪ੍ਰਕਾਸ਼ ਤੇ ਵਖ ਵਖ ਪ੍ਰੋਗਰਾਮ ਕਿਸੇ ਇਕ ਵਿਅਕਤੀਗਤ ਸਤਿਗੁਰੂ ਦੀ ਅਨਹੋਂਦ ਦੇ ਸੂਚਕ ਤਾਂ ਨਹੀਂ ? ਕੀ ਗੁਰੂ ਸਾਹਿਬਾਂ ਦੀ ਮੌਜੂਦਗੀ ਦੇ ਸਮੇਂ ਵਿਚ ਇਸ ਕਿਸਮ ਦਾ ਕੋਈ ਸਬੂਤ ਮਿਲ ਸਕਦਾ ਹੈ ?

ਕਾਸ਼ ! ਗਿਆਨੀ ਜੀ ਆਪਣੇ ਇਸ ਨਵੇਂ ਘੜੇ ਮਸਲੇ ਤੇ ਮੁੜ ਤੋਂ ਵਿਚਾਰ ਕਰਨ ਤੇ ਗੁਰੂ ਨਾਨਕ ਸ੍ਰੀ ਦਸਮੇਸ਼ ਦੇ ਵਿਅਕਤੀਗਤ ਗੁਰੂ ਦੇ ਵਿਅਕਤੀਗਤ ਸਿਧਾਂਤ ਨੂੰ ਸਮਝਣ। ਇਸ ਤੋਂ ਅਗੇ ਗਿਆਨੀ ਜੀ ਆਪਣੇ ਪਖ ਦੀਆਂ ਜੜ੍ਹਾਂ ਵਿਚ ਤੇਲ ਪਾਉਣ ਵਾਸਤੇ ਸ੍ਰੀ ਗੁਰ ਸੋਭਾ ਗਰੰਥ ਦੀ ਵਰਤੋਂ ਕਰਦੇ ਹੋਏ ਲਿਖਦੇ ਹਨ ਜਿਹਾ ਕਿ :—

"ਸ੍ਰੀ ਗੁਰ ਸੋਭਾ ਗਰੰਥ ਦਸਮ ਪਾਤਸ਼ਾਹ ਦੇ ਜੋਤੀ ਜੋਤ ਸਮਾਉਣ ਦੇ ੩੩ ਸਾਲ ਪਿਛੋਂ ਲਿਖਿਆ ਗਿਆ ਹੈ, ਉਸ ਵਿਚ ਦਰਜ ਹੈ :—

ਏਕ ਦਿਵਸ ਕਾਰਨ ਤੇ ਆਗੇ ।
ਮਿਲਕੈ ਸਿੰਘ ਪੂਛਨੈ ਲਾਗੇ ।
ਪ੍ਰਸ਼ਨ :—ਕਵਨ ਰੂਪ ਅਪਨੇ ਪ੍ਰਭ ਕੀਨੋ ।
ਤਿਨਕੈ ਜੁਆਬ ਭਾਂਤ ਇਹ ਚੀਨੋ ।

ਭਾਵ—ਜਦ ਨਦੇੜ ਵਿਚ ਦਸਮ ਪਾਤਸ਼ਾਹ ਪਰ ਪਠਾਣਾਂ ਨੇ ਖੰਜਰ ਦਾ ਵਾਰ ਕੀਤਾ, ਇਸ ਕਾਰਨ (ਘਟਨਾਂ) ਤੋਂ ਉਪਰੰਤ ਸਿੰਘਾਂ ਨੇ ਪੁਛਿਆ, ਆਪ ਦਾ ਸਰੂਪ ਕੀ ਹੈ ? ਦਸਮ ਪਾਤਸ਼ਾਹ ਨੇ ਉਸਦਾ ਉਤਰ ਦਿਤਾ :—

ਤਾਹ ਸਮੈ ਗੁਰ ਬੈਨ ਸੁਨਾਯੋ ।
ਖਾਲਸ ਅਪਨਾ ਰੂਪ ਬਤਾਯੋ ।
ਖਾਲਸਾ ਹੀ ਸੋ ਹੈ ਮਮ ਕਾਮਾਂ ।
ਬਖਸ਼ ਕੀਓ ਖਾਲਸ ਕੋ ਜਾਮਾ ।

ਭਾਵ—ਗੁਰੂ ਸਾਹਿਬ ਨੇ ਕਿਹਾ ਖਾਲਸਾ ਹੀ ਮੇਰਾ ਸਰੂਪ ਹੈ । ਮੈਂ ਆਪਣਾ ਜਾਮਾਂ ਇਸ ਨੂੰ ਬਖਸ਼ ਦਿਤਾ ਹੈ ।

ਦੋਹਿਰਾ—

ਖਾਲਸਾ ਮੇਰੋ ਰੂਪ ਹੈ ਹੌਂ ਖਾਲਸ ਕੇ ਪਾਸ ।
ਆਦ ਅੰਤ ਹੀ ਹੋਤ ਹੈ ਖਾਲਸ ਮੇ ਪ੍ਰਕਾਸ਼ ।

ਚੌਟਨ ਛੰਦ

ਖਾਲਸਾ ਖਾਸ ਕਹਾਵੈ ਸੋਈ ।
ਜਾਕੈ ਹਿਰਦੈ ਭਰਮ ਨ ਹੋਈ ।
ਭਰਮ ਭੇਖ ਤੇ ਰਹੈ ਨਿਆਰਾ ।
ਸੋ ਖਾਲਸਾ ਗੁਰੂ ਹਮਾਰਾ ।

ਦਸਮ ਪਾਤਸ਼ਾਹ ਦੇ ਹਜ਼ੂਰੀ ਸਿਖ ਦੀ ਲਿਖਤ ਤੋਂ ਸਪਸ਼ਟ ਹੈ ਕਿ ਦਸਮ ਪਾਤਸ਼ਾਹ ਨੇ ਖਾਲਸੇ ਨੂੰ ਗੁਰਤਾ ਦਿਤੀ ।

(ਗਿਆਨ ਅੰਮ੍ਰਿਤ ਮਹੀਨਾ ਜੂਨ ੧੯੭੧
ਪੰਨਾ ੩੯-੪੦)

ਪਹਿਲਾ ਭੁਲੇਖਾ :—

ਪਾਠਕ ਜੀ ਹੈਰਾਨ ਹੋਣਗੇ ਕਿ ਗਿਆਨੀ ਜੀ ਗੁਰ ਸੋਭਾ ਗਰੰਥ ਦਾ ਪ੍ਰਮਾਣ ਦੇਣ ਵੇਲੇ ਸ਼ੁਰੂ ਤੋਂ ਹੀ ਭੁਲੇਖੇ ਦਾ ਸ਼ਿਕਾਰ ਹੋ ਗਏ ਹਨ, ਜਦੋਂ ਕਿ ਇਨ੍ਹਾਂ ਨੇ ਇਸ ਗਰੰਥ ਦਾ ਰਚਨ ਕਾਲ ਸ੍ਰੀ ਦਸਮੇਸ਼ ਜੀ ਦੇ ਨਦੇੜ ਵਾਲੇ ਅਲੌਕਿਕ ਚੋਜ ਤੋਂ ੩੩ ਸਾਲ ਬਾਦ ਦਾ ਅੰਕਿਤ ਕੀਤਾ ਹੈ। ਹਾਲਾਂਕਿ ਸਿਖ ਇਤਿਹਾਸ ਰੀਸਰਚ ਬੋਰਡ ਸ਼੍ਰੋ: ਕਮੇਟੀ ਅੰਮ੍ਰਿਤਸਰ ਦੇ ਪ੍ਰਬੰਧ ਹੇਠ ਸ: ਸ਼ਮਸ਼ੇਰ ਸਿੰਘ ਜੀ ਅਸ਼ੋਕ ਵਲੋਂ ਸੰਪਾਦਨ ਕੀਤੇ ਗੁਰ ਸੋਭਾ ਗਰੰਥ ਦੇ ਰਚਨ ਕਾਲ ਤੇ ਸਮਾਪਤੀ ਦਾ ਹਾਲ ਪੁਸਤਕ ਦੀ ਭੂਮਕਾ ਵਿਚ ਇੰਜ ਲਿਖਿਆ ਹੈ :—

> ਵਿਦਵਾਨਾਂ ਨੇ ਸ੍ਰੀ ਗੁਰ ਸੋਭਾ ਦਾ ਰਚਨ ਕਾਲ ਸੰਮਤ ੧੭੫੮ ਬਿ: ਤੋਂ ੧੭੬੮ ਬਿ: ਤਕ ਨਿਸਚਿਤ ਕੀਤਾ ਹੈ। ਉਹ ਇਸ ਤਰ੍ਹਾਂ ਕਿ ਸਮਤ ੧੭੫੮ ਵਿਚ ਇਸ ਦੀ ਰਚਨਾਂ ਸ਼ੁਰੂ ਹੋਈ, ਜਿਵੇਂ ਕਿ ਇਸ ਪੁਸਤਕ ਦੇ ਪਹਿਲੇ ਅਧਿਆਏ ਦੇ ਮੁਢ ਵਿਚ ਹੀ ਲਿਖਿਆ ਹੈ—

**ਸ੍ਰੀ ਦਸ਼ਮੇਸ਼ ਜੀ ਦੇ ਭਵਿਖਤ ਵਾਕ—**

ਸੰਮਤ ਸਤਰ ਸੈ ਭਏ ਬਰਖ ਅਠਾਵਨ ਬੀਤ
ਭਾਦਰਵ ਸੁਦਿ ਪੰਦ੍ਰਸ ਭਈ ਰਚੀ ਕਥਾ ਕਰਿ ਪ੍ਰੀਤ।

> ਅਰਥਾਤ—ਸੰਮਤ ੧੮੫੭ ਦੀ ਭਾਦਰੋਂ ਸੁਦੀ ੧੫ ਨੂੰ ਇਸ ਪੁਸਤਕ ਦੀ ਕਥਾ ਰਚੀ ਅਥਵਾ ਰਚਣੀ ਸ਼ੁਰੂ ਕੀਤੀ, ਅਤੇ ਇਸ ਦੀ ਸਮਾਪਤੀ ਸੰਮਤ ੧੭੬੮ ਬਿ: ਵਿਚ ਹੋਈ ਜਿਵੇਂ ਕਿ ਸੁਰਗ ਵਾਸੀ ਬਾਬਾ ਸੁਮੇਰ ਸਿੰਘ ਜੀ ਸਾਬਕ ਮਹੰਤ ਪਟਨਾਂ ਸਾਹਿਬ ਨੇ ਸ੍ਰੀ ਗੁਰ ਪਦ ਪ੍ਰੇਮ ਪ੍ਰਗਾਸ਼ ੧੮੮੨ ਈ: ਦੇ ਸਫ਼ਾ ੭੧੩ ਪਰ ਲਿਖਿਆ ਹੈ—

ਸੈਨਾਂ ਸਿੰਘ ਕਹੀ ਗੁਰੂ ਸੋਭਾ।
ਸਤ੍ਰਹ ਸਤ ਅਠ ਸਠ ਨਿਜ ਓਭਾ।

ਫਿਰ ਉਸਨੇ ਇਹ ਪੁਸਤਕ ਕਿਸ ਅਧਾਰ ਤੇ ਲਿਖੀ, ਇਸ ਬਾਰੇ ਉਸਦਾ ਆਪਣਾ ਹੀ ਕਥਨ ਹੈ :—

(੧) ਅਗਮ ਪੁਰਖ ਕੀ ਅਗਮ ਕਹਾਨੀ ਗੁਰੂ ਕ੍ਰਿਪਾ ਤੇ ਕਛੂਕ ਜਾਨੀ।

(੨) ਕੁਛਕ ਸੁਨੀ ਕੁਛ ਉਕਤ ਕਰ ਬਰਨਤ ਹੋ ਅਬ ਸੋਇ।

ਅਰਥਾਤ—ਗੁਰ ਇਤਿਹਾਸ ਦੀਆਂ ਕੁਝ ਘਟਨਾਵਾਂ ਦਾ ਤਾਂ ਉਸ ਨੂੰ

ਗੁਰੂ ਜੀ ਦੀ ਕ੍ਰਿਪਾ ਨਾਲ ਹੀ ਪਹਿਲਾਂ ਹੀ ਗਿਆਨ ਪ੍ਰਾਪਤ ਹੋਇਆ ਹੈ ਤੇ ਕੁਝ ਕਥਾਵਾਂ ਉਸਨੇ ਪਿਛੋਂ ਏਧਰੋਂ ਉਧਰੋਂ ਸੁਣ ਸੁਣਾਕੇ ਜਾਂ ਉਕਤੀ ਯੁਕਤੀ ਨਾਲ ਲਿਖੀਆਂ ਹਨ।

ਇਸਤਰ੍ਹਾਂ ਗੁਰ ਸੋਭਾ ਗਰੰਥ ਦੀ ਜਾਣਕਾਰੀ ਦੇ ਨਾਲ ਗਰੰਥ ਕਰਤਾ ਦੀ ਜਾਣਕਾਰੀ ਦਿੰਦਿਆਂ ਸ੍ਰੀ ਅਸ਼ੋਕ ਜੀ ਨੇ ਜੋ ਵਿਸਥਾਰ ਲਿਖਿਆ ਹੈ, ਉਸ ਵਿਚੋਂ ਨਮੂਨੇ ਵਜੋਂ ਕੁਝ ਸੰਕੇਤ ਇੰਜ ਮਿਲਦੇ ਹਨ—

ਬਾਲ ਚੰਦ ਦਾ ਪੁਤਰ ਕਵਿ ਸੈਨਾ ਪਤਿ, ਜਿਸ ਦਾ ਅਸਲ ਨਾਮ ਚੰਦ੍ਰ ਸੈਨ ਸੀ, ਪਹਿਲਾਂ ਲਹੌਰ ਦਾ ਵਸਨੀਕ ਸੀ ਤੇ ਫੇਰ ਪੰਡਿਤ ਜਗਤ ਰਾਇ ਵੈਦ ਦੇ ਖਿਚ ਪਾਉਣ ਤੇ ਵਜੀਰਾਬਾਦ ਜਾ ਵਸਿਆ ਸੀ ਇਸੇ ਕਾਰਣ ਉਹ ਕਵਿ ਸੈਨਾ ਪਤਿ ਮਾਨ ਵਜੀਰਾਬਾਦੀ ਦੇ ਨਾਂ ਨਾਲ ਮਸ਼ਹੂਰ ਹੋਇਆ।......

ਕਵੀ ਸੈਨਾ ਪਤਿ ਦੇ ਵਿਦਯਾ ਗੁਰੂ ਦੇਵੀ ਦਾਸ ਨਾਮੀ ਇਕ ਵਿਦਵਾਨ ਸੀ ਇਸ ਕਵੀ ਦਾ ਜਨਮ ਕਦੋਂ ਤੇ ਕਿਥੇ ਹੋਇਆ ਇਸ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। ਪਰ ਇਹ ਅਨੁਮਾਨ ਕੀਤਾ ਜਾਂਦਾ ਹੈ ਕਿ ਕਵੀ ਸੈਨਾ ਪਤਿ ਲਾਹੌਰ ਦੇ ਹੋਰ ਕਵੀਆਂ (ਕਨੀ ਅੰਮਰਤ ਰਾਇ ਅਣੀ ਰਾਇ ਆਦਿ) ਦੇ ਨਾਲ ਹੀ ਸੰਮਤ ੧੭੩੫ ਤੋਂ ੧੭੪੨ ਬਿਕਰਮੀ ਦੇ ਦਰਮਿਆਨੇ ਸਮੇਂ ਵਿਚ ਅਨੰਦਪੁਰ ਪਹੁੰਚਕੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ। ਫਿਰ ਇਹ ਸੰਮਤ ੧੭੫੩ ਬਿ: ਤਕ ਲਗ ਭਗ ੧੪-੧੫ ਸਾਲ ਗੁਰੂ ਜੀ ਦੇ ਕਵੀ ਦਰਬਾਰ ਵਿਚ ਹੀ ਰਿਹਾ।.........

ਇਸ ਤੋਂ ਕੁਝ ਚਿਰ ਪਿਛੋਂ ਅਚਾਨਕ ਕੁਝ ਖੁਨਾਮੀ ਹੋਣ ਕਰਕੇ ਕਵਿ ਸੈਨਾ ਪਤਿ ਅਨੰਦ ਦਾ ਵਸੇਬਾ ਛਡਕੇ ਕਾਗਜ਼ ਕਲਮ ਸੁਟਕੇ ਆਪਨੇ ਵਤਨ ਵਾਪਸ ਚਲਾ ਗਿਆ ਤੇ ਉਥੇ ਉਸਨੇ ਉਹੋ ਜਟਕਾ ਕੰਮ ਖੇਤੀ ਵਾੜੀ ਕਰਨੀ ਸ਼ੁਰੂ ਕਰ ਦਿਤੀ। ਪਤਾ ਲਗਣ ਤੇ ਗੁਣ ਗ੍ਰਾਹਕ ਤੇ ਜਾਣੀ ਜਾਣ ਸਤਿਗੁਰੂ ਨੇ ਮੁੜ ਉਸਨੂੰ ਚੇਤੇ ਕੀਤਾ ਤੇ ਦਰਬਾਰ ਵਿਚ ਹਾਜ਼ਰ ਹੋਣ ਦਾ ਤਕੀਦੀ ਹੁਕਮ ਨਾਮਾਂ ਭੇਜਿਆ।

ਅਗੋਂ ਕਵਿ ਸੈਨਾ ਪਤਿ ਨੇ ਜਟ ਵਾਲੀ ਅੜੀ ਕੀਤੀ ਤੇ ਖੁਦ ਤਾਂ ਸ਼ਰਮ ਦਾ ਮਾਰਿਆ ਹਾਜ਼ਰ ਨਾ ਹੋਇਆ ਤੇ ਆਪਣੀ ਹਾਲਤ ਦਸਣ ਲਈ ਇਹ ਦੋਹਰਾ ਲਿਖ ਭੇਜਿਆ ਕਿ :—

ਜਬ ਤੇ ਪ੍ਰਭ ਤੇ ਬੀਛਰੇ, ਠਟਯੋ ਕ੍ਰਿਖੀ ਕੋ ਬਾਟ ।
ਬ੍ਰਿਖ ਭਨ ਕੀ ਸੰਗਤ ਕਰੀ ਭਏ ਜਾਟ ਕੇ ਜਾਟ ।

ਇਸ ਤੋਂ ਪਿਛੋਂ ਕਵੀ ਸੈਨਾ ਪਤਿ ਸੰਮਤ ੧੭੬੮ ਤਕ ਕਿਥੇ ਤੇ ਕਿਵੇਂ ਰਹਿਆ ਤੇ ਫੇਰ ਉਸਦਾ ਕਦੋਂ ਤੇ ਕਿਥੇ ਦੇਹਾਂਤ ਹੋਇਆ, ਇਸ ਬਾਰੇ ਕੁਝ ਪਤਾ ਨਹੀਂ ਲਗਦਾ ।

ਗੁਰ ਸੋਭਾ ਸੰਪਾਦਨ ਸ੍ਰੀ ਅਸ਼ੋਕ ਜੀ
ਮੁਢਲੀ ਜਾਣ ਪਛਾਣ ਪੰਨਾ ੧-੨-੩

ਇਸਤਰ੍ਹਾਂ ਸ੍ਰੀ ਅਸ਼ੋਕ ਜੀ ਦੇ ਲਿਖਨ ਅਨੁਸਾਰ ਕਵੀ ਸੈਨਾਪਤਿ ਸੰਮਤ ੧੭੩੫ ਤੋਂ ਸੰਮਤ ੧੭੪੨ ਦੇ ਦਰਮਿਆਨਾ ਸਮੇਂ ਵਿਚ ਸ੍ਰੀ ਦਸਮੇਸ਼ ਜੀ ਦੇ ਦਰਬਾਰ ਪਹੁੰਚਾ, ਅਰ ੧੪-੧੫ ਸਾਲ ਅਨੰਦ ਪੁਰ ਰਹਿਆ, ਹਾਲਾਂ ਇਸ ਵਿਚ ਵੀ ਕੋਈ ਅਸਥਾਈ ਨਜ਼ਰ ਨਹੀਂ ਆਉਂਦੀ ਕਿਉਂਕਿ ਇਸ ਹਜ਼ੂਰੀ ਕਵੀ ਨੇ ਗੁਰੂ ਜੀ ਵਲੋਂ ਸਿਖਾਂ ਨੂੰ ਅੰਮ੍ਰਿਤ ਛਕੌਣ ਦਾ ਸੰਮਤ ਆਪ ਤਾਂ ਭਾਵੇਂ ਨਹੀਂ ਲਿਖਿਆ, ਪਰ ਜਿਸ ਰੀਸਰਚ ਬੋਰਡ ਨੇ ਇਸ ਪੁਸਤਕ ਦੀ ਸੁਧਾਈ ਕੀਤੀ ਤੇ ਕਵੀ ਜੀ ਦੀਆਂ ਜੀਵਨ ਘਟਨਾਵਾਂ ਦਾ ਮੂਲੰਕਣ ਕੀਤਾ ਹੈ, ਉਹਨਾਂ ਸ੍ਰੀ ਗੁਰ ਸੋਭਾ ਦੇ ਪੰਜਵੇਂ ਅਧਿ-ਆਏ ਦੇ ਹੇਠਲੇ ਮਜ਼ਮੂਨ ਹੇਠਾਂ ਜੋ ਹੈਡਿੰਗ ਦਿਤਾ ਹੈ ਉਹ ਇਸ ਪ੍ਰਕਾਰ ਹੈ :—

ਖਾਲਸਾ ਪੰਥ ਦੀ ਰਚਨਾ
ਵੈਸਾਖੀ ਸੰਮਤ ੧੭੫੨

ਇਸਦਾ ਮਤਲਬ ਇਹ ਹੋਇਆ ਕਿ ਜੇਕਰ ਕਵੀ ਸੈਨਾਪਤ ਦੀ ਗਲ ਨੂੰ ਉਸਦੇ ਹਜ਼ੂਰੀ ਹੋਣ ਦੇ ਹਿਸਾਬ ਨਾਲ ਠੀਕ ਮੰਨਿਆਂ ਜਾਵੇ ਤਾਂ ਵੀ ਅੰਮ੍ਰਿਤ ਛਕੌਣ ਤੇ ਖਾਲਸਾ ਪੰਥ ਦੀ ਸਿਰਜਨਾ ਦੀ ਸੰਮਤ ੧੭੫੬ ਦੇ ਥਾਂ ੧੭੫੨ ਪਕੀ ਤਰ੍ਹਾਂ ਹੋਣੀ ਚਾਹੀਦੀ ਹੈ ਜਿਸਨੂੰ ਗਿਆਨੀ ਪ੍ਰਤਾਪ ਸਿੰਘ ਜੀ ਆਪ ਹੀ ਨਹੀਂ ਮੰਨਦੇ ਅਤੇ ਲਿਖਦੇ ਹਨ :—

੧ ਵਿਸਾਖ ਸੰਮਤ ੧੭੫੬ ਨੂੰ ਅਨੰਦ ਪੁਰ ਵਿਚ ਮੌਤ ਦਾ ਪਰਚਾ ਪਾ ਕੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ ਉਹਨਾਂ ਨੂੰ ਚਰਨ ਪਾਹੁਲ ਦੇ ਥਾਂ ਖੰਡੇ ਦਾ ਅੰਮ੍ਰਿਤ ਮਿਲਾਕੇ ਦਾਸ ਤੋਂ ਸਿੰਘ ਬਣਾ ਦਿਤਾ।

(ਵੇਖੋ-ਗਿਆਨ ਅੰਮ੍ਰਿਤ ਜਨਵਰੀ ੧੯੭੩ ਪੰਨਾ— ੧੩)

ਉਪ੍ਰੋਕਤ ਉਦਾਹਰਨ ਵਾਲੀਆਂ ਤਿੰਨਾਂ ਗਲਾਂ ਵਿਚੋਂ ਪਾਠਕਾਂ ਦੀ ਮਰਜ਼ੀ ਹੈ, ਭਾਵੇਂ ਇਸ ਪੁਸਤਕ ਦੇ ਸੰਪਾਦਕ ਦਾ ਅਨੁਮਾਨ ਗਲਤ ਸਮਝਨ, ਭਾਵੇਂ ਕਵੀ ਸੈਨਾ ਪਤਿ ਦੀ ਅੰਮ੍ਰਿਤ ਛਕੌਣ ਵਾਲੀ ਗਲ ਸੁਣ ਸੁਣਾਕੇ ਲਿਖੀ ਸਮਝ ਲੈਣ ਅਤੇ ਚਾਹੇ ਬਾਕੀ ਦੇ ਉਹਨਾਂ ਇਤਿਹਾਸਕਾਰਾਂ ਨੂੰ ਝੂਠੇ ਆਖ ਲੈਣ ਜਿਹਨਾ ਨੇ ੧੭੫੬ ਵਾਲੀ ਸੰਮਤ ਲਿਖੀ ਹੈ। ਇਹ ਫੈਸਲਾ ਮੈਂ ਪਾਠਕਾਂ ਤੇ ਹੀ ਰਹਿਣ ਦੇਂਦਾ ਹਾਂ ਇਹ ਗਲ ਏਥੇ ਹੀ ਨਹੀਂ ਮੁਕ ਜਾਂਦੀ ਸਗੋਂ ਏਥੋਂ ਬਹੁਤ ਸਾਰੇ ਸ਼ੰਕਿਆਂ ਦਾ ਦਰਵਾਜ਼ਾ ਖੁਲ ਜਾਂਦਾ ਹੈ।

ਮੈਂ ਹੁਣੇ ਹਣੇ ਗਿਆਨੀ ਜੀ ਦੀ ਉਦਾਹਰਨ ਉਤੇ ਲਿਖਕੇ ਆਇਆ ਹਾਂ ਜਿਸ ਵਿਚ ਇਹਨਾਂ ਪੰਜਾਂ ਪਿਆਰਿਆਂ ਦੀ ਚੋਣ ਮੌਤ ਦਾ ਪਰਚਾ ਪਾ ਕੇ ਕੀਤੀ ਲਿਖਿਆ ਹੈ, ਪਰ ਕਵੀ ਸੈਨਾਪਤੀ ਨੇ ਪੰਜਾਂ ਪਿਆਰਿਆਂ ਦਾ ਆਪਨੀ ਲਿਖਤ ਵਿਚ ਕਿਤੇ ਜ਼ਿਕਰ ਤਕ ਵੀ ਨਹੀਂ ਕੀਤਾ। ਹਾਂ ਕਈ ਥਾਈਂ ਖਾਲਸੇ ਦਾ ਸੰਕੇਤ ਉਸਨੇ ਜ਼ਰੂਰ ਵਰਤਿਆ ਹੈ ਜਿਹਾ ਕਿ :—

ਅਸੁਰ ਸੰਘਾਰਬੇ ਕੋ ਦੁਰਜਨ ਮਾਰਬੇ ਕੋ
ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।

ਜਿਥੇ ਮੇਰੇ ਬਜ਼ੁਰਗ ਪੰਜਾਂ ਦੀ ਗਿਣਤੀ ਨੂੰ ਆਪਣੇ ਪ੍ਰਕਰਨ ਦੀ ਪੂਰਤੀ ਵਾਸਤੇ ਗੁਰਬਾਣੀ ਤੇ ਹੋਰ ਇਤਿਹਾਸਾਂ ਵਿਚੋਂ ਬੜੀ ਖੋਜ ਕਰਕੇ ਲਿਖਦੇ ਹਨ—ਉਥੇ ਇਸ ਗਰੰਥ ਵਿਚ ਪੰਚਾਂ ਦੀ ਗਿਣਤੀ ਵਧੇਰੇ ਪ੍ਰਕਾਰ ਕੀਤੀ ਹੋਈ ਹੈ।

ਗੁਰ ਸਿਖਨ ਕੋ ਬਚਨ ਸੁਨਾਯੋ।
ਜੇ ਸਿਖਨ ਜਗ ਮੈਂ ਪ੍ਰਗਟਾਯੋ।
ਸਿਰ ਗੁੰਮਨ ਕੋ ਮੁਖ ਨਹੀਂ ਲਾਗੋ।
ਪਾਂਚਨ ਕੇ ਸਭ ਸੰਗ ਤਿਆਗੋ।

(ਗੁਰ ਸੋਭਾ —ਪੰਨਾ ੩੧)

ਅਥਵਾ: —

ਪਾਂਚ ਕੀ ਕੁਸੰਗਤਿ ਤਜ ਸੰਗਤ ਸੋ ਪ੍ਰੀਤ ਕਰੇ।
ਦਯਾ ਔਰ ਧਰਮ ਧਾਰਿ ਤਿਆਗੇ ਸਭ ਲਾਲਸਾ।

(ਪੰਨਾ—੩੪)

ਹੋਰ ਤੇ ਹੋਰ ਇਸ ਗਰੰਥ ਵਿਚ ਨਾਂ ਤਾਂ ਅੰਮ੍ਰਿਤ ਛਕਣ ਵਾਲੇ ਕਿਸੇ ਸਿੰਘ ਦਾ ਨਾਮ ਹੈ ਅਰ ਨਾ ਹੀ ਕਿਤੇ ਇਹ ਜ਼ਿਕਰ ਆਇਆ ਹੈ ਕਿ ਗੁਰੂ ਜੀ ਨੇ ਪੰਜਾਂ ਪਿਆਰਿਆਂ ਕੋਲੋਂ ਆਪ ਅੰਮ੍ਰਿਤ ਛਕਿਆ ਸੀ। ਹਾਂ ਕਵੀ ਜੀ ਇਹ ਜ਼ਰੂਰ ਲਿਖਦੇ ਹਨ ਕਿ :—

ਕਰਿ ਪਾਹੁਲ ਸਭ ਸੰਗਤਿ ਚਾਖੀ।
ਪਾਂਚ ਪਾਂਚ ਸਿਖ ਕੀਯੇ ਸਾਖੀ।

(ਪੰਨਾ—੪੩)

## ਸ੍ਰੀ ਦਸਮੇਸ਼ ਜੀ ਦੇ ਭਵਿਖਤ ਵਾਕ :—

ਏਸੇ ਪ੍ਰਕਰਨ ਵਿਚ ਇਕ ਥਾਂ ਆਏ ਜ਼ੋਰਾਵਰ ਦੇ ਸ਼ਬਦ ਨੂੰ ਭਾਵੇਂ ਸ੍ਰੀ ਅਸ਼ੋਕ ਜੀ ਨੇ ਇਕ ਸਾਹਿਬਜ਼ਾਦੇ ਦੇ ਨਾਮ ਨਾਲ ਜੋੜਨ ਦਾ ਜਤਨ ਵੀ ਕੀਤਾ ਹੈ, ਜਿਹਾ ਕਿ :—

ਸ੍ਰੀ ਦਸਮੇਸ਼ ਜੀ ਦਾ ਅੰਮ੍ਰਿਤ ਪ੍ਰਚਾਰ ਕੇਵਲ ਬਾਹਰਲੇ ਸਿਖਾਂ ਤਕ ਹੀ ਸੀਮਿਤ ਨਹੀਂ ਸੀ, ਸਗੋਂ ਗੁਰੂ ਘਰ ਵਿਚ ਸਾਹਿਬ ਜ਼ਾਦਿਆਂ ਤਕ ਸਭ ਨੇ ਬਾਕਾਇਦਾ ਅੰਮ੍ਰਿਤ ਛਕਿਆ ਸੀ, ਜਿਵੇਂ ਕਿ ਕਵੀ ਸੈਨਾ ਪਤਿ ਦਾ ਕਥਨ ਹੈ :—

ਦੋਹਿ ਖਾਂਡੇ ਪਹੁਲ ਤੇਜ ਬਡਾਇਆ।
ਜ਼ੋਰਾਵਰਿ ਕਰ ਸਿੰਘ ਹੁਕਮ ਵਰਤਾਇਆ।

(ਪੰਨਾ ੫)

ਇਉਂ ਜਾਪਦਾ ਹੈ ਜਿਵੇਂ ਏਥੇ ਜ਼ੋਰਾਵਰ ਦੇ ਸਿੰਘ ਅਥਵਾ ਸਿੰਘਾਂ ਨੂੰ ਜ਼ੋਰਾਵਰ (ਤਾਕਤਵਾਰ) ਬਨਾਉਣ ਦੀ ਸੰਗਿਆ ਨੂੰ ਸਾਹਿਬ ਜ਼ਾਦੇ ਬਾਬਾ ਜ਼ੋਰਾਵਰ ਸਿੰਘ ਦੇ ਨਾਮ ਨਾਲ ਜੋੜਨ ਦੀ ਕਿਰਤ ਸ੍ਰੀ ਅਸ਼ੋਕ ਜੀ ਦੀ ਅਪਨੀ ਉਕਤੀ ਹੈ।

ਕਿਉਂਕਿ ਬਾਬਾ ਜ਼ੋਰਾਵਰ ਸਿੰਘ ਜੀ ਆਮ ਇਤਿਹਾਸਾਂ ਦੇ ਕਥਨ ਅਨੁਸਾਰ ਸਭ ਤੋਂ ਛੋਟੇ ਸਾਹਿਬ ਜ਼ਾਦੇ ਸਨ।

ਹਾਂ ! ਜੇਕਰ ਇਹਨਾਂ ਦੇ ਥਾਂ ਬਾਬਾ ਅਜੀਤ ਸਿੰਘ ਜੀ ਜਾਂ ਬਾਬਾ ਜੁਝਾਰ ਸਿੰਘ ਦੇ ਨਾਮ ਲਿਖੇ ਹੁੰਦੇ, ਫਿਰ ਸ੍ਰੀ ਅਸ਼ੋਕ ਜੀ ਦੀ ਦਲੀਲ ਵਿਚ ਠੀਕ ਹੀ ਕੁਝ ਵਜ਼ਨ ਮੰਨਿਆ ਜਾਂਦਾ।

ਮੈਨੂੰ ਤਾਂ ਕਵੀ ਸੈਨਾਂ ਪਤਿ ਦੀ ਰਚਨਾਂ ਪੜ੍ਹਕੇ ਇਹ ਵੀ ਪਤਾ ਲਗਦਾ ਹੈ ਕਿ ਜਦੋਂ ਗੁਰੂ ਜੀ ਨੇ ਖਾਲਸਾ ਪੰਥ ਸਾਜਿਆ ਉਸ ਵਕਤ ਬਹੁਤ ਸਾਰੇ ਸਿਖ ਅੰਮ੍ਰਿਤ ਛਕ ਕੇ ਵੀ ਮਨ ਮਤੀਏ ਬਣ ਜਾਂਦੇ ਸਨ। ਕਿਉਂਕਿ ਕਵੀ ਜੀ ਇਕ ਥ ਬੜੇ ਕਰੜੇ ਸ਼ਬਦਾਂ ਦਾ ਸੰਕੇਤ ਦਿੰਦੇ ਹਨ। ਜਿਹਾ ਕਿ :—

ਪਉੜੀ

ਬਿਸੀਆਰ ਦੁਧ ਪਿਆਈਐ ਓਹ ਬਿਖੁ ਨਹੀ ਛੋਰੇ।
ਗਰਦਭ ਸੁਗੰਧ ਲਗਾਈਐ ਭੁਇ ਸੂਤਾ ਲਰੈ।
ਤੁਮਾ ਹੋਇ ਨ ਮਿਠੜਾ ਜੇ ਖੰਡ ਪਗੋਰ।
ਸ੍ਵਾਨ ਪੂਛ ਟੇਢੀ ਰਹੈ ਕਛ ਹੋਤਨ ਹੋਰੈ।
ਜੀ ! ਤਿਉਂ ਕਪਟੀ ਹੋਏ ਖਾਲਸਾ ਸਤਿ ਸੰਗਿ ਨ ਲੋਰੈ।

(ਪੰਨਾ ੩੭)

ਭਾਵੇਂ ਸ੍ਰੀ ਗੁਰ ਸੋਭਾ ਵਿਚ ਵਰਤਮਾਨ ਇਤਿਹਾਸਾਂ ਨਾਲੋਂ ਆਪ ਵਿਚ ਸੈਂਕੜੇ ਕੋਹਾਂ ਦੇ ਹੋਰ ਵੀ ਬਹੁਤ ਸਾਰੇ ਮਤ ਭੇਦ ਪਾਏ ਜਾਂਦੇ ਹਨ ਪਰ ਮੈਂ ਉਪ੍ਰੋਕਤ ਸੰਕੇਤ ਕੇਵਲ ਨਮੂਨੇ ਵਜੋਂ ਲਿਖੇ ਹਨ ਜਿਨ੍ਹਾਂ ਵਿਚੋਂ ਸਾਡੇ ਗਿਆਨੀ ਜੀ ਦੇ, ਮੌਤ ਦੀ ਪ੍ਰੀਖਿਆ ਵਾਲੇ, ਪੰਜਾਂ ਪਿਆਰਿਆਂ ਦਾ ਕੋਈ ਨਾਮ ਨਿਸ਼ਾਨ ਨਹੀਂ ਮਿਲਦਾ, ਸਗੋਂ ਖਾਲਸਾ ਸ਼ਬਦ ਦਾ ਨਿਰਣਾਂ ਵੀ ਇਸ ਨੇ ਚੰਗੀ ਤਰ੍ਹਾਂ ਕਰਕੇ ਸਮੁਚੇ ਪੰਥ ਨੂੰ ਖਾਲਸਾ ਆਖਣ ਵਾਲਿਆਂ ਦੇ ਪੱਲੇ ਕੱਖ ਨਹੀਂ ਰਹਿਣ ਦਿਤਾ ਹੋਇਆ।

ਉਪ੍ਰੋਕਤ ਉਦਾਹਰਨਾਂ ਅਨੁਸਾਰ ਜਾਂ ਗੁਰਸੋਭਾ ਪੁਸਤਕ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਕਤੀ ਇਤਿਹਾਸ ਮੰਨਿਆ ਜਾਂਦਾ ਤਾਂ ਹੇਠ ਲਿਖੀਆਂ ਗੱਲਾਂ ਵਿਚ ਵਾਧਾ ਘਾਟਾ ਕਿਉਂ ਕੀਤਾ ਗਿਆ ਜਿਹਾ ਕਿ :—

ਅੰਮ੍ਰਿਤ ਤਿਆਰ ਕਰਨ ਤੇ ਖਾਲਸਾ ਪੰਥ ਸਜਾਉਣ ਦਾ ਸੰਮਤ ੧੭੫੨ ਦੇ ਥਾਂ ੧੭੫੬ ਪ੍ਰਚਲਤ ਹੈ ? ਪੰਜਾਂ ਪਿਆਰਿਆਂ ਦੀ ਪ੍ਰੀਖਿਆ, ਉਨ੍ਹਾਂ ਨੂੰ ਅੰਮ੍ਰਿਤ ਛਕਾਉਣਾ ਤੇ ਫਿਰ ਉਹਨਾਂ ਪਾਸੋਂ ਆਪ ਅੰਮ੍ਰਿਤ ਛਕਣ ਦਾ ਪਰਸੰਗ ਕਿਉਂ ਬਣਾਇਆ ਗਿਆ ? ਜਦ ਕਿ ਇਸ ਗਰੰਥ ਵਿਚ ਪੰਜਾਂ ਸਿੰਘਾਂ ਦੀ ਕੋਈ ਰੂਪ ਰੇਖਾ ਹੀ ਨਹੀਂ ਬਣਾਈ ?

ਜਿਹੜਾ ਤੇ ਜਿਸ ਤਰ੍ਹਾਂ ਦਾ ਖਾਲਸਾ ਗੁਰ ਸੋਭਾ ਵਿਚ ਲਿਖਿਆ ਹੋਇਆ ਹੈ ਉਸ ਦੇ ਮੁਕਾਬਲੇ ਵਿਚ ਉਹ ਲੋਕ (ਜਿਹੜੇ ਉਸ ਮਰਯਾਦਾ ਦੇ ਧਾਰਣੀਯ ਨਹੀਂ) ਕੁਰਹਿਤੀਏ ਆਦਮੀਆਂ ਨੂੰ ਖਾਲਸੇ ਨਾਲ ਸੰਬੋਧਨ ਕਿਉਂ ਕੀਤਾ ਜਾਂਦਾ ਹੈ ? ਉਸ ਰਹਿਤ ਵਾਲੇ ਖਾਲਸੇ ਦੀ ਗਿਣਤੀ ਅਜ ਕਲ ਕਿਤਨੀ ਹੈ ਜਿਸ ਨੂੰ ਗੁਰੂ ਜੀ ਨੇ ਅਪਣਾ ਗੁਰੂ ਤਸਵਰ ਕੀਤਾ ਸੀ ?

ਜੇਕਰ ਸ੍ਰੀ ਗੁਰ ਸੋਭਾ ਦੇ ਉਪਰ ਲਿਖੇ ਪਰਸੰਗਾਂ ਦੀ ਕੋਈ ਵੈਲਿਊ ਨਹੀਂ ਤਾਂ ਬਾਕੀ ਦੇ ਪਰਸੰਗਾਂ ਦੇ ਸੱਚੇ ਹੋਣ ਦਾ ਕੀ ਅੰਦਾਜ਼ਾ ਲਾਇਆ ਜਾ ਸਕਦਾ ਹੈ ?

ਪਰ ਅੱਖਾਂ ਮੀਟ ਕੇ ਉਪ੍ਰੋਕਤ ਪ੍ਰਕਰਨ ਨੂੰ ਨਜ਼ਰ ਅੰਦਾਜ਼ ਵੀ ਕਰ ਦਿਤਾ ਜਾਵੇ ਕਿ ਜਿਥੋਂ ਗਿਆਨੀ ਪ੍ਰਤਾਪ ਸਿੰਘ ਜੀ ਨੇ ਗੁਲਫਾ ਕਢ ਕੇ ਵਰਤਿਆ ਹੈ ।

ਅਥਵਾ—ਏਕ ਦਿਵਸ ਕਾਰਨ ਤੇ ਆਗੇ ਤੋਂ ਲੈਕੇ ਖਾਲਸੇ ਨੂੰ
ਗੁਰਤਾ ਦੇਣ ਸਬੰਧੀ ਪ੍ਰਮਾਣ ਪੇਸ਼ ਕੀਤੇ ਹਨ ।

ਇਹਨਾਂ ਦੇ ਅਨੁਸਾਰ ਕਵੀ ਸੈਨਾ ਪਤਿ ਤੇ ਗਿਆਨੀ ਪ੍ਰਤਾਪ ਸਿੰਘ ਜੀ ਦੀ ਗਲ ਕੁਝ ਚਿਰ ਵਾਸਤੇ ਮੰਨ ਵੀ ਲਈ ਜਾਵੇ ਤਾਂ ਏਸ ਧਿਆਏ ਅਰ ਗਿਆਨੀ ਜੀ ਦੇ ਕਢੇ ਹੋਏ ਗੁਲਫੇ ਦੇ ਹੇਠ ਵਾਲੇ ਸਵੈਯੇ ਦਾ ਕੀ ਮਤਲਬ ਹੋਵੇਗਾ ਜਿਹਾ ਕਿ :—

ਸਵੈਯਾ

ਕਾਹੂ ਕੇ ਮਾਤ ਪਿਤਾ ਸੁਤ ਕਾਹੂ ਕੇ,
ਕਾਹੂ ਕੇ ਭ੍ਰਾਤ ਮਹਾਂ ਬਲਕਾਰੀ ।
ਕਾਹੂ ਕੇ ਮੀਤ ਸਖਾ ਹਿਤ ਸਾਜਨ,
ਕਾਹੂ ਕੇ ਗ੍ਰਿਹਿ ਬਰਾਜਤ ਨਾਰੀ ।

ਕਾਹੂ ਕੇ ਧਾਮ ਮਹਾ ਨਿਧਿ ਰਾਜਿਤ,
ਆਪਸ ਮੇ ਕਰ ਹੈ ਹਿਤ ਭਾਰੀ।
ਹੋਹੁ ਦਯਾਲ ਦਯਾ ਕਰਿ ਕੈ ਪ੍ਰਭ,
ਗੋਬਿੰਦ ਜੀ ਮੁਹਿ ਟੇਕ ਤੁਹਾਰੀ।

ਜੇਕਰ ਕਵੀ ਜੀ ਦੇ ਕਥਨ ਅਨੁਸਾਰ ਸ੍ਰੀ ਦਸਮੇਸ਼ ਪਾਤਸ਼ਾਹ ਗੁਰਤਾ ਖਾਲਸੇ ਨੂੰ ਦੇ ਬੈਠੇ ਸਨ ਤਾਂ ਹੇਠਾਂ ਉਸ ਨੂੰ ਸਤਿਗੁਰਾਂ ਦਾ ਨਾਮ ਲੈ ਕੇ ਉਸ ਦੀ ਅਰਾਧਨਾ ਕਰਨ ਦਾ ਹੁਣ ਕੀ ਮਤਲਬ ਸੀ। ਗੁਰੂ ਕੀ ਜੋਤ ਤਾਂ ਹੁਣ ਖਾਲਸੇ ਵਿਚ ਸੀ ?

ਇਸ ਤੋਂ ਅਗੇ ਕਵਿ ਸੈਨਾ ਪਤਿ ਜੀ ਇਕ ਹੋਰ ਉਕਤੀ ਦਾ ਸੰਕੇਤ ਦਿੰਦੇ ਹਨ ਜਿਸ ਨਾਲ ਸਾਡੇ ਗਿਆਨੀ ਜੀ ਦਾ ਹੋਰ ਵੀ ਭੱਠਾ ਬੈਠ ਜਾਂਦਾ ਹੈ। ਕਿਉਂਕਿ ਇਹਨਾਂ ਦਾ ਸਿਧਾਂਤ ਹੈ ਕਿ ਸ੍ਰੀ ਕਲਗੀਧਰ ਦਾ ਨਦੇੜ ਵਿਚ ਦੇਹਾਂਤ ਹੋ ਗਿਆ ਸੀ, ਜਿਸ ਕਰਕੇ ਉਹਨਾ ਦੇ ਆਉਣ ਦਾ ਸਵਾਲ ਹੁਣ ਪੈਦਾ ਹੀ ਨਹੀਂ ਹੁੰਦਾ।

ਪਰ ਕਵੀ ਜੀ ਗੁਰੂ ਸਾਹਿਬਾਂ ਦੇ ਮੁੜ ਕੇ ਆਉਣ ਦੀ ਇਸ ਤਰ੍ਹਾਂ ਭਾਵਨਾ ਰਖਦੇ ਹਨ ਜਿਵੇਂ ਉਹ ਇਹਨਾਂ ਨੂੰ ਆਪਣਾਂ ਅਗਲਾ ਪ੍ਰੋਗਰਾਮ ਦਸ ਕੇ ਕਿਤੇ ਹੋਰ ਥਾਂ ਕੁਝ ਚਿਰ ਵਾਸਤੇ ਸਮਾਂ ਬਤੀਤ ਕਰਨ ਗਏ ਹੋਣ ਜਿਹਾ ਕਿ :—

ਦੋਹਰਾ

ਆਗਮ ਪ੍ਰਭ ਕੋ ਕਹਿਤ ਹੋ ਉਪਜੀ ਮੋਹਿ ਤਰੰਗ।
ਰਚ ਰਚਨਾਂ ਜਿਮ ਇਮ ਰਚੀ ਸੋ ਕਰਿ ਹੈ ਇਮ ਰੰਗ।

ਸਵੈਯਾ

ਸਭ ਸਾਧੂ ਉਬਾਰਨ ਕੇ ਹਿਤ ਕੋ
ਜਗ ਜੀਵਨ ਜੋਤ ਜਗਾਵਹਿਗੇ।
ਤੁਰਕੀ ਅਸ ਅਛ ਸੁਪਛ ਵਡੇ
ਤਿਹ ਉਪਰ ਆਪ ਸੁਹਾਵਹਿਗੇ।
ਮਿਲਿ ਸੇਵਕ ਸਿੰਘ ਅਨੇਕ ਸਭੈ
ਕਰਿ ਰੰਗ ਤੁਰੰਗ ਨਚਾਵਹਿਗੇ।
ਭਲ ਭਾਗ ਭਯਾ ਤੁਮ ਤਾਹਿ ਕਹੈ
ਨਿਹਚੈ ਕਰ ਕੀਰਤ ਗਾਵਹਿਗੇ।੨।੯੨੬

ਦੋਹਰਾ

ਅੰਮਿਰਤ ਜੋਤ ਪ੍ਰਗਾਸ ਕੇ ਦੈ ਹੈ ਦਰਸ ਅਪਾਰ ।
ਸੁਨਿ ਮਨ ਮੀਤ ਬਿਚਾਰਿਯੈ ਸਰਨ ਤਾਂਹਿ ਚਿਤ ਧਾਰ ।੩।੮੨੭

ਛਪੈ ਛੰਦ

ਅਮਿਤ ਤੇਜ ਪ੍ਰਗਾਸ ਅਮਿਤ
ਬਲ ਧਾਰਿ ਪ੍ਰਬਲ ਬਲ ।
ਅਮਿਤਸੂਰ ਸੰਗ੍ਰਾਮ ਅਨਿਕ ਸੀਗਾਰ ਕਟਕ ਦਲ ।
ਚੜ੍ਹਗ ਸਾਹ ਸਾਹਾਨ ਖੜਗ
ਗਹਿ ਅਮਿਤ ਅਪਾਰਾ ।
ਕਟਗੁ ਦੁਸਟ ਦਲ ਅਮਿਤ
ਭਾਤਿ ਖਲਹਾਨ ਬਿਚਾਰਾ ।
ਉਮਗੰਤ ਨੀਰ ਸੁਭਰ ਸਰਸ
ਤਿਹ ਸਮਾਨ ਰਕਤ ਚੜ੍ਹਗੁ ।
ਜੈਕਾਰ 'ਕਰਗੁ ਤਬ ਜਗ ਸਬੈ
ਬਜਗੁ ਸਾਰ ਸਾਹਿਬ ਖੜਗ ।੪।੮੨੮।

## ਸ੍ਰੀ ਗੁਰੂ ਸੋਭਾ ਦੇ ਸਵੈਯੇ—

ਭਾਵੇਂ ਪਹਿਲਾਂ ਲਿਖੇ ਗਏ ਕੁਝ ਪ੍ਰਮਾਣਾਂ ਦੁਆਰਾ ਪਾਠਕ ਇਹ ਜਾਣ ਹੀ ਚੁਕੇ ਹੋਣਗੇ ਕਿ ਕਵੀ ਸੈਨਾਪਤ ਸ੍ਰੀ ਸਤਿਗੁਰੂ ਕਲਗੀਧਰ ਦੇ ਮੁੜ ਕੇ ਦਰਸ਼ਨ ਦੇਣ ਦੀ ਭਾਵਨਾਂ ਕਿਵੇਂ ਰਖਦਾ ਸੀ, ਪਰ ਫਿਰ ਵੀ ਉਹ ਸਾਰੇ ਸਵੈਯੇ ਪਾਠਕਾਂ ਦੀ ਜਾਣ-ਕਾਰੀ ਵਾਸਤੇ ਲਿਖਣੇ ਮੈਂ ਜ਼ਰੂਰੀ ਸਮਝਦਾ ਹਾਂ, ਤਾਂ ਕਿ ਗਿਆਨੀ ਜੀ ਅਤੇ ਸੁਹਿ-ਰਦ ਪਾਠਕਾਂ ਦੀ ਤਸੱਲੀ ਜ਼ਰਾ ਚੰਗੀ ਤਰ੍ਹਾਂ ਹੋ ਜਾਵੇ । ਕਵੀ ਸੈਨਾ ਪਤਿ ਜੀ 'ਆਗਮ ਪ੍ਰਕਾਸ਼ ਸੋਭਾ' ਦੇ ਅਨੁਵਾਨ ਹੇਠਾਂ ਇਹ ਛੰਦ ਇਸ ਤਰ੍ਹਾਂ ਲਿਖਦੇ ਹਨ ।

ਸਵੈਯਾ :—

ਪ੍ਰਿਥੀ ਪਤ ਭੂਪਤਿ ਸ਼ਾਹ ਸਬੈ
ਤਿਹ ਦੇਖ ਮਹਾਂ ਡਰ ਪਾਵਹਿੰਗੇ ।

ਤਜਿ ਦੇਸ ਸੁਰੇਸ਼ ਨਰੇਸ਼ ਵਡੇ
ਡਰ ਕੈ ਸਬ ਹੀ ਭਜ ਜਾਵਹਿੰਗੇ ।
ਚਿਤਵੈ ਮਨ ਮਹਿ ਕਛੁ ਔਰ ਉਪਾਇ
ਬਿਨਾ ਹਰਿ ਕਿਉਂ ਗਤਿ ਪਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ ਕਹੋਂ
ਗੜ ਆਨੰਦ ਫੇਰ ਬਸਾਵਹਿੰਗੇ ।
ਦੁਤਨ ਮਾਰ ਬਿਡਾਰ ਅਪਾਰ
ਖਿਥਾਰ ਕਈ ਕਰ ਪਾਵਹਿੰਗੇ ।
ਤਜਿ ਦੇਸ ਨਰੇਸ ਗਏ ਸਬਹੀ
ਕਹੂ ਆਪਨ ਆਪ ਲੁਕਾਵਹਿੰਗੇ ।
ਜਗਿ ਜੀਵਨ ਜੋਤ ਪ੍ਰਗਾਸ ਕਿਯੋ
ਤ੍ਰਈ ਲੋਕ ਸਬੈ ਜਸ ਗਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ ਕਹੋ
ਗੜ੍ਹ ਅਨੰਦ ਫੇਰ ਬਸਾਵਹਿੰਗੇ ।
ਸੰਤਨ ਕਾਜ ਕਰੀ ਹਰਿ ਲਾਜ ਕਿਯੋ
ਯਹ ਸਾਜ ਸੁਹਾਵਹਿੰਗੇ ।
ਕਰ ਮੈ ਗਹਿ ਤੇਗ ਦਰੇਗ ਨਹੀ
ਸਭ ਦੂਤਨ ਮਾਰ ਖਪਾਵਹਿੰਗੇ ।
ਤਜਿ ਹੈ ਇਹ ਭਾਂਤ ਕਮਾਂਨਨ ਤੇਸਰ
ਯੌ ਤਿਨਕੌ ਬਿਚਲਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ ਕਹੌਂ
ਗੜ੍ਹ ਅਨੰਦ ਫੇਰ ਬਸਾਵਹਿੰਗੇ ।
ਕਰ ਮੈ ਗਹਿ ਵਾਰ ਅਪਾਰ ਕਿਤੇ
ਦਲ ਕੌ ਦਲ ਯੌ ਛਬ ਪਾਵਹਿੰਗੇ ।
ਦਲ ਦੂਤ ਕਰੋਰਨ ਮਾਰ ਲਏ
ਕਹੂ ਢੂਢਤ ਹਾਥ ਨ ਆਵਹਿੰਗੇ ।

ਮੁਖ ਮੈ ਤ੍ਰਿਣ ਲੈਮਿਲ ਹੈ ਪ੍ਰਿਥੀ ਪਤਿ
ਆਪਨ ਆਪ ਬਚਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ ਕਹੈ
ਗੜ੍ਹ ਅਨੰਦ ਫੇਰ ਬਸਾਵਹਿੰਗੇ ।

ਸਗੋਂ ਸਾਹਿਬਾਂ ਦੇ ਦਰਸ਼ਨ ਤੋਂ ਪ੍ਰਭਾਵਿਤ ਹੋ ਕੇ :—

ਅਨੰਦ ਸੋ ਬਸ ਹੈ ਸਬ ਭੂਪਤਿ
ਏਕ ਹੀ ਨਾਮ ਧਿਆਵਹਿੰਗੇ ।
ਜਪਿ ਖਾਲਸ ਸਾਸ ਗਿਰਾਸ ਮਨੈ
ਕਛ ਦੂਸਰ ਭੇਦ ਨ ਲਾਵਹਿੰਗੇ ।
ਛਿਨ ਮੈ ਜਗ ਕੇ ਅਘ ਨਾਸ ਭਏ
ਕਹੂੰ ਪਾਪ ਨ ਢੂੰਢਤ ਪਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ ਕਹੋ
ਗੜ੍ਹ ਅਨੰਦ ਫੇਰ ਬਸਾਵਹਿੰਗੇ ।

ਅਥਵਾ :—ਭਾਰ ਅਠਾਰਹ ਬਨਾਸ ਪਤੀ
ਤਿਹ ਖਾਲਸ ਜਾਪ ਜਪਾਵਹਿੰਗੇ ।
ਬਨ ਮੈ ਤ੍ਰਿਣ ਮੈ ਪਸੁ ਪੰਖਨ ਮੈ
ਕਰ ਏਕ ਹੀ ਜੋਤ ਜਗਾਵਹਿੰਗੇ ।
ਪਰਜਾ ਜਪ ਜਾਪ ਅਨੰਦ ਕਰੈ
ਇਹ ਜਾਪ ਹੀ ਸੋ ਗਤਿ ਪਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ
ਕਹਾ ਗੜ੍ਹ ਅਨੰਦ ਫੇਰ ਬਸਾਵਹਿੰਗੇ ।

ਏਥੇ ਹੀ ਬਸ ਨਹੀਂ :—

ਧਰਨੀ ਧਵਲਾਰ ਅਕਾਰ ਸਭੇ
ਸਸਿ ਭਾਨ ਭਲੇ ਜਸ ਗਾਵਹਿੰਗੇ ।
ਸਨਕਾਦਿਕ ਇੰਦ੍ਰ ਸੁਰਿੰਦ੍ਰ ਸਬੈ
ਸਨਤਾਰਨ ਯੋ ਗਤ ਪਾਵਹਿੰਗੇ ।

ਗਣ ਨਾਰਦ ਤੁੰਬਰ ਕਿੰਨਰ ਜਛ
ਸਬੈ ਹਰਿ ਕੀਰਤ ਗਾਵਹਿੰਗੇ ।
ਭਲ ਭਾਗ ਭਯਾ ਤੁਮ ਤਾਹਿ ਕਹ
ਗੜ੍ਹ ਅਨੰਦ ਫੇਰ ਬਸਾਵਹਿੰਗੇ ।

ਹਾਂ ਜੀ :—

ਸਿਧ ਸਾਦਿਕ ਸੰਤ ਮਹੰਤ ਸਬੈ
ਮਨ ਅਨੰਦ ਸੋਂ ਗੁਨ ਗਾਵਹਿੰਗੇ ।
ਸਨ ਭੂਤ ਪ੍ਰੇਤ ਪਿਚਾਸ ਪਰੀ
ਇਹ ਜਾਪ ਜਪੈ ਗਤਿ ਪਾਵਹਿੰਗੇ ।
ਗ੍ਰਿਹੀ ਗ੍ਰਿਹ ਮੈ ਸੁਖ ਅਨੰਦਸੋ
ਕਰ ਮੰਗਲ ਸਾਜ ਬਜਾਵਹਿੰਗੇ ।
ਭਲ ਭਾਗ ਭਯਾ ਤਮ ਤਾਹਿ ਸਮੋ
ਗੜ੍ਹ ਅਨੰਦ ਫੇਰ ਬਸਾਵਹਿੰਗੇ ।

(ਸ੍ਰੀ ਗੁਰ ਸੋਭਾ ਪੰਨਾ ੧੩੭-੩੮)

ਉਪਰੋਕਤ ਲਿਖੇ ਸਵੈਯਿਆਂ ਦੇ ਅਧਾਰ ਉਤੇ ਅਰ ਸ੍ਰੀ ਸੈਨਾ ਪਤਿ ਦੇ ਖਿਆਲ ਮੁਤਾਬਿਕ ਜੇਕਰ ਸਚ ਮੁਚ ਸ੍ਰੀ ਕਲਗੀਧਰ ਜੀ ਸਾਖਿਆਤ ਰੂਪ ਵਿਚ ਅਨੰਦ ਗੜ੍ਹ ਨੂੰ ਫੇਰ ਵਸੌਣ ਵਾਸਤੇ ਆ ਗਏ ਤਾਂ ਗਿਆਨੀ ਅਤੇ ਉਹਨਾਂ ਦੇ ਸਾਥੀਆਂ ਵਾਸਤੇ ਤਾਂ ਬੜੀ ਮੁਸੀਬਤ ਖੜੀ ਹੋ ਜਾਵੇਗੀ ਕਿਉਂਕਿ ਇਹਨਾਂ ਨੇ ਬੜੇ ਯਤਨਾਂ ਨਾਲ ਅਗੇ ਸ੍ਰੀ ਕਲਗੀਧਰ ਨੂੰ ਸੰਮਤ ੧੭੬੫ ਬਿ: ਵਿਚ ਸਰੀਰ ਕਰਕੇ ਖਤਮ ਕੀਤਾ ਕਰਵਾਇਆ ਹੈ । ਅਤੇ ਮਸਾਂ ਮਸਾਂ ਗੁਰੂ ਨਾਨਕ ਦੇਵ ਜੀ ਦੀ ਇਕੋ ਸਵਰੂਪੀ ਗੁਰੂ ਪ੍ਰਣਾਲੀ ਦੇ ਥਾਂ ਲੋਕਤੰਤਰ ਦੀ ਖੇਡ ਬਣਾਈ ਹੋਈ ਹੈ ਪਰ ਜੇਕਰ ਖੁਦਾ ਨੁਖਾਸਤਾ ਗੁਰੂ ਜੀ ਪਰਤ ਕੇ ਆ ਗਏ ਤਾਂ ਕਵੀ ਸੈਨਾ ਪਤਿ ਦੇ ਲਿਖਣ ਅਨੁਸਾਰ ਇਹਨਾਂ ਭਰਾਵਾਂ ਦੀ ਸਾਰੀ ਬਾਰਾਂਟਾਣੀ ਕੁਦਰਤੀ ਮੇਸੀ ਜਾਣੀ ਹੈ । ਬੜਾ ਚੰਗਾ ਹੋਵੇ ਜਥੇਦਾਰ ਜੀ ਕਵੀ ਸੈਨਾ ਪਤਿ ਕੋਲ ਹੁਣੇ ਹੀ ਜਾ ਕੇ ਪੱਕਾ ਪਤਾ ਕਰ ਲੈਣ ਕਿ ਗੁਰੂ ਜੀ ਦੇ ਅਨੰਦਗੜ੍ਹ ਵਸੌਣ ਵਾਲਾ ਸਮਾਂ ਕਦੋਂ ਕੁ ਔਣ ਵਾਲਾ ਹੈ ? ਜੇ ਸਚੇ ਪਾਤਸ਼ਾਹ ਕਿਤੇ ਅਚਨਚੇਤ ਆ ਗਏ ਤਾਂ ਫਿਰ ਸੰਭਾਲਣਾ ਔਖਾ ਹੋ ਜਾਵੇਗਾ । ਖੈਰ !

ਉਪਰ ਲਿਖੀ ਪੁਜ਼ੀਸ਼ਨ ਉਸ ਗੁਰ ਸੋਭਾ ਗਰੰਥ ਤੇ ਕਵੀ ਸੈਨਾ ਪਤਿ ਦੀ ਹੈ ਜਿਸ ਉਤੇ ਗਿਆਨੀ ਜੀ ਬੜਾ ਫਖਰ ਰਖਦੇ ਹਨ। ਪਾਠਕ ਆਪ ਹੀ ਇਹ ਫੈਸਲਾ ਕਰ ਸਕਦੇ ਹਨ ਕਿ ਸੈਨਾ ਪਤਿ ਵਲੋਂ ਖਾਲਸੇ ਨੂੰ ਗੁਰਤਾ ਦਿਤੀ ਜਾਣ ਵਾਲੀ ਦਲੀਲ ਦੀ ਸਥਿਤੀ ਕਿਤਨੇ ਚਿਰ ਵਾਸਤੇ ਹੈ ਅਥਵਾ ਉਹ ਕਿਹੜੇ ਕਿਹੜੇ ਨਾਮਾਂ ਵਾਲਾ ਖਾਲਸਾ ਸੀ ਜਿਸਨੂੰ ਸ੍ਰੀ ਦਸ਼ਮੇਸ਼ ਜੀ ਗੁਰਤਾ ਦੇ ਗਏ ਸਨ ਕਿਉਂਕਿ ਕਵੀ ਸੈਨਾ ਪਤਿ ਸਮੁਚੇ ਖਾਲਸੇ ਵਿਚੋਂ ਕੁਝ ਨੂੰ ਕਪਟੀ ਖਾਲਸਾ ਵੀ ਦਸ ਚੁਕੇ ਹਨ।

**ਗੁਰ ਬਿਲਾਸ ਭਾਈ ਸੁਖਾ ਸਿੰਘ :—**

ਸ੍ਰੀ ਗੁਰ ਸੋਭਾ ਤੋਂ ਬਾਦ ਜਥੇਦਾਰ ਜੀ ਗੁਰ ਬਿਲਾਸ ਭਾਈ ਸੁਖਾ ਸਿੰਘ ਦਾ ਸਹਾਰਾ ਲੈਂਦੇ ਹਨ। ਕਿਉਂਕਿ ਉਸ ਵਿਚ ਦਰਜ ਹੈ ਕਿ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦੇ ਬਾਹਦ ਕਿਹਾ :—

ਜਸ ਪ੍ਰਾਨਦ ਤੁਮ ਕਹੁ ਗੁਰ ਦੀਨਾ।
ਤਸ ਤੁਮ ਹਮ ਕਉ ਦੇਹ ਪ੍ਰਬੀਨਾ।

ਭਾਵ—ਜਿਸ ਤਰ੍ਹਾਂ ਅਸੀਂ ਤੁਹਾਨੂੰ ਅੰਮਰਿਤ ਛਕਾਇਆ ਹੈ, ਉਸੇ ਤਰ੍ਹਾਂ ਤੁਸੀਂ ਸਾਨੂੰ ਛਕਾਉ।

ਪੰਜਾਂ ਪਿਆਰਿਆਂ ਨੇ ਉਤਰ ਦਿਤਾ :—

ਦੀਨ ਕਮੀਨ ਸਦਾ ਹਮ।
ਜੰਤ ਅਨਾਥ ਮਹਾ ਬੁਰਿਆਰੀ।

ਭਾਵ—ਅਸੀਂ ਦੀਨ ਕਮੀਨ ਅਧੀਨ ਅਤੇ ਮਾੜੇ ਜੀਵ ਹਾਂ ਇਸ ਲਈ ਹਜ਼ੂਰ ਨੂੰ ਅੰਮ੍ਰਿਤ ਪਾਨ ਨਹੀਂ ਕਰਵਾ ਸਕਦੇ।

ਉਸ ਦੇ ਉਤਰ ਵਿਚ ਦਸਮ ਪਾਤਸ਼ਾਹ ਨੇ ਕਿਹਾ ਤੁਸੀਂ ਖ਼ਾਲਸਾ ਮੇਰਾ ਰੂਪ ਹੋ। ਉਸ ਦੀ ਵਿਆਖਿਆ ਕਰਵਾਂਦਿਆਂ ਫੁਰਮਾਇਆ :—

ਇਹ ਹੈ ਗੁਰੂ ਖਾਲਸਾ ਆਦੀ।
ਹੋਵਤ ਆਯੋ ਆਦਿ ਜੁਗਾਦੀ।
ਝੂਠ ਉਪਾਵ ਜਗਤ ਕੇ ਤਯਾਗਹੁ।
ਨਿਸ ਦਿਨ ਯਾਂਕੀ ਚਰਨੀ ਲਾਗਹੁ।

ਇਸ ਤੋਂ ਸਪਸ਼ਟ ਹੈ ਕਿ ਦਸਮ ਪਾਤਸ਼ਾਹ ਨੇ ਗੁਰਤਾ ਨੂੰ ਮੁੰਤਕਿਲ ਕਰ ਦਿਤਾ।

(ਗਿਆਨ ਅੰਮ੍ਰਿਤ ਜੂਨ ੧੯੭੧ ਪੰਨਾ ੪੦)

ਪਤਾ ਨਹੀਂ ਗਿਆਨੀ ਜੀ ਇਸ ਤਰ੍ਹਾਂ ਕਖੀਂ ਪਲਾਹੀਂ ਹਥ ਕਿਉਂ ਮਾਰਦੇ ਹਨ। ਜਦ ਉਨ੍ਹਾਂ ਨੂੰ ਕਿਤੋਂ ਕੋਈ ਠੋਸ ਸਬੂਤ ਨਹੀਂ ਮਿਲਦਾ ਤਾਂ ਉਹ ਚੁਪ ਹੀ ਕਰ ਜਾਣ ਅਰ ਜ਼ੇਰਰ ਕੋਈ ਸਬੂਤ ਪੇਸ਼ ਕਰਨਾ ਹੋਵੇ ਤਾਂ ਕਮ ਅਜ਼ ਕਮ ਉਸ ਪ੍ਰਮਾਣ ਦਾ ਅਗਾ ਪਿਛਾ ਹੀ ਵੇਖ ਲਿਆ ਕਰਨ। ਗੁਰ ਬਿਲਾਸ ਭਾਈ ਸੁਖਾ ਸਿੰਘ ਦਾ ਪੂਰਾ ਨਿਰੂਪਣ ਤਾਂ ਮੈਂ ਅਗੇ ਚਲਕੇ ਕਰਾਂਗਾ ਪਰ ਏਥੇ ਜਿਹੜੀਆਂ ਪੰਗਤੀਆਂ ਮੇਰੇ ਬਜ਼ੁਰਗ ਨੇ ਲਿਖੀਆਂ ਹਨ ਉਨ੍ਹਾਂ ਵਿਚੋਂ ਤਾਂ ਸਗੋਂ ਮੈਨੂੰ ਹੋਰ ਸ਼ੰਕਾ ਪੈਦਾ ਹੋ ਗਿਆ ਹੈ।

ਜਦ ਸ੍ਰੀ ਕਲਗੀਧਰ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਦਿਤਾ ਅਤੇ ਗੁਰਤਾ ਉਹਨਾਂ ਵਿਚ ਮੁੰਤਕਿਲ ਕਰ ਦਿਤੀ ਫਿਰ ਪੰਜਾਂ ਪਿਆਰਿਆਂ ਵਲੋਂ :—

"ਦੀਨ ਕਮੀਨ ਅਧੀਨ ਸਦਾ ਹਮ
ਜੰਤ ਅਨਾਥ ਮਸਾਂ ਬਰਿਆਰੀ"

ਆਦਿਕ ਸ਼ਬਦਾਂ ਦਾ ਕੀ ਮਤਲਬ ਸਮਝਿਆ ਜਾਵੇਗਾ। ਬੜਾ ਚੰਗਾ ਹੁੰਦਾ ਜੇ ਗਿਆਨੀ ਜੀ ਅੰਮ੍ਰਿਤ ਛਕੌਣ ਤੋਂ ਬਾਦ ਪੰਜਾਂ ਪਿਆਰਿਆਂ ਵਿਚ ਗੁਰਤਾ ਮੁੰਤਕਿਲ ਕਰਨ ਵਾਲੇ ਸਮੇਂ ਦਾ ਸਲਾਹ ਮਸ਼ਵਰਾ ਵਰਨ ਵਾਸਤੇ) ਕੁਝ ਵਕਫਾ ਰਖ ਲੈਂਦੇ ਪਰ ਅੰਮ੍ਰਿਤ ਛਕੌਣ ਤੋਂ ਤੋਂ ਬਾਦ ਪੰਜਾਂ ਪਿਆਰਿਆਂ ਨੇ ਗੁਰੂ ਜੀ ਨੂੰ ਅੰਮ੍ਰਿਤ ਛਕੌਣ ਸਮੇਂ ਜੋ ਅਧੀਨਗੀ (ਗੁਰ ਬਿਲਾਸ ਸੁਖਾ ਸਿੰਘ ਦੇ ਅਨੁਸਾਰ) ਪ੍ਰਗਟ ਕੀਤੀ, ਉਸ ਤੋਂ ਜ਼ਾਹਿਰ ਹੁੰਦਾ ਹੈ, ਕਿ ਅੰਮ੍ਰਿਤ ਛਕ ਲੈਣ ਅਤੇ ਗੁਰਤਾ ਮੁੰਤਕਿਲ ਹੋ ਜਾਣ ਦੇ ਬਾਵਜੂਦ ਵੀ ਪੰਜਾਂ ਪਿਆਰਿਆਂ ਨੂੰ ਆਪਣੀ ਗੁਰਤਾ ਪ੍ਰਾਪਤੀ ਦਾ ਕੋਈ ਗਿਆਨ ਨਹੀਂ ਸੀ ਹੋਇਆ ਜਿਸ ਕਰਕੇ ਉਹਨਾਂ ਨੇ ਬਤੌਰ ਸਿਖ ਸਤਿਗੁਰਾਂ ਅਗੇ ਆਪਣੀ ਨਿੰਮ੍ਰਤਾ ਦਾ ਸਬੂਤ ਹੀ ਦਿਤਾ। ਹੋ ਸਕਦਾ ਹੈ ਗਿਆਨੀ ਜੀ ਆਖਣ ਕਿ ਉਹਨਾਂ ਨੂੰ ਅਪਨੀ ਗੁਰਤਵ ਜੋਤ ਦਾ ਅਜੇ ਪੂਰਾ ਚਾਨਣ ਨਹੀਂ ਸੀ ਹੋਇਆ ਅਤੇ ਮਧੂਲਕਾਂ (ਸੰਝ ਸਮੇਂ ਦੇ ਅੰਧੇਰੇ ਵਿਚ ਅਗਿਆਨਤਾ ਕਾਰਨ ਇਹ ਬੇਨਤੀ ਕੀਤੀ ਹੋਵੇ ਕਿ

ਅਸੀਂ ਦੀਨ ਕਮੀਨ ਹਾਂ ਪਰ ਗਿਆਨੀ ਜੀ ਨੂੰ ਯਾਦ ਰਖਣਾਂ ਚਾਹੀਦਾ ਹੈ ਕਿ ਇਸ ਘਟਨਾ ਤੋਂ ਤਕਰੀਬਨ ੫-੬ ਸਾਲ ਬਾਦ ਜਦੋਂ ਚਮਕੌਰ ਵਿਚ ਵੀ (ਆਮ ਇਤਿਹਾਸਕਾਰਾਂ ਦੇ ਲਿਖਣ ਅਨੁਸਾਰ) ਸ੍ਰੀ ਕਲਗੀਧਰ ਦੀ ਗੁਰਤਾ ਦਾ ਇਹ ਸਾਰਾ ਕੰਮ ਸਿਖਾਂ ਨੂੰ ਸੰਭਾਲ ਆਪ ਮੈਦਾਨਿ ਜੰਗ ਵਿਚ ਕੁਦਣਾਂ ਚਾਹੁੰਦੇ ਸਨ, ਤਾਂ ਉਸ ਵਕਤ ਵੀ ਸਿਖਾਂ ਨੇ ਆਪਣੇ ਸਿਖੀ ਫਰਜ਼ ਨੂੰ ਪਾਲਦਿਆਂ ਇਹੋ ਅਰਜ਼ ਕੀਤੀ ਸੀ ਕਿ :—

ਪੰਚਹੁ-ਸਿੰਘਨ ਹਾਥ ਜੋਰ ਕਹਿ
ਰਾਵਰ ਚਰਨਨ ਅਰਪੇ ਸੀਸ
ਹਮ ਜੈਸੇ ਤੁਮ ਕਹੁ ਜਨ ਲਾਖਹੁ
ਹਮ ਕੌ ਤੁਮ ਏਕੈ ਜਗਦੀਸ਼ । ਆਦਿਕ

(ਗੁਰ ਸੂਰਜ ਪ੍ਰਕਾਸ਼ ਰੁਤ ੬ ਅੰਸੂ ੪੧)

ਉਪਰੋਕਤ ਉਦਾਹਰਣਾਂ ਤੋਂ ਇਹ ਗਲ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਪੰਜਾਂ ਪਿਆਰਿਆਂ ਵਿਚ ਗੁਰਤਾ ਮੁੰਤਕਿਲ ਕਰਨੀ ਕੇਵਲ ਇਹਨਾਂ ਲੋਕਾਂ ਨੂੰ ਆਪਣੇ ਮੰਨ ਨੂੰ ਤਸੱਲੀ ਦੇਣ ਵਾਸਤੇ ਘੜੀ ਹੋਈ ਇਕ ਮਨ ਘੜਤ ਕਹਾਣੀ ਹੀ ਹੈ ਗੁਰ ਬਿਲਾਸ ਦੇ ਏਜੇ ਪ੍ਰਮਾਣ ਦੀ ਪੁਸ਼ਟੀ ਵਾਸਤੇ ਗਿਆਨੀ ਜੀ ਗੁਰੂ ਜੀ ਦੀ ਜ਼ਬਾਨੀ ਇਹਨਾਂ ਪੰਗਤੀਆਂ ਦਾ ਵੀ ਪ੍ਰਯੋਗ ਕਰਵਾਉਂਦੇ ਸਨ ।

ਏਹ ਹੈ ਗੁਰੂ ਖਾਲਸਾ ਆਦੀ ।
ਹੋਵਤ ਆਯੋ ਆਦਿ ਜੁਗਾਦੀ ।

ਇਉਂ ਪ੍ਰਤੀਤ ਹੁੰਦਾ ਹੈ ਕਿ ਮੇਰੇ ਬਜ਼ੁਰਗ ਨੇ ਇਹ ਪੰਗਤੀਆਂ ਕਿਸੇ ਹੋਰ ਪ੍ਰਸੰਗ ਵਿਚੋਂ ਲਿਆਕੇ ਏਥੇ ਜੋੜ ਦਿਤੀਆਂ ਹਨ ਨਹੀਂ ਤਾਂ ਇਹ ਪੰਗਤੀਆਂ ਪਿਛੇ ਚਲੇ ਆ ਰਹੇ ਪ੍ਰਸੰਗ ਮੂਜਬ ਇਸ ਤਰ੍ਹਾਂ ਹੁੰਦੀਆਂ ਕਿ :—

ਤੁਸੀਂ ਹੋ ਗੁਰੂ ਖਾਲਸਾ ਆਦੀ
ਹੋਵਤ ਆਯੋ ਆਦਿ ਜੁਗਾਦੀ

ਮੇਰੀ ਇਸ ਉਕਤੀ ਦੀ ਹੇਠ ਲਿਖੀਆਂ ਪੰਗਤੀਆਂ ਤੋਂ ਹੋਰ ਪੁਸ਼ਟੀ ਹੋ ਜਾਂਦੀ ਹੈ ਕਿ :—

ਝੂਠ ਉਪਾਵ ਜਗਤ ਕੇ ਤਿਆਗਹ
ਨਿਸ ਦਿਨ ਯਾਂਕੀ ਚਰਨੀ ਲਾਗਹ ।

ਪਾਠਕ ਆਪ ਹੀ ਵਿਚਾਰ ਕਰ ਲੈਣ ਕਿ ਉਪਰੋਕਤ ਪੰਗਤੀਆਂ ਦਾ ਵਾਰਤਾ-ਲਾਪ ਗੁਰੂ ਜੀ ਪੰਜਾਂ ਪਿਆਰਿਆਂ ਨਾਲ ਕਰਦੇ ਪ੍ਰਤੀਤ ਹੁੰਦੇ ਹਨ ਜਾਂ ਕਿਸੇ ਹੋਰ ਸ਼ੰਕਾਵਾਦੀ ਦਾ ਸ਼ੰਕਾ ਨਵਿਰਤ ਕਰ ਰਹੇ ਹਨ ਹਾਲਾਂ ਕਿ ਜਿਨ੍ਹਾਂ ਪੰਜਾਂ ਪਿਆਰਿਆਂ ਦੀ ਹੋਂਦ ਤੇ ਗੁਰਤਾ ਵਾਸਤੇ ਜਥੇਦਾਰ ਜੀ ਪੁਠੇ ਸਿਧੇ ਪ੍ਰਮਾਣ ਦੇ ਰਹੇ ਹਨ, ਇਹਨਾਂ ਪਿਆਰਿਆਂ ਦੀ ਹੋਂਦ ਦਾ ਸਬੂਤ ਉਸ "ਗੁਰ ਸੋਭਾ" ਵਿਚੋਂ ਉਕਾ ਨਹੀਂ ਮਿਲਦਾ ਜਿਸਨੂੰ ਸ੍ਰੀ ਦਸ਼ਮੇਸ਼ ਜੀ ਦੇ ਜੀਵਨ ਇਤਿਹਾਸ ਦੀ ਪਹਿਲੀ ਕੜੀ ਗਿਆਨੀ ਜੀ ਆਪ ਮੰਨਦੇ ਹਨ । ਚਲੋ ਕਈ ਵਾਰੀ ਇਸ ਤਰ੍ਹਾਂ ਹੋ ਹੀ ਜਾਂਦਾ ਹੈ ?

**ਸੁਧਰਮ ਮਾਰਗ :—**

ਸ੍ਰੀ ਗਿਆਨੀ ਜੀ ਨੇ ਉਪ੍ਰੋਕਤ ਨਾਮਾਂ ਦੇ ਪੁਸਤਕ ਦਾ ਵੀ ਪ੍ਰਯੋਗ ਕਰਦਿਆਂ ਲਿਖਿਆ ਹੈ ਕਿ :

"ਸੁਧਰਮ ਮਾਰਗ ਵੀ ਇਕ ਪੁਰਾਣਾ ਗਰੰਥ ਹੈ । ਉਸ ਵਿਚ ਲਿਖਿਆ ਹੈ ਕਿ :—

ਦਸ਼ਮੇਸ਼ ਪਿਤਾ ਨੇ ਖਾਲਸੇ ਨੂੰ ਗੁਰਤਾ ਦਿਤੀ ਤੇ ਕਿਹਾ :—

ਗਰੂ ਖਾਲਸਾ ਜੋ ਮਮ
ਸੋ ਗੁਰ ਪ੍ਰਗਟ ਮਹਾਨ ।
ਮੇਰੇ ਮਿਲਬੋ ਚਹਿਤ ਸਿਖ
"ਮਿਲੇ ਖਾਲਸੇ ਆਨ"

ਅਧਿ: ੫
(ਗਿਆਨ ਅੰਮ੍ਰਿਤ ਜੂਨ ੧੯੭੧)

ਇਹਨਾਂ ਪੰਗਤੀਆਂ ਦਾ ਹੋਰ ਵਿਸਥਾਰ ਗਿਆਨੀ ਜੀ ਨੇ ਕੀਤਾ ਹੋਇਆ ਹੈ ਅਰ ਨਾ ਹੀ ਮੈਂ ਕਰਦਾ ਹਾਂ, ਅਤੇ ਕੇਵਲ ਗਿਆਨੀ ਜੀ ਪਾਸੋਂ ਇਤਨਾ ਹੀ ਪੁਛਦਾ ਹਾਂ ਕਿ ਉਹ ਕਿਰਪਾ ਪੂਰਵਿਕ ਦਸਣ, ਕਿ ਕੀ ਇਕਲਾ ਸਿਖ ਕਦੇ ਆਪਣੇ ਆਪ ਨੂੰ ਖਾਲਸਾ ਨਹੀਂ ਅਖਵਾ ਸਕਦਾ ਅਤੇ ਉਹ ਕਿਸੇ ਵਕਤ ਆਪਣੇ ਆਪ ਵਾਸਤੇ ਚੰਗੇ ਸ਼ਬਦ ਦਾ ਪ੍ਰਯੋਗ ਕਰ ਜਾਂ ਕਰਵਾ ਸਕਦੇ ਹਨ ਤਾਂ ਇਸ ਤਰ੍ਹਾਂ ਕਰਨ ਨਾਲ ਉਹ

ਆਪ ਵੀ ਖਾਲਸੇ ਕਾ ਰੂਪ ਤਾਂ ਨ ਬਣ ਜਾਵੇਗਾ ਅਰ ਜੇ ਉਹ ਖਾਲਸੇ (ਸਿਖ) ਆਪ ਗੁਰੂ ਕਾ ਰੂਪ ਬਣ ਗਿਆ ਤਾਂ, ਅਗੋਂ ਦੂਜੇ ਮਿਲਣ ਵਾਲੇ ਖਾਲਸੇ ਸਮੇਂ ਉਸ ਦੀ ਆਪਣੀ ਕੀ ਪੁਜ਼ੀਸ਼ਨ ਹੋਏਗੀ ਦੋਹਾਂ ਪਾਸਿਆਂ ਦੇ ਖਾਲਸੇ ਆਪਸ ਵਿਚ ਸਿਖੀ ਭਾਵਨਾਂ ਨਾਲ ਮਿਲਣਗੇ ਜਾਂ ਮੁਕਾਬਲੇ ਦੇ ਗੁਰੂਆਂ ਵਾਂਗ ? ਆਸ ਹੈ ਗਿਆਨੀ ਜੀ ਇਸ ਸਮਸਿਆ ਦਾ ਨਿਰਣਾਂ ਕਰਨ ਦੀ ਜ਼ਰੂਰ ਕਿਰਪਾ ਕਰਨਗੇ ?

**ਭਾਈ ਰਤਨ ਸਿੰਘ ਜੀ ਭੰਗੂ ਦਾ ਪ੍ਰਾਚੀਨ ਪੰਥ ਪ੍ਰਕਾਸ਼ :--**

ਮੇਰੇ ਮਿਤ੍ਰ ਜਥੇਦਾਰ ਜੀ ਆਪਨੇ ਪਖ ਦੀ ਪ੍ਰਢਤਾ ਵਾਸਤੇ ਪ੍ਰਾਚੀਨ ਪੰਥ ਪ੍ਰਕਾਸ਼ ਕ੍ਰਿਤ ਭਾਈ ਰਤਨ ਸਿੰਘ ਦੀ ਸਰਨ ਵੀ ਗ੍ਰਹਿਣ ਕਰਦੇ ਹਨ। ਜਿਹਾ ਕਿ :—

> ਭਾਈ ਸੁਖਾ ਸਿੰਘ ਤੋਂ ਪਿਛੋਂ ਭਾਈ ਰਤਨ ਸਿੰਘ ਜੀ ਭੰਗੂ ਨੇ ਸੰਮਤ ੧੮੯੮ ਵਿਚ ਪਰਾਚੀਨ ਪੰਥ ਪ੍ਰਕਾਸ਼ ਲਿਖਿਆ ਉਸ ਵਿਚ ਦਰਜ ਹੈ ਕਿ ਜਦ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਖਾਲਸਾ ਸਜਾਇਆ ਉਸ ਤੋਂ ਉਪ੍ਰੰਤ :—
>
> ਦਈ ਪ੍ਰਵਾਨਗੀ ਸਭ ਗੁਰ ਠੌਰ<br>
> ਖੰਡੇ ਪਹੁਲ ਮਿਲੇ ਖੁਦ ਤੌਰ ।<br>
> ਜਹਿ ਜਹਿ ਪੰਜ ਭੁਯੰਗੀ ਹੋਏ ।<br>
> ਗੁਰਦੁਵਾਰੇ ਤੁਲ ਮਨ ਲਇਉ ਸੋਇ ।<br>
> ਪੰਜ ਭੁਝੰਗੀ ਜਹਿ ਇਕਤ੍ਰ ਹੋਇ ।<br>
> ਬੇਸ਼ਕ ਪਾਹੁਲ ਕਰ ਪਿਆਵੈ ਸੋਇ ।

ਹੋ ਸਕਦਾ ਹੈ ਕਿ ਅਨਜਾਣਤਾ ਕਾਰਨ ਮੈਂ ਉਪਰੋਕਤ ਚੌਪਈ ਦੇ ਭਾਵ ਨੂੰ ਨ ਸਮਝਦਾ ਹੋਵਾਂ ਪਰ ਹੋਰ ਕੋਈ ਸਮਝਦਾਰ ਤੇ ਵਿਦਿਵਾਨ ਸਜਨ ਹੀ ਦਸਣ ਦੀ ਖੇਚਲ ਕਰੇ ਕਿ ਇਸ ਵਿਚ ਪੰਜਾਂ ਪਿਆਰਿਆਂ ਦੀ ਗੁਰਤਾ ਦਾ ਭੇਦ ਕਿਥੇ ਕੁ ਛਿਪਿਆ ਹੋਇਆ ਹੈ। ਅਰ ਜਾਂ ਉਹ ਕਿਹੜੀ ਸਿਖ ਸੰਪਦ੍ਰਾ ਹੈ ਜਿਹੜੀ ਅੰਮ੍ਰਿਤ ਦੀ ਤਿਆਰੀ ਸਮੇਂ ਪੰਜਾਂ ਸਿੰਘਾਂ ਦੀ ਹੋਂਦ ਨੂੰ ਨਹੀਂ ਮੰਨਦੀ।

ਪਤਾ ਨਹੀਂ ! ਗਿਆਨੀ ਜੀ ਸੁਪਨ ਅਵਸਥਾ ਵਿਚ ਇਹ ਕੁਝ ਲਿਖ ਰਹੇ ਹਨ ਕਿ ਜਾਂ ਜਾਗ੍ਰਤ ਵਿਚ ਇਹ ਵਿਚਾਰ ਵੀ ਪਾਠਕਾਂ ਗੋਚਰੀ ਹੈ।

ਇਸ ਤੋਂ ਅਗੇ ਸ੍ਰੀ ਗਿਆਨੀ ਜੀ ਆਪਣੇ ਸਿਧਾਂਤ (ਕਿ ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮਰਿਤ ਛਕਾਕੇ ਗੁਰਤਾ ਮੁੰਤਕਿਲ ਕਰ ਦਿਤੀ ਸੀ) ਵਾਸਤੇ ਗੁਰ ਪਰਤਾਪ ਸੂਰਜ ਦੀਆਂ ਕੁਝ ਪੰਗਤੀਆਂ ਲਿਖਦੇ ਹਨ ਜਿਹਾ ਕਿ :—

ਖਾਲਸਾ ਗੁਰੂ ਹੈ ਗੁਰੂ ਖਾਲਸਾ ਕਹਿਓ ਅਬ
ਜੈਸੇ ਗੁਰ ਨਾਨਕ ਜੀ ਅੰਗਦ ਕੋ ਕੀਨਿਓ ।

(ਰੁਤ ੩ ਅੰਸੂ ੨੦)

ਅਥਵਾ :—

ਪੰਚਹੁ ਮੈਂ ਨਿਤ ਵਰਤਤ ਮੈ ਹੋ
ਪੰਚ ਮਿਲੇ ਸੋ ਪੀਰਨ ਪੀਰ ।

(ਰੁਤ ੬ ਅੰਸੂ ੪੧ ਗਿ: ਅੰ.)

ਭਾਈ ਸੰਤੋਖ ਸਿੰਘ ਜੀ ਕਰਤਾ ਸੂਰਜ ਪ੍ਰਕਾਸ਼ ਇਹ ਉਪਰੋਕਤ ਸ਼ਬਦ ਉਸੇ ਅੰਸੂ ਵਿਚ ਲਿਖਦੇ ਹਨ ਜਿਸ ਵਿਚ ਗੁਰੂ ਜੀ ਨੇ ਆਪਨੇ ਪ੍ਰੋਗ੍ਰਾਮ ਅਨੁਸਾਰ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕੌਣ ਵਾਸਤੇ ਹੁਕਮ ਕੀਤਾ ਹੋਇਆ ਹੈ ਕਿ :—

ਜੈਸੈ ਮਮ ਦੀਨ ਬਿਧ ਸੰਗ ਤੁਮ ਲੀਨ ਪੰਚ
ਤੈਸੇ ਮੁਹਿ ਦੀਜੀਏ ਸੰਦੇਹ ਸਭ ਖੋਇ ਕਰ ।

ਅਰ ਸਿੰਘਾਂ ਨੇਂ ਹੈਰਾਨ ਹੋਕਰ ਬੜੀ ਅਧੀਨਗੀ ਨਾਲ ਅਰਜ਼ ਕੀਤੀ ਕਿ :—

ਜਾਤ ਕੇ ਕਮੀਨ ਦੀਨ ਰੰਕ ਹੈ ਅਧੀਨ ਹੀਨ
ਕਾਮ ਕਰੋਧ ਪੀਨ ਮਨ ਛੀਨ ਹੈ ਨਾ ਚੈਨ ਕੋ
ਬਿਸ਼ਈ ਮਲੀਨ ਜੀਵ ਸਭ ਤੇ ਸਦੀਕ ਨੀਵ
ਜੱਤ ਸੁ ਗਰੀਬ ਹਮ ਭਲੌ ਗੁਨ ਹੈ ਨ ਕੋ ।

ਪਰ ਸ੍ਰੀ ਦਸ਼ਮੇਸ਼ ਜੀ ਨੇ ਚਰਨ ਪਹੁਲ ਦੀ ਸੀਮਾਂ ਨੂੰ ਤੋੜਨ ਅਤੇ ਅੰਮ੍ਰਿਤ ਛਕੌਣ ਦੇ ਅਸੂਲ ਨੂੰ ਖੁਲੇ ਤੌਰ ਤੇ (ਬਿਨਾਂ ਸਿਖ ਗੁਰੂ ਦੇ ਵਿਤਕਰੇ ਤੋਂ) ਪਰਚਲਤ ਕਰਨ ਵਾਸਤੇ ਹੁਕਮ ਕੀਤਾ ਜਿਹਾ ਕਿ :—

ਬੋਲੇ ਗੁਰ ਪੂਰਨ ਪੁਰਖ ਕਰਤਾਰ ਪ੍ਰਭ
ਦੇਹ ਮੇ ਅਨੇਕ ਬਿਧ ਬਿਸ਼ਨ ਮਹੇਸ਼ ਹੈ ।

ਜੋਤੀ ਰੂਪ ਏਕੰਕਾਰ ਸਭ ਕੇ ਅਧਾਰ ਨਿਤ
ਆਪ ਨਿਰਧਾਰ ਜਾ ਕੋ ਜਾਨਤ ਅਸੇਸ ਹੈ ।
ਭਗਤ ਅਦੀਨ ਕਾਲ ਛੀਨ ਮਹੀਅਨ ਮਹਾਂ
ਤਾਕੇ ਸੁਤ ਜਾਨੋ ਮੁ ਸਭ ਤੇ ਵਿਸ਼ੇਸ਼ ਹੈ ।
ਸਿਖਨ ਅਧੀਨ ਤਿਮ ਮੋਕਉ ਚੀਨ ਲੇਹੁ ਚਿਤ
ਪੰਥ ਕੇ ਰਚਨ ਕੋ ਹੁਕਮ ਜਗਤੇਸ ਹੈ ।

ਉਪਰੋਕਤ ਬਚਨ ਬਿਲਾਸ ਉਪਰੰਤ ਜਦੋਂ ਆਮ ਸੰਗਤਾਂ ਆਣਕੇ ਅੰਮ੍ਰਿਤ ਛਕਣ ਲਗ ਪਈਆਂ ਤਾਂ ਉਹਨਾਂ ਨੂੰ ਰਹਿਤਾਂ ਦਾ ਉਪਦੇਸ਼ ਦੇਣ ਸਮੇਂ ਜੋ ਹੁਕਮ ਸਕਿਗੁਰੂ ਜੀ ਦਿੰਦੇ ਰਹੇ ਉਸਦਾ ਸੰਕੇਤ ਭਾਈ ਜੀ ਏਸੇ ਅੰਸੂ ਵਿਚ ਇਸ ਪਰਕਾਰ ਦਿੰਦੇ ਹਨ :—

ਸਵੈਯਾ :—

ਬਾਰਬਧੂਨ ਕੇ ਸੰਗ ਰਮੇ ਨਰ
ਸੰਗਤ ਮਹਿ ਨਹਿ ਸੇਲ ਜੋ ਜਾਵੇ ।
ਸੋ ਨਹਿ ਸਿਖ ਗੁਰੂ ਨਹਿ ਮੇਤਿਹ
ਲੋਕ ਪ੍ਰਲੋਕ ਸੇ ਸੂਲ ਨਸਾਵੇ ।

ਪਾਠਕ ਆਪ ਹੀ ਵਿਚਾਰ ਕਰ ਲੈਣ ਕਿਸੇ ਸਤਿਗੁਰੂ ਜੀ ਨੇ (ਪਿਛਲੇ ਸ਼ਬਦਾਂ ਅਨੁਸਾਰ ਤੇ ਗਿਆਨੀ ਜੀ ਦੇ ਖਿਆਲ ਮੁਤਾਬਿਕ) ਗੁਤਤਾ ਪੰਜਾਂ ਪਿਆਰਿਆਂ ਵਿਚ ਮੁੰਤਕਿਲ ਕਰ ਦਿਤੀ ਸੀ ਤਾਂ ਫਿਰ ਗੁਰੂ ਜੀ ਦੂਸਰੇ ਸਿੰਘਾਂ ਨੂੰ ਇਹ ਹੁਕਮ ਕਿਵੇਂ ਦੇ ਸਕਦੇ ਸਨ ਕਿ ਜਿਹੜਾ ਆਦਮੀ ਪਰ ਇਸਤਰੀ ਗਾਮੀ ਤੇ ਸੰਗਤ ਨਾਲ ਜੋ ਮੇਲ ਮਿਲਾਪ ਨ ਰਖੇਗਾ ਉਹ ਮੇਰਾ ਸਿਖ ਨਹੀਂ ਤੇ ਮੈਂ ਉਸਦਾ ਗੁਰੂ ਨਹੀਂ ਸਗੋਂ ਇਸ ਸ਼ਬਦ ਵਾਲੇ ਮੁਹਾ. ਦੀ ਵਰਤੋਂ ਇਸ ਤੋਂ ਬਾਦ ਅਨੇਕਾਂ ਵਾਰੀ ਸ੍ਰੀ ਕਲਗੀਧਰ ਜੀ ਕਰਦੇ ਰਹੇ । ਜਦ ਗਿਆਨੀ ਜੀ ਦੇ ਖਿਆਲ ਅਨੁਸਾਰ ਗੁਰੂ ਜੀ ਨੇ ਗੁਰਤਾ ਪੰਜਾਂ ਪਿਆਰਿਆਂ ਨੂੰ ਮੁੰਤਕਿਲ ਕਰ ਦਿਤੀ ਤਾਂ ਇਸ ਮੁਹਾਵਰੇ ਦਾ ਪ੍ਰਯੋਗ ਗੁਰੂ ਜੀ ਕਿਉਂ ਕਰਦੇ ਰਹੇ ।

ਦੂਸਰਾ ਪਰਮਾਣ ਜੋ ਗਿਆਨੀ ਜੀ ਛੇਵੀਂ ਰੁਤ ਦੇ ੪੧ ਅੰਸੂ ਵਿਚੋਂ ਦਿੰਦੇ ਹਨ । ਏਥੇ ਚਮਕੌਰ ਸਾਹਿਬ ਵਾਲੀ ਘਟਨਾ ਦਾ ਪ੍ਰਸੰਗ ਹੈ ਭਾਈ ਸੰਤੋਖ ਸਿੰਘ ਜੀ ਦੇ ਖਿਆਲ ਅਨੁਸਾਰ ਇਹ ਪੰਗਤੀ :—

ਪੰਚਹੁ ਸੈ ਨਿਤ ਵਰਤਤ ਮੈਂ ਹੋਂ
ਪੰਚ ਮਿਲੇ ਸੇ ਪੀਰਨ ਪੀਰ

ਉਸ ਵਕਤ ਦੀ ਉਚਾਰੀ ਦਸੀ ਹੋਈ ਹੈ ਜਦੋਂ ਗੁਰੂ ਸਾਹਿਬ ਜੀ ਚਮਕੌਰ ਦੇ ਜੰਗ ਦੀ ਭਿਆਨਕ ਹਾਲਤ ਨੂੰ ਅਨੁਭਵ ਕਰਕੇ ਸਾਹਿਬ ਜ਼ਾਦਿਆਂ ਦੇ ਸ਼ਹੀਦ ਹੋ ਜਾਣ ਉਪਰੰਤ ਜੰਗਿ ਮੈਦਾਨ ਵਿਚ ਜੂਝਨ ਲਈ ਆਪਣਾ ਆਖਰੀ ਦਾਉ ਲਾਉਣ ਪਰੋਗਰਾਮ ਉਲੀਕ ਰਹੇ ਸਨ। ਅਰ ਏਸੇ ਪਰੋਗਰਾਮ ਨੂੰ ਸੁਣਕੇ ਹੀ ਪੰਜਾਂ ਸਿੰਘਾਂ ਨੇ ਸ੍ਰੀ ਕਲਗੀਧਰ ਅਗੇ ਪ੍ਰਾਰਥਨਾ ਕੀਤੀ ਸੀ ਕਿ :—

ਪੰਚਹੁ ਸਿੰਘਨ ਹਾਥ ਜੋਰ ਕਰ
ਰਾਵਰ ਚਰਨਨ ਅਰਪੇ ਸੀਸ।
ਹਮ ਜੈਸੇ ਤੁਮ ਕਹੁ ਜਨਲਾਖਹੁ
ਹਮ ਕੋ ਤੁਮ ਏਕੈ ਜਗਦੀਸ।

ਫਿਰ ਇਸ ਤੋਂ ਅਗੇ ਸੂਰਜ ਪ੍ਰਕਾਸ਼ ਦੇ ਕਰਤਾ ਜੀ ਦੇ ਅਨੁਸਾਰ ਜਿਵੇਂ ਗੁਰੂ ਜੀ ਨੇ ਆਪਣੀ ਨੀਤੀ ਵਿਚ ਕੁਝ ਪ੍ਰੀਵਰਤਨ ਕੀਤਾ ਉਹ ਇਸ ਪ੍ਰਕਾਰ ਹੈ :—

ਪੰਚਹੁ ਮਹਿ ਕਲਗੀ ਕਿਹ ਦੀਨਸ
ਸੋ ਨਿਰਣੈ ਸੁਣੀਐ ਮਨ ਲਾਇ।
ਸੰਤ ਸਿੰਘ ਖਤਰੀ ਸਿਖ ਸੁਭ ਮਹਿ
ਥਾਪਿਉ ਪੰਚਹੁ ਮੇ ਬਡਿਆਇ।
ਤਿਸਕੋ ਗੁਰਤਾ ਅਰਪਨ ਕੀਨਸ
ਪ੍ਰਥਮ ਖਾਲਸੇ ਮਹਿ ਤਿਨ ਪਾਇ।
ਸਸਤ੍ਰ ਬੰਧਾਇ ਬੈਠਾਇ ਅਟਾਰੀ
ਗੁਰੂ ਫਤੇ ਬੋਲੇ ਹਰਿਖਾਇ।

ਸੂਰਜ ਪ੍ਰਕਾਸ਼ ਦੇ ਉਪਰੋਕਤ ਅਖਰਾਂ ਵਿਚੋਂ ਵੀ ਪਾਠਕ ਜਨ ਆਪ ਹੀ ਵਿਚਾਰ ਕਰ ਲੈਣ ਕਿ ਜੇਕਰ ਗੁਰੂ ਜੀ ਨੇ ਗੁਰਤਾ ਪੰਜਾਂ ਪਿਆਰਿਆਂ ਵਿਚ ਅੰਮ੍ਰਿਤ ਛਕੌਣ ਸਮੇਂ ਹੀ ਮੁੰਤਕਿਲ ਕਰ ਦਿਤੀ ਸੀ ਤਾਂ ਚਮਕੌਰ ਵਿਚ ਗੁਰਤਾ ਦਾ ਉਹ

ਕਿਹੜਾ ਹਿਸਾ ਬਾਕੀ ਸੀ ਜਿਹੜਾ ਭਾਈ ਸੰਤੋਖ ਸਿੰਘ ਜੀ ਦੇ ਲਿਖਣ ਅਨੁਸਾਰ ਭਾਈ ਸੰਤ ਸਿੰਘ ਜਾਂ ਸੰਗਤ ਸਿੰਘ ਜੀ ਨੂੰ ਦਿਤਾ।

ਇਸ ਨਾਲ ਹੀ ਪਾਠਕਾਂ ਨੇ ਉਪਰੋਕਤ ਪੰਗਤੀਆਂ ਵਿਚੋਂ ਇਹ ਪੜ੍ਹਿਆ ਹੋਵੇਗਾ ਕਿ ਬਾਵਜੂਦ ਪੰਜਾਂ ਸਿੰਘਾਂ ਦੀ ਮੌਜੂਦਗੀ ਦੇ ਵੀ ਗੁਰਤਾ ਇਕੋ ਸਿੰਘ (ਭਾਈ ਸੰਤ ਸਿੰਘ ਜੀ ਨੂੰ ਜਾਂ ਸੰਗਤ ਸਿੰਘ ਜੀ ਨੂੰ ਦਿਤੀ ਹੈ।

ਕੀ! ਜਿਹੜੀਆਂ ਦੋ ਪੰਗਤੀਆਂ ਗਿਆਨੀ ਜੀ ਨੇ ਆਪਣੇ ਸਿਧਾਂਤ ਦੀ ਪੁਸ਼ਟੀ ਵਿਚ ਲਿਖੀਆਂ ਹਨ ਉਹਨਾਂ ਪੰਗਤੀਆਂ ਵਾਲੇ ਪ੍ਰਸੰਗ ਗਿਆਨੀ ਜੀ ਦੇ ਸਿਧਾਂਤ ਦੀ ਨਿਖੇਧੀ ਤਾਂ ਨਹੀਂ ਕਿਤੇ ਕਰਦੇ?

ਕੀ? ਨੰ: ਦੋ ਦੇ ਪ੍ਰਸੰਗ ਵਿਚੋਂ ਇਹ ਗਲ ਹੋਰ ਤਾਂ ਨਹੀਂ ਸਪਸ਼ਟ ਹੋ ਜਾਂਦੀ ਕਿ ਪੰਜਾਂ ਸਿੰਘਾਂ ਦੇ ਹੁੰਦਿਆਂ ਵੀ ਗੁਰਤਾ ਇਕੋ ਯੋਗ ਅਧਿਕਾਰੀ ਨੂੰ ਹੀ ਸਤਿਗੁਰਾਂ ਦਿਤੀ ਸੀ ਹਾਲਾਂ ਕਿ ਗੁਰਤਾ ਅਜੇ ਕੇਵਲ ਵਕਤੀ ਹੀ ਸੀ ਜੇਕਰ ਪੰਜਾਂ ਨੂੰ ਹੀ ਦੇ ਛਡਦੇ ਤਾਂ ਵੀ ਕੋਈ ਨੁਕਸਾਨ ਵਾਲੀ ਗਲ ਨਹੀਂ ਸੀ ਕਿਉਂਕਿ ਉਸ ਵੇਲੇ ਦੀ ਨੀਤੀ ਅਨੁਸਾਰ ਗੁਰੂ ਜੀ ਆਪ ਉਸ ਥਾਂ ਤੋਂ ਸੁਰਖਯਤ ਥਾਂ ਜਾ ਰਹੇ ਸਨ। ਅਰ ਭਾਈ ਸੰਤ ਸਿੰਘ ਜੀ ਜਾਂ ਸੰਗਤ ਸਿੰਘ ਜੀ ਨੂੰ ਇਹ ਗੁਰਤਾ ਕੇਵਲ ਜੰਗਿ ਮੈਦਾਨ ਵਿਚ ਸ਼ਹੀਦੀ ਪ੍ਰਾਪਤ ਕਟਨ ਵਾਸਤੇ ਹੀ ਦੇ ਰਹੇ ਸਨ? ਇਸ ਤਰ੍ਹਾਂ ਦੇ ਹਾਲਾਤ ਵਿਚ ਮੈਨੂੰ ਤਾਂ ਗਿਆਨੀ ਜੀ ਵਲੋਂ ਸੂਰਜ ਪਰਕਾਸ਼ ਦੇ ਪ੍ਰਮਾਣਾਂ ਵਿਚੋਂ ਅਜਿਹੀ ਗਲ ਨਜ਼ਰ ਨਹੀਂ ਆਈ ਜੋ ਪੰਜਾਂ ਪਿਆਰਿਆਂ ਦੀ ਗੁਰਤਾ ਨੂੰ ਕੋਈ ਸਹਾਰਾ ਦੇਵੇ ਵੈਸੇ ਪਾਠਕਾਂ ਦੇ ਵਿਚਾਰ ਵਿਚ ਕੋਈ ਗਲ ਆ ਜਾਵੇ ਤਾਂ ਮੈਂ ਕਹਿ ਨਹੀਂ ਸਕਦਾ।

ਹਾਂ! ਇਕ ਗਲ ਦਾ ਸ੍ਰੀ ਗਣੇਸ਼ ਸੂਰਜ ਪ੍ਰਕਾਸ਼ ਦੇ ਕਰਤਾ ਨੇ ਇਸ ਪ੍ਰਸੰਗ ਵਿਚ ਜ਼ਰੂਰ ਕਰ ਦਿਤਾ ਹੈ, ਕਿ "ਤਿਸਕੇ ਗੁਰਤਾ ਅਰਪਨ ਕੀਨਸਿ ਪ੍ਰਿਥਮ ਖਾਲਸੇ ਮਹਿ ਤਿਨ ਪਾਇ" ਅਰਥਾਤ ਜਿਹੜੀ ਗੁਰਤਾ ਕੇਵਲ ਸੋਢੀਆਂ ਦੀ ਵੰਸ਼ ਵਿਚ ਹੀ ਸੀਮਿਤ ਸਮਝੀ ਜਾਂਦੀ ਸੀ ਉਸਨੂੰ ਕਿਸੇ ਹੋਰ ਖਾਲਸਾ ਵਿਅਕਤੀਤਵ ਦੇ ਸਪੁਰਦ ਕਰਕੇ ਪੰਜਵੇਂ ਸਤਿਗਰਾਂ ਤੋਂ ਚਲੀ ਆ ਰਹੀ ਪ੍ਰੰਪਰਾ ਵਿਚ ਸ੍ਰੀ ਦਸ਼ਮੇਸ਼ ਜੀ ਨੇ ਪਰੀਵਰਤਨ ਕਰ ਦਿਤਾ ਜੇਕਰ ਉਪਰੋਕਤ ਪੰਗਤੀਆਂ ਦਾ ਅਰਥ ਕੁਝ ਹੋਰ ਬਣਦਾ ਹੋਵੇ ਤਾਂ, ਗਿਆਨੀ ਜੀ ਦਸ ਦੇਣ?

ਇਸਦੇ ਨਾਲ ਹੀ ਭਾਈ ਸਾਹਿਬ ਜੀ ਨੇ ਇਹ ਵੀ ਸਿਧ ਕਰ ਦਿਤਾ ਹੋਇਆ ਕਿ ਗੁਰਤਾਂ ਦੀ ਗਦੀ ਸ੍ਰੀ ਕਲਗੀਧਰ ਜੀ ਨੇ ਪੰਜਾਂ ਪਿਆਰਿਆਂ ਨੂੰ ਨਹੀਂ ਸਗੋਂ ਉਹਨਾਂ ਵਿਚੋਂ ਇਕੋ ਸਿੰਘ ਦੇ ਹੀ ਅਰਪਨ ਕੀਤੀ ਸੀ ।

ਇਦ ਤਰ੍ਹਾਂ ਇਸ ਪ੍ਰਸੰਗ ਨੂੰ ਪੜਨ ਨਾਲ ਪਾਠਕਾਂ ਦੇ ਦੋ ਇਕਠੇ ਹਲ ਹੋ ਗਏ ਹਨ ਓਥੇ ਮੇਰੇ ਬਜ਼ੁਰਗ ਗਿਆਨੀ ਜੀ ਦੇ ਸਿਧਾਂਤ ਦਾ ਉਕਾ ਹੀ ਖੁਰਾਖੋਜ ਖਤਮ ਹੋ ਜਾਂਦਾ ਹੈ ।

## ਸਾਹਿਤਕ ਖੋਜ ਵਿਚ ਕੜਾਹ ਪ੍ਰਸ਼ਾਦ ਵੀ ਸ਼ਾਮਿਲ

ਜਿੰਵੇਂ ਕੋਈ ਹਾਰਿਆ ਹੋਇਆ ਜੁਆਰੀਆ ਆਪਣੀ ਹਾਰ ਨੂੰ ਜਿਤ ਦੇ ਰੂਪ ਵਿਚ ਬਦਲਣ ਵਾਸਤੇ ਆਪਣੀ ਕੋਈ ਚੀਜ਼ ਵੀ ਦਾਉ ਤੇ ਲੌਣ ਤੋਂ ਗਰੇਜ ਨਹੀਂ ਕਰਦਾ ਤੇ ਸਗੋਂ ਆਪਣੀ ਬਾਕੀ ਜਾਇਦਾਦ ਦੇ ਨਾਲ਼ ਆਪਣੀ ਇਸਤਰੀ ਅਤੇ ਇਞਾਣੇ ਵੀ ਲਾ ਦਿੰਦਾ ਹੈ ਪਰ ਅਜਿਹੀ ਹਾਲਤ ਵਿਚ ਕਦੇ ਕੋਈ ਜੁਆਰੀਆ ਜਿਤਦਾ ਦਾ ਵੇਖਿਆ ਨਹੀਂ, ਸਗੋਂ ਰਾਜੇ ਨਾਲ ਤੇ ਸ੍ਰੀ ਯੁਧਿਸ਼ਟਰ ਜੀ ਵਾਂਗ ਹਾਰੇ ਹੋਏ ਸੁਣੇ ਜਾਂਦੇ ਹਨ ।

ਐਨ ਏਹੋ ਹਾਲ ਮੇਰੇ ਬਜ਼ੁਰਗ ਗਿਆਨੀ ਪ੍ਰਤਾਪ ਸਿੰਘ ਜੀ ਦਾ ਪ੍ਰਤੀਤ ਹੁੰਦਾ ਹੈ ਆਪਣੇ ਗਲਤ ਪ੍ਰਾਪੇਗੰਡੇ ਨੂੰ ਸਹੀ ਸਾਬਤ ਕਰਨ ਵਾਸਤੇ ਜਦੋਂ ਇਹਨਾਂ ਨੂੰ ਸਾਹਿਤਕ ਪ੍ਰਮਾਣਾਂ ਦੀ ਪੂੰਜੀ ਖਤਮ ਹੋਈ ਭਾਸੀ ਤਾਂ ਸ੍ਰੀ ਅਕਾਲ ਤਖਤ ਸਾਹਿਬ ਦੀ ਰਿਹਾਇਸ਼ ਵਾਲੇ ਸਮੇਂ ਦੀ ਯਾਦ ਕਰਕੇ ਪੰਜਾਂ ਪਿਆਰਿਆਂ ਵਾਲੇ ਕੜਾਹ ਪ੍ਰਸ਼ਾਦਿ ਦੇ ਕਢਣ ਵਾਲੇ ਵਰਤਾਰੇ ਦਾ ਪਰਮਾਣ ਵੀ ਉਸੇ ਤਰ੍ਹਾਂ ਦਿੰਦੇ ਹਨ ਜਿਵੇਂ ਕਿਸੇ ਜਟ ਨੇ ਤੇਲੀ ਦੀ ਗਲ ਨਾਲ ਤੁਕਾਂਤ ਜੋੜਨ ਸਮੇਂ ਆਖਿਆ ਸੀ ਤੇਲੀ ਓ ਤੇਲੀ ਤੇਰੇ ਸਿਰ ਤੇ ਕੋਹਲੂ ਤੇਲੀ ਆਖਣ ਲਗਾ ਚੋਧਰੀ ਟਪਾ ਮਿਲਿਆ ਨਹੀਂ ਤਾਂ ਜਟ ਨੇ ਜਵਾਬ ਦਿਤਾ ਟਪਾ ਨਹੀਂ ਰਲਿਆ ਤੇ ਨ ਸਹੀ ਤੈਨੂੰ ਭਾਰ ਤਾਂ ਲਗੇਗਾ ਹੀ ਨਾ । ਗਿਆਨੀ ਜੀ ਪੰਜਾਂ ਪਿਆਰਿਆਂ ਦੀ ਗੁਰਤਾ ਸਿਧ ਕਰਨ ਵਾਸਤੇ ਕੜਾਹ ਪ੍ਰਸ਼ਾਦਿ ਦਾ ਪ੍ਰਮਾਨ ਇਸ ਤਰ੍ਹਾਂ ਦਿੰਦੇ ਹਨ :—

"ਸਿਖ ਜਗਤ ਵਿਚ ਸਰਵੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ

ਨਾਂ ਪਰ ਕੜਾਹ ਪ੍ਰਸ਼ਾਦਿ ਨਹੀਂ ਕਢਿਆ ਜਾਂਦਾ ਬਲਕਿ ਪੰਜਾਂ ਪਿਆਰਿਆਂ ਨੂੰ ਦਿਤਾ ਜਾਂਦਾ ਹੈ।

(ਗਿਆਨ ਅੰਮ੍ਰਿਤ ਜੂਨ ੧੯੭੧)

ਮੇਰੇ ਸਤਿਕਾਰ ਯੋਗ ਜਥੇਦਾਰ ਜੀ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਤੇ ਪਟਨਾ ਸਾਹਿਬ ਦੇ ਸ਼੍ਰੋਮਣੀ ਜਥੇਦਾਰ ਕਾਫੀ ਦੇਰ ਤਕ ਰਹੇ ਹਨ।

ਪਰ ਜਿੰਨਾ ਚਿਰ ਇਹ ਤਖ਼ਤ ਸਾਹਿਬ ਤੇ ਜਥੇਦਾਰ ਜੀ ਰਹੇ ਉਤਨੇ ਚਿਰ ਤਕ ਤਾਂ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕੜਾਹ ਪ੍ਰਸ਼ਾਦਿ ਦਾ ਉਥੇ ਪਹਿਲਾਂ ਜੋ ਅਰਦਾਸਾ ਕੀਤਾ ਜਾਂਦਾ ਹੈ ਉਹ ਦਸਾਂ ਪਾਤਸ਼ਾਹੀਆਂ ਦੇ ਨਾਮ ਲੈ ਕੇ ਉਹਨਾਂ ਨੂੰ ਭਾਵਨਿਕ ਤੌਰ ਤੇ ਭੋਗ ਲਗਾਇਆ ਜਾਂਦਾ ਹੈ ਤੇ ਬਾਦ ਵਿਚ ਸਾਰੀ ਸੰਗਤ ਨੂੰ ਗੁਰੂ ਸਾਹਿਬਾਂ ਦਾ ਸੀਤ ਪ੍ਰਸ਼ਾਦਿ ਹੀ ਵਰਤਾਇਆ ਜਾਂਦਾ ਹੈ। ਜਿਹੜੇ ਲੋਕ ਉਸ ਪ੍ਰਸ਼ਾਦ ਦਾ ਇਕ ਕਿਣਕਾ ਵੀ ਲੈਣ ਨੂੰ ਆਪਣੇ ਧੰਨ ਭਾਗ ਸਮਝਦੇ ਹਨ ਉਹ ਕੇਵਲ ਗੁਰੂ ਕਾ ਸੀਤ ਪ੍ਰਸਾਦਿ ਸਮਝਕੇ ਹੀ ਲੈਂਦੇ ਹਨ ਨਹੀਂ ਤਾਂ ਕੜਾਹ ਘਰਾਂ ਤੇ ਦੁਕਾਨਾਂ ਤੋਂ ਆਮ ਤੇ ਰਜਵਾਂ ਮਿਲ ਜਾਂਦਾ ਹੈ।

ਇਸ ਹਾਲਤ ਵਿਚ ਗਿਆਨੀ ਜੀ ਦਾ ਇਹ ਕਹਿਣਾ ਕਿ ਸਿਖ ਜਗਤ ਵਿਚ ਸਰਵੰਸ਼ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਨਾਂ ਦਾ ਕੜਾਹ ਪ੍ਰਸ਼ਾਦਿ ਨਹੀਂ ਕਢਿਆ ਜਾਂਦਾ ਕਿਤਨੀ ਅਨਜਾਣ ਪੁਣੇ ਦੀ ਗਲ ਹੈ ਕੀ ਕੋਈ ਸ਼੍ਰੋਮਣੀ ਕਮੇਟੀ ਦਾ ਜ਼ੁਮੇਵਾਰ ਸਜਣ ਇਸ ਜਥੇਦਾਰ ਪਾਸੋਂ ਪੁਛਣ ਦੀ ਕਿਰਪਾ ਕਰਗਾ ਕਿ ਇਸ ਤਰ੍ਹਾਂ ਦੀ ਗਲ ਕਰਨੀ ਕਿਸੇ ਤਖਤ ਦੇ ਜਥੇਦਾਰ ਵਾਸਤੇ ਕਿਥੋਂ ਤਕ ਜਾਇਜ਼ ਹੈ।

ਇਸ ਜਥੇਦਾਰ ਨੇ ਗੁਰੂ ਸਾਹਿਬਾਂ ਦੀ ਹੇਠੀ (ਤੌਹੀਨ) ਕਿਉਂ ਕੀਤੀ ਹੈ ? ਜੇਕਰ ਅਰਦਾਸ ਵਿਚ ਲੈਣ ਵਾਲੇ ਗੁਰੂ ਸਾਹਿਬਾਂ ਦੇ ਨਾਮਾਂ ਨੂੰ ਪ੍ਰਸ਼ਾਦਿ ਦਾ ਭੋਗ ਨਹੀਂ ਲਗਣਾ ਹੁੰਦਾ ਤਾਂ ਉਹਨਾਂ ਦੇ ਨਾਮ ਲੈ ਕੇ ਅਰਦਾਸਾ ਕਿਉਂ ਕੀਤਾ ਜਾਂਦਾ ਹੈ ? ਜਦਕਿ ਅਰਦਾਸਾ ਹੋਣ ਤਕ ਸਾਰਾ ਪ੍ਰਸ਼ਾਦਿ ਗੁਰੂ ਕਾ ਹੀ ਤਸੱਵਰ ਕੀਤਾ ਜਾਂਦਾ ਹੈ ਤੇ ਪੰਜਾਂ ਪਿਆਰਿਆਂ ਨੂੰ ਕੇਵਲ ਹਿਸੇ ਔਂਦਾ ਵਰਤਾਰਾ ਹੀ ਵਖਰੇ ਵਖਰੇ ਰੂਪ ਵਿਚ ਦਿਤਾ ਜਾਂਦਾ ਹੈ।

ਬਾਕੀ ਰਹੀ ਪੰਜਾਂ ਪਿਆਰਿਆਂ ਦੇ ਵਿਸ਼ੇਸ਼ ਵਰਤਾਰੇ ਦੀ ਗਲ ਇਹ ਇਕ

ਉਸੇ ਇਤਿਹਾਸਕ ਰਿਵਾਇਤ ਦੀ ਤਰ੍ਹਾਂ ਹੈ ਜਿਹੜੀ ਪ੍ਰਸ਼ਾਦਿ ਨੂੰ ਕਰਦ ਜਾਂ ਖੰਡਾ ਭੇਟ ਕਰਨ ਨਾਲ ਜੁੜੀ ਹੋਈ ਹੈ। ਜਿਸ ਵੇਲੇ ਵੀ ਕੋਈ ਗੁਰੂ ਕਾ ਸਿਖ ਪਰੇਮ ਨਾਲ ਪ੍ਰਸ਼ਾਦ ਕਰਕੇ ਅਤੇ ਅਰਦਾਸਾ ਕਰਕੇ ਪ੍ਰਸਾਦ ਵਿਚ ਕਿਰਪਾਨ ਜਾਂ ਖੰਡਾ ਫੇਰਦਾ ਹੈ ਉਸ ਵਕਤ ਸਾਹਮਣੇ ਸ੍ਰੀ ਕਲਗੀਧਰ ਜੀ ਦੇ ਉਸ ਬਿਪਤ ਕਾਲ ਦਾ ਦ੍ਰਿਸ਼ਯ ਮੂਰਤੀ ਮਾਨ ਹੋ ਜਾਂਦਾ ਹੈ ਜਦੋਂ ਹਜ਼ੂਰ ਉਚ ਦੇ ਪੀਰ ਬਣਕੇ ਮਾਛੀਵਾੜੇ ਤੋਂ ਨਿਕਲੇ ਸਨ। ਰਸਤੇ ਵਿਚ ਇਕ ਸ਼ਾਹੀ ਉਮਰਾਵ (ਦਲੇਲ ਖਾਂ) ਨੇ ਉਹਨਾਂ ਨੂੰ ਸ਼ਕ ਦੀ ਨਿਗਾਹ ਨਾਲ ਆਪਣੇ ਪਾਸ ਬੁਲਾ ਲਿਆ ਅਰ ਗੁਰੂ ਸਾਹਿਬਾਂ ਨੂੰ ਰੋਟੀ ਖਾਣ ਦੀ ਦਾਅਵਤ ਦੇ ਕੇ ਅਭਖ ਖਾਣਾ ਤਿਆਰ ਕਰਵਾਇਆ ਅਰ ਗੁਰੂ ਜੀ ਨੇ ਆਪਣੀ ਨੀਤੀ ਅਨੁਸਾਰ ਜਿਥੇ ਆਪ ਦਾਇਮੀ ਰੋਜ਼ੇ ਦਾ ਬਹਾਨਾਂ ਬਣਾਇਆ ਉਥੇ ਸਿੰਘਾਂ ਨੂੰ ਖਾਣ ਵਿਚ ਕਰਦ ਭੇਟ ਕਰਨ ਦੀ ਇਕ ਉਕਤੀ ਦਸੀ ਜਦ ਸਿੰਘਾਂ ਨੇ ਕਰਦ ਭੇਟ ਕੀਤੀ ਤਾਂ ਇਤਿ-ਹਾਸ ਦੇ ਕਥਨ ਅਨੁਸਾਰ ਸਿਖਾਂ ਦਾ ਖਾਣਾ ਕੜਾਹ ਪਰਸ਼ਾਦ ਦੇ ਰੂਪ ਵਿਚ ਬਣ ਗਿਆ ਅਰ ਇਸਦਾ ਪੂਰਾ ਪਰਗਟਾਵਾ ਉਸ ਵਕਤ ਗੁਰੂ ਜੀ ਨੇ ਕੀਤਾ ਜਦੋਂ ਡੇਰੇ ਆਣਕੇ ਗਨੀ ਖਾਂ ਮਨੀ ਖਾਂ ਨੇ ਦਸਿਆ ਕਿ ਜਿਹੜੇ ਸਿਖ ਸਾਡੇ ਨਾਲ ਗਏ ਸਨ, ਉਹ ਤਾਂ ਸਾਡੇ ਵਾਂਗ ਤਰਕ ਹੀ ਹੋ ਗਏ ਹਨ। ਕਿਉਂਕਿ ਇਹਨਾਂ ਦੀ ਕਸਮ ਅਜ ਭੰਗ ਹੋ ਗਈ ਹੈ। ਗੁਰੂ ਜੀ ਨੇ ਭਾਈ ਮਾਨ ਸਿੰਘ ਨੂੰ ਪੁਛਿਆ ਕਿ ਕੁਝ ਪ੍ਰਸ਼ਾਦਿ ਬੰਨਕੇ ਨਾਲ ਲਿਆਂਦਾ ਹੈ ਕਿ ਨਹੀਂ ਤਾਂ ਉਸ ਨੇ ਅਰਜ਼ ਕੀਤੀ ਕਿ ਸਚੇ ਪਾਤਸ਼ਾਹ ਜੀ ਲਿਆਂਦਾ ਹੈ। ਗੁਰੂ ਜੀ ਨੇ ਕਿਹਾ ਵਖਾਉ ਜਾ ਦਿਖਾਇਆ ਤਾਂ ਉਹ ਸਚ ਮੁਚ ਕੜਾਹ ਪ੍ਰਸ਼ਾਦ ਹੀ ਸੀ ਮਨੀ ਖਾਂ ਨੇ ਵੇਖਕੇ ਬੜੇ ਅਦਬ ਨਾਲ ਸਿਜਦਾ ਕੀਤਾ।

ਮੇਰੇ ਉਪਰੋਕਤ ਸੰਕੇਤ ਦੇਣ ਤੋਂ ਭਾਵ ਹੈ ਕਿ ਜਿਸ ਵਕਤ ਕੋਈ ਪਰੇਮੀ ਸਿੰਘ ਕੜਾਹ ਪ੍ਰਸ਼ਾਦਿ ਵਿਚ ਕਿਰਪਾਨ ਜਾਂ ਖੰਡਾ ਫੇਰਦਾ ਹੈ ਤਾਂ ਉਹ ਆਪਣੇ ਇਸ ਇਤਿਹਾਸ ਨੂੰ ਤਾਜ਼ਾ ਕਰਦਾ ਹੈ। ਹਾਲਾਂ ਕਿ ਹੁਣ ਦੀ ਕਿਰਪਾਨ ਨਾਲ ਬਣੇ ਹੋਏ ਪਦਾਰਥ ਵਿਚ ਕਿਸੇ ਤਰ੍ਹਾਂ ਦਾ ਕੋਈ ਪਰੀਵਰਤਨ ਅਸਲੀ ਰੂਪ ਵਿਚ ਨਹੀਂ ਔਂਦਾ। ਸਗੋਂ ਇਹ ਇਕ ਰਸਮ ਪੂਰਤੀ ਵਾਲੀ ਰਿਵਾਇਤ ਬਣ ਚੁੱਕੀ ਹੈ।

ਏਸੇ ਤਰ੍ਹਾਂ ਜਿਨ੍ਹਾਂ ਸਿੰਘਾਂ ਨੇ ਸ੍ਰੀ ਕਲਗੀਧਰ ਪਾਤਸ਼ਾਹ ਦਾ ਹੁਕਮ ਮੰਨਕੇ ਆਪਣੇ ਸੀਸ ਭਰੇ ਅਜਲਾਸ ਕਿਰਪਾਨ ਭੇਟ ਕਰਵਾਏ ਸਨ ਉਹਨਾਂ ਦੇ ਸਿਦਕ ਵਾਲੇ

ਇਤਿਹਾਸ ਨੂੰ ਤਾਜ਼ਾ ਰਖਣ ਵਾਸਤੇ ਸਿਖਾਂ ਵਿਚ ਕੜਾਹ ਪਰਸ਼ਾਦ ਆਮ ਸੰਗਤਾਂ ਨੂੰ ਵਰਤੌਣ ਤੋਂ ਪਹਿਲਾਂ ਪੰਜਾਂ ਪਿਆਰਿਆਂ ਦੇ ਨਾਮ ਅਖਵਾਕੇ ਪੰਜਾਂ ਸਿੰਘਾਂ ਨੂੰ ਦਿਤਾ ਜਾਂਦਾ ਹੈ ਪਰ ਆਮ ਤੌਰ ਤੇ ਗੁਰ ਦਰਿਆ (ਜਲ ਦੇ ਖੂਹ) ਵਿਚ ਤੇ ਪੰਜਾਂ ਰਹਿਤਵਾਨ ਸਿੰਘਾਂ ਨੂੰ ਪ੍ਰਸ਼ਾਦਿ ਦੇਣ ਦਾ ਰਿਵਾਜ ਵੀ ਹੁਣ ਨਾਮਧਾਰੀਆਂ ਵਿਚ ਹੀ ਹੈ ਅਰ ਆਮ ਥਾਂਦੀ ਭਾਈ ਆਪਨੇ ਮੂੰਹ ਵਿਚ ਹੀ ਕੁਝ ਆਖਕੇ ਉਹ ਪੰਜ ਵਰਤਾਰੇ ਸਾਰੇ ਪ੍ਰਸ਼ਾਦਿ ਵਿਚ ਰਿਧ ਕਰਕੇ ਮਿਲਾ ਲੈਂਦੇ ਹਨ ਕਿ ਲੋਕੀਂ ਇਤਰਾਜ਼ ਨ ਕਰਨ ਕਿ ਕਈਆਂ ਨੂੰ ਇਹਨਾਂ (ਵਰਤਾਵਿਆਂ ਨੇ) ਦੋ ਵਾਰੀ ਪ੍ਰਸ਼ਾਦਿ ਦੇ ਕੇ ਲਿਹਾਜ਼ ਕੀਤਾ ਹੈ ਅਰ ਨਲਕੇ ਤੇ ਟੂਟੀਆਂ ਦੀ ਵਰਤੋਂ ਕਾਰਨ ਗੁਰ ਦਰਿਆ ਵਿਚ ਪ੍ਰਸ਼ਾਦਿ ਪਾਉਣ ਦਾ ਸਵਾਲ ਹੀ ਪੈਦਾ ਨਹੀ ਹੁੰਦਾ ਹਾਲਾਂ ਕਿ ਭਾਈ ਗੁਰਦਾਸ ਦੇ ਕਥਨ ਅਨੁਸਾਰ ਬਣਿਆ ਬਣਾਇਆ ਤਿਹਾਵਲ ਦਾ ਪ੍ਰਸ਼ਾਦਿ ਗੁਰੂ ਨਾਨਕ ਦੇਵ ਜੀ ਨੇ ਬਗਦਾਦ ਜਾਣ ਸਮੇਂ ਪਤਾਲ ਵਿਚੋਂ ਹੀ ਲਿਆਂਦਾ ਸੀ ਜਿਹਾ ਕਿ :—

"ਨਾਲ ਲੀਤਾ ਬੇਟਾ ਪੀਰ ਦਾ
ਅਖੀਂ ਮੀਟ ਗਇਆ ਹਵਾਈ।
ਲਖ ਅਕਾਸ਼ ਪਤਾਲ ਲਖ
ਅਖ ਫਰਕ ਵਿਚ ਸਭ ਦਿਖਲਾਈ।
ਭਰਿ ਕਚਕੌਲ ਪ੍ਰਸਾਦਿ ਦਾ
ਧੁਰੋਂ ਪਤਾਲੋਂ ਲਈ ਕੜਾਹੀ" । ੩੬

ਪਹਿਲੀ ਵਾਰ (ਭਾਈ ਗੁਰਦਾਸ)

ਅਰ ਏਸੇ ਇਤਿਹਾਸਿਕ ਰਿਵਾਇਤ ਨੂੰ ਮੁਖ ਰਖਕੇ ਸਭ ਤੋਂ ਪਹਿਲਾਂ ਪ੍ਰਸ਼ਾਦਿ ਖੂਹ ਜਾਂ ਨਦੀ ਅਥਵਾ ਦਰਿਆਉ ਵਿਚ ਭੇਜਿਆ ਜਾਂਦਾ ਹੈ। ਇਸ ਤਰ੍ਹਾਂ ਗੁਰੂ ਮਤ ਵਿਚ ਕੜਾਹ ਪ੍ਰਸ਼ਾਦ ਵਰਤਾਉਣ ਸਮੇਂ ਦੀਆਂ ਤਿੰਨਾਂ ਰਿਵਾਇਤਾਂ ਇਤਹਾਸ ਨੂੰ ਤਾਜ਼ਾ ਕਰਨ ਵਾਸਤੇ ਸਮੇਂ ਸਮੇਂ ਪਰਚਲਤ ਹੋਈਆਂ, ਪਰ ਇਹਨਾਂ ਰਿਵਾਇਤਾਂ ਉਤੇ ਵੀ ਅਮਲ ਉਸੇ ਵਕਤ ਕੀਤਾ ਜਾਂਦਾ ਹੈ ਜਦੋਂ ਅਰਦਾਸੇ ਦੁਆਰਾ ਸਤਿਗੁਰਾਂ ਨੂੰ ਭੋਗ ਲਵਾ ਲਿਆ ਜਾਵੇ ਪਹਿਲਾਂ ਕੋਈ ਕੰਮ ਵੀ ਨਹੀਂ ਕੀਤਾ ਜਾਂਦਾ ਸ਼ਾਇਦ ਇਤਨੀ ਕੁ ਗਲ ਤਾਂ ਅਜੇ ਗਿਆਨੀ ਜੀ ਨੂੰ ਵੀ ਯਾਦ ਹੀ ਹੋਵੇ।

ਇਸ ਵਾਸਤੇ ਪੰਜਾਂ ਪਿਆਰਿਆਂ ਦੇ ਕੜਾਹ ਪ੍ਰਸ਼ਾਦ ਨਾਲ ਪੰਜਾਂ ਪਿਆਰਿਆਂ ਦੀ ਗੁਰਤਾ ਸਿਧ ਕਰਨ ਵਾਲੀ ਦਲੀਲ ਪੇਸ਼ ਕਰਨ ਵਾਲੇ ਗਿਆਨੀ ਜੀ ਦੀ ਵਿਦਵਤਾ ਦੀ ਜਿਤਨੀ ਵੀ ਦਾਦ ਦਿਤੀ ਜਾਵੇ ਥੋੜੀ ਹੈ। ਅਫਸੋਸ ਬਿਲੀ ਨੂੰ...... ......ਖਾਬਾਂ।

## ਸਾਹਿਤਕਾਰਾਂ ਦੇ ਨਾਮਾਂ ਦੀ ਦਲੀਲ—

ਮੈਨੂੰ ਪਤਾ ਲਗਾ ਹੈ ਕਿ ਕਿਤੇ ਮੇਰੇ ਸਤਕਾਰ ਜੋਗ ਗਿਆਨੀ ਪਰਤਾਪ ਸਿੰਘ ਜੀ ਆਖਦੇ ਸਨ ਕਿ ਉਸ ਦੇ (ਸਨਖਤ੍ਰਵੀ) ਦੇ ਮਜ਼ਮੂਨ ਵਿਚ ਕੋਈ ਨਿਗਰ ਦਲੀਲ ਨਹੀਂ ਹੁੰਦੀ ? ਇਸ ਗਲ ਵਿਚ ਕੋਈ ਸ਼ਕ ਨਹੀਂ ਕਿ ਮੇਰੀਆਂ ਇਤਿਹਾਸਿਕ ਤੇ ਸਿਧਾਂਤਕ ਦਲੀਲਾਂ ਤਾਂ ਕੋਈ ਠੋਸ ਨਹੀਂ, (ਜਿਨ੍ਹਾਂ ਨੇ ਅਨਕਾਂ ਅਨਜਾਣ ਪੁਨੰ ਦੇ ਸ਼ਿਕਾਰ ਹੋਏ ਸਜਨਾਂ ਨੂੰ ਵਿਅਕਤੀਗਤ ਤੇ ਖਾਸ ਕਰ ਸਤਿਗੁਰੂ ਬਾਲਿਕ ਸਿੰਘ ਜੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਗਰੂ ਮਤ ਆਦਰਸ਼ ਦਾ ਕਾਇਲ ਕਰਾ ਦਿਤਾ ਹੈ) ਪਰ ਮੇਰੇ ਬਜ਼ੁਰਗ ਦੀਆਂ ਦਲੀਲਾਂ ਬਹੁਤ ਠੋਸ ਹਨ ਜਿਨਦਾ ਸਬੂਤ ਇਸ ਤੋਂ ਪਹਿਲੇ ਪਰਚੇ ਵਾਲੇ ਕੜਾਹ ਪ੍ਰਸ਼ਾਦ ਦੇ ਪਰਮਾਣ ਤੋਂ ਹੀ ਮਿਲ ਜਾਂਦਾ ਹੈ। ਖੈਰ ਇਸ ਤੋਂ ਅਗੇ ਚਲਕੇ ਜਦੋਂ ਕੋਈ ਹੋਰ ਗਲ ਗਿਆਨੀ ਜੀ ਨੂੰ ਨਹੀਂ ਆਉੜੀ ਤਾਂ ਗਲਤ ਪਰਾਪੇਗੰਡੇ ਦੀ ਮਿਸਲ ਦੀ ਖਾਨਾ ਪੂਰੀ ਕਰਨ ਵਾਸਤੇ ਬੜੀ ਹੈਰਾਨੀ ਨਾਲ ਡਾਕਟਰ ਗੋਕਲ ਚੰਦ ਨਾਰੰਗ, ਦੌਲਤ ਰਾਏ ਪ੍ਰੋ: ਸੀਤਾ ਰਾਮ, ਹਰੀ ਰਾਮ ਗੁਪਤਾ ਤੇ ਇੰਦੂ ਭੂਸ਼ਨ ਆਦਿਕ ਕੁਝ ਲਿਖਾਰੀਆਂ ਦੇ ਨਾਮ ਲਿਖਕੇ ਫਰਮਾਉਂਦੇ ਹਨ ਕਿ :—

> ਮਾਹਸ਼ਾ ਸ਼ਿਵਲਾਲ ਦਾ ਨਾਮ ਕਦੀ ਨਹੀਂ ਸੁਣਿਆ ਨ ਕੋਈ ਲਿਖਤ ਪੜ੍ਹੀ ਹੈ। ਗੁਰੂ ਡਮ ਦੇ ਪਰਾਪੇਗੰਡੇ ਲਈ ਜਿਹੜੀਆਂ ਮਨ ਘੜਤ ਅਤੇ ਗਲਤ ਗਲਾਂ ਨਾਮਧਾਰੀ ਲੇਖਕਾਂ ਨੇ ਆਪਣੀਆਂ ਪੁਸਤਕਾਂ ਵਿਚ ਦਿਤੀਆਂ ਹਨ, ਉਹਨਾਂ ਨੂੰ ਅੰਗਰੇਜ਼ੀ ਵਿਚ ਉਲਥਾ ਕੇ ਸ਼ਿਵ ਲਾਲ ਦੇ ਰਿਹਾ ਹੈ।

(ਗਿਆਨ ਅੰਮ੍ਰਿਤ ਜੁਲਾਈ ੧੯੭੧)

ਗਿਆਨੀ ਜੀ ਨੇ ਆਪਣੇ ਸਿਧਾਂਤ ਦੀ ਪੁਸ਼ਟੀ ਵਾਸਤੇ ਕਿਤਨੀ ਵਜ਼ਨ ਦਾਰ ਦਲੀਲ ਦਿਤੀ ਹੋਈ ਹੈ, ਗਿਆਨੀ ਜੀ ਨੂੰ ਕੋਈ ਪੁਛੇ ਕਿ ਜਿਹਨਾਂ ਲਿਖਾਰੀਆਂ ਦੇ ਨਾਮ ਤੁਸਾਂ ਉਤੇ ਮੁਅਤਬਿਰ ਲਿਖਾਰੀਆਂ ਵਜੋਂ ਲਿਖੇ ਹਨ ਇਹਨਾਂ ਨੂੰ ਗੁਰੂ ਇਤ-ਹਾਸ ਲਿਖਣ ਦਾ ਕੁਰਾਨ ਸ਼ਰੀਫ ਵਾਗੇ ਇਲਹਾਮ ਹੁੰਦਾ ਸੀ ? ਅਰ ਜੇ ਇਲਹਾਮ ਹੁੰਦਾ ਸੀ ਤਾਂ ਇਹਨਾਂ ਦੀਆਂ ਲਿਖਤਾਂ ਵਿਚ ਅਨੇਕਾਂ ਮਤਭੇਦ ਕਿਉਂ ਹਨ ਸਗੋਂ ਦੌਲਤ ਰਾਇ ਦੀਆਂ ਕਈਆਂ ਗਲਾਂ ਤੋਂ ਅਜ ਵੀ ਕਈ ਸਿਖ ਲਿਖਾਰੀ ਸਿਰ ਕਿਉਂ ਫੇਰਦੇ ਹਨ ।

ਹੋਰ ਤੇ ਹੋਰ ਸਿੰਘ ਸਭਾ ਵਾਲਿਆਂ ਨੇ ਹਜ਼ਾਰਾਂ ਰੁਪੈ ਖਰਚ ਕਰਕੇ ਕਨਿੰਘਮ ਤੇ ਮੈਕਾਲਿਫ ਵਰਗੇ ਕਈ ਅੰਗਰੇਜ਼ ਲਿਖਾਰੀਆਂ ਨੂੰ ਪਹਿਲੋਂ ਪੜ੍ਹਾਇਆ ਫਿਰ ਉਨ੍ਹਾਂ ਪਾਸੋਂ ਸਿਖ ਇਤਿਹਾਸ ਉਲਥਵਾਇਆ, ਇਤਨੇ ਵਾਧੇ ਘਾਟੇ ਕਰਵਾਏ ਜਿਹਨਾਂ ਨੂੰ ਅਜ ਨਿਖੇੜਨਾ ਮੁਸ਼ਕਲ ਹੀ ਨਹੀਂ ਸਗੋਂ ਅਸੰਭਵ ਹੈ, ਕੀ ਕੋਈ ਤਵਾਰੀਖ ਜਾਂ ਇਤਿਹਾਸ ਦਾ ਲਿਖਾਰੀ ਕਿਸੇ ਮਜ਼ਬ ਦੇ ਗਰੰਥਾਂ ਦਾ ਮੁਤਾਲਿਆ ਕਰਨ ਤੋਂ ਬਿਨਾਂ ਉਸ ਮਜ਼ਬ ਦਾ ਇਤਿਹਾਸ ਲਿਖ ਸਕਦਾ ਹੈ ? ਹਾਂ ਕੇਵਲ ਭਾਈ ਬਾਲੇ ਦੀ ਜਨਮ ਸਾਖੀ ਸਿਖਾਂ ਪਾਸ ਅਜਿਹੀ ਇਤਹਾਸਿਕ ਪੁਸਤਕ ਹੈ ਜਿਹੜੀ ਉਸ ਵਕਤ ਭਾਈ ਬਾਲੇ ਨੇ ਆਪਣੇ ਜ਼ਿਹਨ (ਯਾਦਾਸ਼ਤ) ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਲਿਖ-ਵਾਈ ਸੀ ਉਸ ਤੋਂ ਬਾਅਦ ਬਾਬੇ ਮਿਹਰਬਾਨ ਬਾਬੇ ਹਿੰਦਾਲ ਨੇ ਉਸ ਉਤੋਂ ਆਪਣੀ ਮਨ ਮਰਜ਼ੀ ਅਨੁਸਾਰ ਹਸਤਾਖੇਪ ਕਰਨ ਦੀ ਪਧਤੀ ਕਾਇਮ ਕਰ ਦਿਤੀ ਹੋਰ ਤੇ ਹੋਰ ਕਈਆਂ ਸਾਹਿਤ ਕਾਰਾਂ ਗੁਰਬਾਣੀ ਦੀਆਂ ਬੀੜਾਂ ਵਿਚ ਇਕ ਦੂਜੇ ਦੀਆਂ ਲਿਖਤਾਂ ਵੇਖਕੇ ਅਦਲਾ ਬਦਲੀ ਕਰਨ ਤੋਂ ਸੰਕੋਚ ਨਾ ਕੀਤਾ ਤੇ ਸਗੋਂ ਹੁਣ ਵੀ ਕਈ ਸਜਨ ਇਸ ਉਦਮ ਵਿਚ ਲਗੇ ਹੋਏ ਹਨ । ਇਹ ਲਿਖਾਰੀ ਕੌਣ ਸਨ । ਜਾਂ ਹਨ ਤੇ ਕੀ ਕੁਝ ਕਰਦੇ ਤੇ ਹੁਣ ਕਰ ਰਹੇ ਹਨ ਇਸਦਾ ਵਿਸਥਾਰ ਕਦ ਫਿਰ ਅਰਜ਼ ਕਰਾਂਗਾ । ਅਜ ਉਪਰੋਕਤ ਉਦਾਹਰਣ ਦੇਣ ਤੋਂ ਮੇਰਾ ਮਤਲਬ ਕੇਵਲ ਇਤਨਾ ਹੀ ਹੈ ਕਿ ਸਿਵਾਇ ਉਸ ਰਿਪੋਟਰ ਦੇ ਜੋ ਕਿਸੇ ਗੁਰੂ ਜਾਂ ਬਾਦਸ਼ਾਹ ਦੇ ਨਾਲ ਰਹਿੰਦਾ ਰਿਹਾ ਹੋਵੇ ਅਥਵਾ ਉਹ ਵਿਅਕਤੀ ਜੋ ਸ੍ਰੀ ਕਲਗੀਧਰ ਜੀ ਜਾਂ ਸਤਿਗੁਰੂ ਰਾਮ ਸਿੰਘ, ਅਥਵਾ ਮਹਾਤਮਾਂ ਗਾਂਧੀ ਪੰਡਤ ਜਵਾਹਰ ਲਾਲ ਵਾਂਗ ਆਦਿਕ ਜਿਹਨਾਂ ਨੇ ਆਪਣੀਆਂ ਸਵੈ

ਜੀਵਨੀਆਂ ਜਾਂ ਜੀਵਨ ਦੇ ਕੁਝ ਤੱਥ ਆਪਣੇ ਹਥਾਂ ਨਾਲ ਅੰਕਿਤ ਕੀਤੇ ਹੋਣ ਪਰ ਆਮ ਸਾਹਿਤਕਾਰ ਭਾਵੇਂ ਕੋਈ ੧੯ ਸਦੀ ਦਾ ਹੋਵੇ ਜਾਂ ਇਸ ਤੋਂ ਪਹਿਲੋਂ ਦਾ, ਸਭ ਇਕ ਦੂਸਰੇ ਕੋਲੋਂ ਪੁਛ ਪਛਾ ਕੇ ਜਾਂ ਪਹਿਲੀਆਂ ਲਿਖੀਆਂ ਪੁਸਤਕਾਂ ਵੇਖ ਕੇ ਹੀ ਉਹਨਾਂ ਨੂੰ ਆਪਣੇ ਖਿਆਲ ਦੇ ਢਾਂਚੇ ਵਿਚ ਢਾਲਕੇ ਹੀ ਲਿਖਦਾ ਹੈ। ਮਿਸਾਲ ਵਜੋਂ ਸ੍ਰੀ ਗੁਰ ਸੋਭਾ ਪੁਸਤਕ ਨੂੰ (ਜੋ ਸੈਨਾ ਪਤਿ ਕਵੀ ਜੀ ਦੀ ਰਚਨਾ ਹੈ ਬਹੁਤ ਸਾਰੇ ਸਿਖ ਸਾਹਿਤਕਾਰ ਇਕ ਪੁਰਾਣੀ ਤੇ ਸਗੋਂ ਸ੍ਰੀ ਦਸਮੇਸ਼ ਪਿਤਾ ਦੇ ਸਮਕਾਲੀ ਹੋਣ ਦੀ ਇਤਿਹਾਸਿਕ ਪੁਸਤਕ ਮੰਨਦੇ ਹਨ ਪਰ ਉਸਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਸਨੇ ਵੀ ਉਹ ਪੁਸਤਕ ਪੁਛ ਪੁਛਾਕੇ ਅਤੇ ਆਪਣੀਆਂ ਉਕਤੀਆਂ ਦਲੀਲਾਂ ਅਨੁਸਾਰ) ਦੇ ਅਧਾਰ ਤੇ ਲਿਖੀ ਹੋਈ ਜਿਹਾ ਕਿ :—

ਕਛਕ ਸੁਨੀ ਕਛੁ ਉਕਤ
ਓਰ ਬਰਨਤ ਹੌਂ ਅਬ ਸੋਇ।
ਕਰਨ ਹਾਰ ਕਰਤਾ ਧਨੀ ਜੋਂ ਕਿਛੁ ਕਰੇ ਸੋ ਹੋਇ।

(ਸ੍ਰੀ ਗੁਰ ਸੋਭਾ ਪੰਨਾ ੫੧)

ਅਰ ਇਹੋ ਵਜਾ ਹੈ ਕਿ ਇਸ ਲਿਖਾਰੀ ਨੇ ਆਪਨੀ ਰਚਨਾਂ ਵਿਚ ਆਪਣੀਆਂ ਉਕਤੀਆਂ ਵਿਚ ਇਤਨੀਆਂ ਉਕਾਈਆਂ ਖਾਧੀਆਂ ਹੋਈਆਂ ਹਨ ਜਿਨ੍ਹਾਂ ਨੂੰ ਇਸ ਤੋਂ ਬਾਅਦ ਦੇ ਤਕਰੀਬਨ ਸਾਰੇ ਇਤਿਹਾਸਕਾਰਾਂ ਨੇ ਸਵੀਕਾਰ ਨਹੀਂ ਕੀਤਾ ਹੋਇਆ ਇਹ ਇਤਿਹਾਸਕਾਰ ਸ੍ਰੀ ਕਲਗੀਧਰ ਦਾ ਇਕ ਵਿਆਹ ਦਖਣ ਵਲ ਜਾਂਦਿਆਂ ਰਾਜ-ਪੂਤਾਨੇ ਵਿਚ ਕਰਵਾਉਂਦਾ ਹੈ ਜਿਹਾ ਕਿ :—

ਸਾਜ ਸਮਾਨੇ ਸਭੈ
ਅਨੰਦ ਤੂਰ ਬਜਾਇ।
ਬਿਆਹੁ ਕਰਕੇ ਅਪਣਾ
ਪ੍ਰਭੂ ਚਲੇ ਤਾਤੇ ਧਾਇ।

(ਪੰਨਾ ੧੦੬)

ਏਸੇ ਤਰ੍ਹਾਂ ਚਮਕੌਰ ਦੇ ਜੰਗ ਲਿਖਣ ਤੋਂ ਇਹ ਲਿਖਾਰੀ ਸਾਹਿਬ ਬਾਬਾ ਜੋਰਾਵਾਰ ਸਿੰਘ ਜੀ ਤੋਂ ਚਿਤੌੜ ਦੇ ਇਕ ਮੁਕਾਮ ਉਤੇ ਜੁਧ ਕਰਵਾਉਂਦਾ ਹੈ ਜਿਹਾ ਕਿ :—

ਤਤੈ ਨਿਕਟ ਚੀਤੌਰ ਕੇ ਆਪ ਆਯੋ।
ਜੋਰਾ ਵਰ ਸਿੰਘ ਸ ਥ ਦੇਖੈ ਸਿਧਾਯੋ।
ਚੜੇ ਜਾਏ ਚਿਤੌਰ ਕਰ ਕਾਮ ਐਸੇ।
ਨਫ਼ਰ ਦੋਇ ਕੇ ਤੀਨ ਥੇ ਸਾਥ ਤੈਸੇ।
ਮਹਾਂ ਕੋਪ ਕੋਪੇ ਕਿਯੋ ਕਾਮ ਭਾਰੇ।
ਕੀਯਾ ਜੁਧ ਕੇਤਾ ਦੋਊ ਅੰਤ ਮਾਰੇ।

(ਗੁਰ ਸੋਭਾ ਪੰਨਾ ੧੨੪)

ਇਸੇ ਘਟਨਾ ਵਾਲੀ ਰਚਨਾ ਦੇ ਹੇਠਾਂ ਸ: ਸ਼ਮਸ਼ੇਰ ਸਿੰਘ ਜੀ (ਇਸ ਗਰੰਥ ਦੇ ਸੰਪਾਦਿਕ ਤੇ ਸਿਖ ਇਤਿਹਾਸ ਰੀਸਰਚ ਬੋਰਡ ਦੇ ਮੁਖੀ (ਅਪਨੇ ਫੁਟ ਨੋਟ ਵਿਚ ਲਿਖਦੇ ਹਨ ਕਿ :—

ਏਥੇ ਜੋਰਾ ਵਰ ਸਿੰਘ ਦਾ ਜੁਧ ਸੁਣੀ ਸੁਣਾਈ ਗਲ ਹੋਣ ਕਰਕੇ ਇਕ ਕਲਪਨਾ ਹੈ।

ਪੰਨਾ ੧੨੬

ਹਾਲਾਂ ਕਿ ਅਜ ਕਲ ਦੇ ਸਾਰੇ ਇਤਿਹਾਸਕਾਰ ਹੀ ਚਮਕੌਰ ਦੇ ਯੁਧ ਸਮੇਂ ਗੁਰੂ ਜੀ ਨਾਲ ਸ਼ਹੀਦ ਹੋਣ ਵਾਲ ਸਾਹਿਬਜ਼ਾਦਿਆਂ ਦਾ ਨਾਮ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਅਰ ਸਰਹਿੰਦ ਵਿਚ ਸ਼ਹੀਦ ਹੋਣ ਵਾਲਿਆਂ ਦਾ ਨਾਮ ਬਾਬਾ ਜੋਰਾਵਾਰ ਸਿੰਘ ਤੇ ਬਾਬਾ ਫਤੇਹ ਸਿੰਘ ਜੀ ਲਿਖਦੇ ਹਨ।

ਕੀ ਗਿਆਨੀ ਜੀ ਮੇਰੀ ਇਸ ਗਲ ਦੀ ਤਰਦੀਦ ਕਰ ਸਕਦੇ ਹਨ। ਫਿਰ ਇਸ ਤੋਂ ਇਲਾਵਾ ਆਪ ਵੀ ਗਲਤ ਪ੍ਰਾਪੇਗੰਡੇ ਵਾਸਤੇ ਜਿਤਨੀ ਮਗਜ਼ਮਾਰੀ ਕਰਦੇ ਹਨ ਕੀ ਇਹ ਦਾਅਵਾ ਕਰ ਸਕਦੇ ਹਨ ਕਿ ਇਹ ਸਭ ਕੁਝ ਇਹਨਾਂ ਨੂੰ ਖੁਦਾਈ ਇਲਹਾਮ ਹੀ ਹੁੰਦਾ ਹੈ ਅਤੇ ਇਹਨਾਂ ਕਿਸੇ ਪਾਸੋਂ ਕੋਈ ਪੁਸਤਕ ਜਾਂ ਸਮਗ੍ਰੀ ਪ੍ਰਾਪਤ ਨਹੀਂ ਕੀਤੀ ਅਗੋਂ ਪਰਾਪਤ ਨਹੀਂ ਕਰਦੇ। ਕੀ ਨਾਮਧਾਰੀ ਵਿਚਾਰਧਾਰਾ ਨਾਲ ਇਟ-ਖੜਕਾ ਲੈਣ ਵਾਸਤੇ ਅਜ ਤੋਂ ੪੦-੪੨ ਸਾਲ ਪਹਿਲੇ ਗਿਆਨੀ ਜੀ ਦੇ ਮੰਨੇ ਪ੍ਰਮੰਨੇ ਗੁਰੂ ਘੰਤਾਲ ਭਾਈ ਸਾਹਿਬ ਵੀਰ ਸਿੰਘ ਜੀ ਸ: ਬਲਦੇਵ ਸਿੰਘ ਡਸਕੇ ਵਾਲੇ ਨਾਲ ਰਹਿੰਦੇ ਨਾਮਧਾਰੀ ਪੰਥ ਵਲੋਂ ਖਾਰਜ ਕੀਤੇ ਸੰਤ ਟਹਿਲ ਸਿੰਘ ਫੱਕਰ (ਉਰਫ

ਨਿਹੰਗ) ਨੂੰ ਖਰੀਦ ਕੇ ਆਪਣਾ ਮੁਹਰਾ ਨਹੀਂ ਸੀ ਬਣਾਇਆ ਅਤੇ ਉਸ ਪਾਸੋਂ ਵਿਗਾੜੇ ਗਏ ਹੋਏ ਹੁਕਮ ਨਾਮਿਆਂ ਦੀ ਕਾਪੀ ਲੈ ਕੇ ਉਸਨੂੰ ਅਪਨੀ ਉਕਤੀ ਨਾਲ ਹੋਰ ਵਿਗਾੜ ਕੇ ਪ੍ਰਕਾਸ਼ਤ ਨਹੀਂ ਸੀ ਕਰਵਾਇਆ ਜਿਨ੍ਹਾਂ ਦੇ ਬਲਬੌਤੇ ਉਤੇ ਬਿਨਾਂ ਕਿਸੇ ਦੇ ਪੁਛੇ ਡਾਕਟਰ ਗੰਡਾ ਸਿੰਘ ਤੇ ਅਨੇਕਾ ਅਜ ਦੇ ਗੈਰਨਾਮਧਾਰੀ ਲੇਖਕ ਸਣੇ ਐਡੀਟਰ ਗਿਆਨ ਅੰਮ੍ਰਿਤ ਦੇ ਹੁਣ ਤਕ ਕਈ ਤਰ੍ਹਾਂ ਦੀਆਂ ਬੇਥਵੀਆਂ ਮਾਰਦੇ ਰਹੇ ਹਨ।

ਜਦ ਕਿ ਸ੍ਰੀ ਸਿਵ ਲਾਲ ਇਕ ਗੈਰ ਸਿੱਖ ਇਤਿਹਾਸ ਕਾਰ ਹੈ ਜਿਸਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਣ ਛਪੇ ਤੇ ਸੀਮਤ ਰਖੇ ਜਾਂਦੇ ਇਤਿਹਾਸ ਨੂੰ ਪੁਰਾਤਨ ਸਿਖ ਇਤਿਹਾਸਾਂ ਦੀਆਂ ਲਿਖਤਾਂ ਦੇ ਫੋਟੋ ਬਲਾਕ ਦੇ ਕੇ ਇਸ ਗਲ ਨੂੰ ਪਰਗਟ ਕਰਨ ਦਾ ਜਤਨ ਕੀਤਾ ਹੈ ਕਿ ਗੁਰੂ ਗੋਬਿੰਦ ਸਿੰਘ ਨਦੇੜ ਵਿਚ ਜੋਤੀ ਜੋਤ ਨਹੀਂ ਸਨ ਸਮਾਏ ਸਗੋਂ ਉਸ ਦਿਨ ਤੋਂ ਬਾਦ ਹੀ ਲਕੜਾਂ ਚੁਗਾਣ ਵਾਲੇ ਤੇ ਉਦਾਸੀ ਸਾਧਾਂ ਨੂੰ ਘੋੜੇ ਉਤੇ ਬਾਜ ਸਮੇਤ ਜੰਗਲ ਨੂੰ ਜਾਂਦੇ ਮਿਲੇ ਸਨ। ਅਥਵਾ ਇਹ ਮੇਲ ਮਿਲਾਪ ਕੋਈ ਸਮਾਧੀ ਜਾਂ ਸਵੁਪਨ ਮਿਲਾਪ ਨਹੀਂ ਸੀ। ਆਦਿ

ਇਤ ਆਦਿਕ ਉਦਾਹਰਨਾਂ ਜੋ ਸ੍ਰੀ ਸ਼ਿਵ ਲਾਲ ਜੀ ਦਿੰਦੇ ਰਹੇ ਹਨ ਉਹ ਕੇਵਲ ਨਾਮਧਾਰੀਆਂ ਦੀਆਂ ਪੁਸਤਕਾਂ ਵਿਚ ਪ੍ਰਕਾਸ਼ਤ ਨਹੀਂ ਸਗੋਂ ਅਨੇਕਾਂ ਲਾਇ-ਬਰੇਰੀਆਂ ਵਿਚ ਪਈਆਂ ਪੁਰਾਨੀਆਂ ਪੁਸਤਕਾਂ ਵਿਚੋਂ ਹਨ।

ਇਸੇ ਤਰ੍ਹਾਂ ਸੰਤ ਤਰਨ ਸਿੰਘ ਜੀ ਦੀ ਪੁਸਤਕ ਦਾ ਵੀ ਗਿਆਨੀ ਜੀ ਨੇ ਏਸੇ ਸਬੰਧ ਵਿਚ ਕਾਫੀ ਵਾਰ ਜ਼ਿਕਰ ਕੀਤਾ ਹੈ ਉਸ ਵਿਚ ਵੀ ਸ੍ਰੀ ਵਹਿਮੀ ਜੀ ਨੇ ਕਿਸੇ ਵਖਰੇ ਨਾਮਧਾਰੀ ਪੁਸਤਕ ਦਾ ਹਵਾਲਾ ਨਹੀਂ ਦਿਤਾ, ਸਗੋਂ ਸੌ ਫੀਸਦੀ ਉਹਨਾਂ ਪੁਸਤਕਾਂ ਦੇ ਹਵਾਲੇ ਨਾਲ ਹੀ ਇਹ ਸਾਬਤ ਕੀਤਾ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਦੇੜ ਤੋਂ ਤਕਰੀਬਨ ੧੦੪ ਸਾਲ ਦੇਹ ਕਰਕੇ ਗੁਪਤ ਵਿਚਰਦੇ ਰਹੇ।

ਗਿਆਨੀ ਜੀ ਅਪਨੇ ਅਟਕਲ ਪਚੂ ਸਿਧਾਂਤ ਦੀ ਪੂਰਤੀ ਵਾਸਤੇ ਇਹ ਵੀ ਇਕ ਉਕਤੀ ਵਰਤਦੇ ਹਨ ਕਿ :—

> ਸਾਰੇ ਇਤਿਹਾਸਕਾਰ ਸਹਿਮਤ ਹਨ ਕਿ ਮੁਕਤਸਰ ਦੀ ਜੰਗ ਪਿਛੋਂ ਦਸਮ ਪਾਤਸ਼ਾਹ ਰਾਜਸਥਾਨ ਦੇ ਰਸਤੇ ਨਾਦੇੜ (ਮਹਾਂਰਾਸ਼ਟਰ)

ਵਿਚ ਪੁਜੇ। ਉਥੋਂ ਆਪਣੇ ਬੰਦੇ ਬਹਾਦਰ ਨੂੰ ਪੰਜਾਬ ਭੇਜਿਆ। ਹਜ਼ੂਰ ਆਪ ਮੁੜਕੇ ਪੰਜਾਬ ਨਹੀਂ ਆਏ। ਹੁਣ ਕੂਕੇ ਲਿਖਾਰੀਆਂ ਜਾਂ ਮਹਾਸ਼ਾ ਸ਼ਿਵ ਲਾਲ (ਜਿਸ ਦਾ ਕਦੀ ਕਿਸੇ ਨਾਂ ਨਹੀਂ ਸੁਣਿਆਂ) ਦਾ ਨਿਰਾ ਸਆਰਥ ਲਈ ਲਿਖਣਾ ਪੱਤਰਕਾਰੀ ਤੇ ਸਾਹਿਤਕਾਰੀ ਦੀ ਨਿਰਾਦਰੀ ਹੈ।

(ਗਿਆਨ ਅੰਮ੍ਰਿਤ ਜੁਲਾਈ ੧੯੭੧)

ਇਸ ਗਲ ਵਿਚ ਕੋਈ ਸ਼ਕ ਨਹੀਂ ਕਿ ਨਦੇੜ ਵਿਚੋਂ ਸ੍ਰੀ ਕਲਗੀਧਰ ਨੇ ਵਕਤ ਦੇ ਹਾਲਾਤ ਨੂੰ ਮੁਖ ਰਖਦਿਆਂ ਰਹੱਸ ਨੀਤੀ ਵਾਲਾ ਜੋ ਪ੍ਰੋਗਰਾਮ ਬਣਾਕੇ ਬੰਦੇ ਬਹਾਦਰ ਨੂੰ ਪੰਜਾਬ ਭੇਜਿਆ, ਅਤੇ ਇਸ ਤੋਂ ਕਾਫੀ ਚਿਰ ਬਾਅਦ ਹਜ਼ੂਰ ਨੇ ਜਦੋਂ ਨਰ ਲੀਲ੍ਹਾ ਕਰਕੇ ਅਲੋਪ ਹੋਣ ਵਾਲਾ ਕੌਤਿਕ ਐਸੇ ਢੰਗ ਨਾਲ ਕੀਤਾ ਕਿ ਜਿਸਦਾ ਕਿਸੇ ਨੂੰ ਕੁਛ ਪਤਾ ਹੀ ਨਾ ਲਗ ਸਕਿਆ।

(ਸ੍ਰੀ ਗੁਰ ਸੋਭਾ ਪੰਨਾ ੧੩੧)

ਜਿਹਾ ਕਿ :—

ਆਪਨੇ ਲੇਟ ਕਰ ਚਾਦਰ ਤਾਨ ਲੀਆ।
ਨਿਜ ਪਦ ਨਿਰਬਾਨ ਮੇਂ ਪ੍ਰਭ ਲੀਨ ਭਏ।
ਨਾ ਕਹੂੰ ਆਏ ਨਾ ਕਹੂੰ ਗਏ, ਯਹ ਚਲਿਤ੍ਰ
ਬੇਖ ਕਰਕੇ ਸਭ ਲੋਕਾਂ ਨੇਂ
ਸਤਿਗੁਰੂ ਕੋ ਪਾਰਬ੍ਰਹਮ ਜੋਤੀ ਸਰੂਪ ਜਾਨਾ।......

(ਮਹਿਮਾ ਪ੍ਰਕਾਸ਼ ਭਾਸ਼ਾ ਵਿਭਾਗ ਪੰਨਾ ੮੯੨)

ਹਾਲਾਂ ਮੈਂ ਉਪ੍ਰੋਕਤ ਲਿਖਤ ਤੇ ਵਿਚਾਰ ਕਰਨੀ ਵਕਤ ਤੋਂ ਪਹਿਲਾਂ ਦੀ ਕ੍ਰਿਆ ਸਮਝਦਾ ਹਾਂ ਅਤੇ ਇਸ ਉਦਾਹਰਨ ਤੋਂ ਕੇਵਲ ਇਹੋ ਹੀ ਦਸਨਾ ਚਾਹੁੰਦਾ ਹਾਂ ਕਿ ਇਹ ਦੋਵੇਂ ਉਹ ਲਿਖਾਰੀ ਹਨ ਜਿਹੜੇ ਗੁਰੂ ਜੀ ਨੂੰ ਕਨਾਤਾਂ ਤੋਂ ਬਾਹਰ ਰਖਕੇ ਆਮ ਲੋਕਾਂ ਵਾਂਗ ਦੇਹ ਤਿਆਗਣ ਦਾ ਸੰਕੇਤ ਦਿੰਦੇ ਹਨ। ਪਰ ਇਹਨਾਂ ਚਤੁਰ ਲਿਖਾਰੀਆਂ ਪਾਸੋਂ ਵੀ "ਚਰਿਤ੍ਰ" ਸ਼ਬਦ ਅਵੱਸ਼ ਲਿਖਿਆ ਹੀ ਗਿਆ ਹੋਇਆ ਹੈ; ਜਦ ਕਿ ਗੁਰ ਪਰਤਾਪ ਸੂਰਜ, ਪੰਥ ਪ੍ਰਕਾਸ਼ ਗੁਰ ਬਿਲਾਸ ਆਦਿਕ ਇਤਿਹਾਸਾਂ

ਵਿਚ ਗੁਰੂ ਜੀ ਦੇ ਕੀਤੇ ਨਾਟਕੀ ਚੋਜਾਂ ਨੂੰ ਬੜਾਇਦਾ ਵਿਸਥਾਰ ਨਾਲ ਲਿਖਿਆ ਹੋਇਆ ਹੈ ਜਿਸਦਾ ਵਰਨਣ ਅਗੇ ਚਲਕੇ ਕੀਤਾ ਜਾਵੇਗਾ।

ਆਮ ਇਤਿਹਾਸਕਾਰ ਅਪਣੀ ਅਲਪਗਤਾ ਤੇ ਅਗਿਆਤ ਦੇ ਕਾਰਨ ਉਸ ਵਕਤ ਤੋਂ ਬਾਅਦ ਗੁਰੂ ਸਾਹਿਬਾਂ ਵਲੋਂ ਬਿਲਕੁਲ ਉਵੇਂ ਹੀ ਬੇਧਿਆਨ ਹੋ ਗਏ ਜਿਵੇਂ ਕਿਸੇ ਵਿਅਕਤੀ ਦੇ ਮਰ ਜਾਣ ਬਾਅਦ ਹ ਜਾਈਦਾ ਹੈ। ਅਰ ਇਸ ਤਰ੍ਹਾਂ ਹੋ ਜਾਣਾ ਵੀ ਇਸ ਵਾਸਤੇ ਕੁਦਰਤੀ ਸੀ ਕਿ ਸ੍ਰੀ ਕਲਗੀਧਰ ਅਪਨੀ ਰਹੱਸਵਾਦੀ ਨੀਤੀ ਨੂੰ ਕੇਵਲ ਆਪ ਹੀ ਜਾਣਦੇ ਹੋਣਗੇ ਜਿਹਨਾਂ ਨੂੰ ਸਚੇ ਪਾਤਸ਼ਾਹ ਨੇ ਆਪਣਾ ਵਿਸ਼ਵਾਸ਼ ਪਾਤਰ ਬਣਾਇਆ ਹੋਵੇਗਾ, ਅਰ ਜੋ ਸਤਿਗੁਰਾਂ ਦੀ ਇਸ ਨੀਤੀ ਨੂੰ ਕਿਸੇ ਹਾਲਤ ਵਿਚ ਵੀ ਪ੍ਰਗਟ ਨ ਕਰਨ ਦੀ ਜਰਾਂਦ ਰਖਦੇ ਹੋਣਗੇ। ਪਰ ਚਰਿਤ੍ਰ ਆਖਰ ਚਰਿਤ੍ਰ ਹੀ ਹੁੰਦਾ ਹੈ। ਜੇ ਸਾਹਿਬਾਂ ਨੇ ਆਪਨੀ ਇਸ ਲੀਲਾ ਨੂੰ ਚਰਿਤ੍ਰ ਨ ਬਨਾਉਣਾ ਹੁੰਦਾ ਤਾਂ ਫਿਰ ਕਦੇ ਕਿਸੇ ਹਾਲਤ ਵਿਚ ਵੀ ਆਪ ਰੂਹ ਪੋਸ਼ੀ ਢਗ ਨਾਲ ਜ਼ਾਹਰ ਨ ਹੁੰਦੇ ਪਰ ਇੰਝ ਵੀ ਨਾ ਹੋਇਆ।

ਜਿਥੇ ਆਮ ਪੁਰਾਤਨ ਸਿੱਖ ਇਤਿਹਾਸਕਾਰਾਂ ਅਨੁਸਾਰ ਗੁਰੂ ਜੀ ਨੇ ਅਪਨੇ ਚਰਿਤਰ ਦਾ ਸੰਕੇਤ ਦੂਜੇ ਦਿਨ ਹੀ ਇਕ ਸਰੀਰ ਰਾਹੀਂ ਸੁਨੇਹਾ ਭੇਜਕੇ ਦੇ ਦਿਤਾ ਕਿ :—

> "ਤੂੰ ਸਭਨਾਂ ਸਿੰਘਾਂ ਨੂੰ ਆਖ ਦੇਵੀਂ ਕਿ ਉਹ ਜ਼ਰਾ ਭਰ ਸ਼ੋਕ ਨਾ ਕਰਨ ਤੇ ਕੁਮੈਤ ਘੋੜਾ ਸੋਨੇ ਦੀ ਕਾਠੀ ਸਮੇਤ ਅਸੀਂ ਆਪੇ ਲੈ ਚਲੇ ਹਾਂ।" ਆਦਿਕ

(ਤਵਾਰੀਖ ਗੁਰੂ ਖ਼ਾਲਸਾ
ਗਿ: ਗਿਆਨ ਸਿੰਘ ਪੰਨਾ ੧੧੨੨)

ਉਪਰੋਕਤ ਪ੍ਰਮਾਣਾਂ ਤੋਂ ਗਿਆਨੀ ਜੀ ਤੇ ਪਾਠਕ ਜਨ ਆਪ ਹੀ ਵਿਚਾਰ ਕਰ ਲੈਣ ਕਿ ਇਤਿਹਾਸਕਾਰਾਂ ਦੀ ਗੁਰ ਜੀ ਦੇ ਜੋਤੀ ਜੋਤ ਸਮਾਉਣ ਬਾਬਤ ਪੁਖਤਾ ਰਾਇ ਕਿਸ ਤਰ੍ਹਾਂ ਦੀ ਹੈ ? ਅਗੇ ਰਹੀ ਗੁਰੂ ਜੀ ਦੇ ਫਿਰ ਪੰਜਾਬ ਆਉਣ ਦੀ ਗਲ ? ਇਸ ਬਾਬਤ ਪਹਿਲਾਂ ਕਾਫੀ ਕੁਝ ਦਸਿਆ ਜਾ ਚੁਕਾ ਹੈ ਤੇ ਅਗੇ ਚਲਕੇ ਵੀ ਵਿਸਥਾਰ ਪੂਰਵਿਤ ਦਸਿਆ ਹੀ ਜਾਵੇਗਾ। ਪਰ ਏਥੇ ਵੀ ਮੈਂ ਗਿਆਨੀ ਜੀ ਦੇ ਸਾਹਮਣੇ ਉਨ੍ਹਾਂ

ਦੇ ਜੋਟੀਦਾਰ ਡਾਕਟਰ ਗੰਡਾ ਸਿੰਘ ਦੀ ਸੰਪਾਦਿਤ ਕੀਤੀ ਇਕ ਕਿਤਾਬ "ਮਾਖਜ਼ਿ ਤਵਾਰੀਖ ਖਾਲਸਾ" ਵਿਚੋਂ ਕੇਵਲ ਇਕੋ ਉਦਾਹਰਣ ਦਿੰਦਾ ਹਾਂ ਜਿਸ ਵਿਚੋਂ ਗੁਰੂ ਜੀ ਦਾ ਨਦੇੜ ਤੋਂ ਬਾਅਦ ਬੰਦੇ ਬਹਾਦਰ ਦੀ ਇਕ ਲੜਾਈ ਸਮੇਂ (ਉਸਦੀ ਮਦਦ ਵਾਸਤੇ) ਪੰਜਾਬ ਵਿਚ ਜਾਣਾ ਹੀ ਨਹੀਂ ਸਗੋਂ ਵਜ਼ੀਰ ਖਾਨ ਨੂੰ ਮਾਰਨ ਦਾ ਸੰਕੇਤ ਵੀ ਮਿਲਦਾ ਹੈ ਇਸੇ ਕਿਤਾਬ ਵਿਚ (ਜੋ ਬਹਾਦਰ ਸ਼ਾਹ ਦੀਆਂ ਖਾਸ ਰੀਪੋਟਾਂ ਦਾ ਸੰਗ੍ਰਹ ਹੈ) ਪਹਿਲਾਂ ਗੁਰੂ ਜੀ ਦੇ ਅਲੋਪ ਹੋਣ ਤੋਂ ਬਾਅਦ ਦਾ ਇਕ ਸਰਕਾਰੀ ਹੁਕਮ ਇੰਝ ਅੰਕਿਤ ਹੈ :—

ੲ੯ ਸ਼ਾਬਾਨ ਸੰਨ ਬਹਾਦਰ ਸ਼ਾਹੀ ੨ (੩੦ ਅਕਤੂਬਰ ੧੯੭੭ ਈ:)
ਹੁਕਮ ਸ਼ੁਦ ਕਿ ਪਿਸਰ ਗੁਰੂ ਗੋਬਿੰਦ ਸਿੰਘ ਰਾਉ ਨਾਨਕ ਪੰਥੀ ਖਿਲਅਤ
ਮਾਤਮੀ ਪਿਦਰਾਬ ਦਰਿੰਦ।

ਅਰਥਾਤ—ਸੁਬਵਾਨ ਦੀ ੨੯ ਤਾਰੀਖ ਸੰਨ ੨ ਮੁਤਾਬਿਕ ੩੦ ਅਕਤੂਬਰ ਸੰਨ ੧੭ ੯ ਈ: ਨੂੰ ਹੁਕਮ ਹੋਇਆ ਕਿ ਗੁਰੂ ਗੋਬਿੰਦ ਰਾਉ ਨਾਨਕ ਪੰਥੀ ਦੇ ਬੇਟੇ ਨੂੰ ਬਾਪ ਦੇ ਸੋਗ ਵਜੋਂ ਸਿਰੋਪਾ ਦਿਤਾ ਜਾਵੇ।

ਉਪਰੋਕਤ ਹੁਕਮ ਤੋਂ ਬਾਅਦ ਅਗੇ ਚਲਕੇ ਦੂਸਰਾ ਹੁਕਮ ਇੰਝ ਲਿਖਿਆ ਹੈ :—

'ਦੂਸਰਾ ਹੁਕਮ'

੯ ਅਜਾਨ ਸੰਨ ੨੧੧੧ (ਨਵੰਬਰ ੧੭੦੮ ਈ:) ਬ ਅਰਜ ਰਸੀਦ
ਕਿ ਅਮਵਾਸ ਗੁਰੂ ਗੋਬਿੰਦ ਸਿੰਘ ਮਤਵਲੀ ਬਿਸੀਆਰਜਤਦਰ ਬਾਬ
ਜ਼ਬਤਆਂ ਹਰਚਿ ਅਮਰ।
ਹੁਕਮ ਸ਼ੁਦ ਕਿ ਅਜਈਂ ਅਮਵਾਲ ਖਜ਼ਾਨਾ ਏ ਬਾਦਸ਼ਾਹਨ ਮਾਮੂਰ ਨ
ਮੇ ਸ਼ੁਦ। ਮਾਲਿਦਰਵੇਸ਼ਾਂ ਅਸਤ ਮਜਾਂਹਮ ਨ ਸਵਦ

ਅਰਥਾਤ—੯ ਰਮਜਾਨ ਸੰਨ ੨ (੧੧ ਨਵੰਬਰ ੧੭੦੮ ਈ:) ਬਾਦਸ਼ਾਹ ਸਲਾਮਤ ਨੂੰ ਸੂਚਨਾ ਮਿਲੀ ਹੈ ਕਿ ਸੁਰਗਵਾਸੀ ਗੁਰੂ ਗੋਬਿੰਦ ਸਿੰਘ ਦਾ ਮਾਲ ਮਤਾਹ ਧਨ ਦੌਲਤ ਬਹੁਤ ਹੈ, ਉਸ ਦੇ ਮਾਲ ਮਤਾਹ ਨੂੰ ਜਬਤ ਕਰਨ ਵਾਸਤੇ ਜੋ ਸਰਕਾਰ ਦਾ ਹੁਕਮ ਹੋਵੇ, ਦਸਿਆ ਜਾਵੇ ਤਾਂ ਕਿ ਉਸ ਉਤੇ ਅਮਲ ਕੀਤਾ ਜਾਵੇ।

ਹੁਕਮ ਹੋਇਆ ਕਿ ਇਸ ਮਾਲ ਨਾਲ ਬਾਦਸ਼ਾਹ ਦਾ ਖਜ਼ਾਨਾ ਨਹੀਂ ਭਰਨਾ ਚਾਹੀਦਾ । ਕਿਉਂਕਿ ਇਹ ਮਾਲ ਦਰਵੇਸ਼ਾਂ ਦਾ ਹੈ, ਇਸ ਮਾਲ ਉਤੇ ਕੋਈ ਰੋਕ ਨ ਲਾਈ ਜਾਵੇ ।

ਪਰ ਇਤ ਆਦਿਕ ਹੁਕਮਾਂ ਤੇ ਰੀਪੋਟਾਂ ਤੋਂ ੧ ਸਾਲ ਸਤ ਮਹੀਨੇ ਬਾਦ ਪੰਜਾਬ ਵਲੋਂ ਜੋ ਰਿਪੋਟਾਂ ਬਹਾਦਰ ਸ਼ਾਹ ਨੂੰ ਮਿਲੀਆਂ ਡਾਕਟਰ ਗੰਡਾ ਸਿੰਘ ਜੀ ਦੀ ਲਿਖਤ ਅਨੁਸਾਰ ਇਸ ਤਰ੍ਹਾਂ ਸਨ :—

ਰਿਪੋਟ ਪਹਿਲੀ :—

ਅਖਬਾਰਾਤ ਦਰਬਾਰ ਮੁਅੱਲੀ ਅਲਬ ਐਹਦ ਬਹਾਦਰ ਸ਼ਾਹ ਬਾਦਸ਼ਾਹ

੨੫ ਰਬੀਉਲ ਅਲਾਵਲ ਸੰਨ ੪ ਬਹਾਦਰ ਸ਼ਾਹੀ ਮੁਤਾਬਿਕ ੧੩ ਮਈ ਸੰਨ ੧੭੧੦ ਈ: ।

"ਬਰ ਮੌਜਿਆਂ ਚਕ ਤੁਅਲਕਾ ਪਰਗਣਾ ਪਟੀ ਕਿ ਮਾਰੂਫ ਬ ਚੱਕ ਗੁਰੂ ਅਸਤ ਇਤਫਾਕ ਜੰਗ ਉਫਤਾਦ, ਸਿਖਾਂਨਿ ਖਾਲਸਾ ਗਾਲਬ ਆਮਦਾ ਵ ਜਮੀਅਤ ਕਿ ਅਜ ਲਾਹੌਰ ਮੁਆਤੁਦੀਨ ਗਸ਼ਤ ਦਰ ਤਦਾਰਕ ਮੁਅਤਜ਼ਰ ਆਮਦ ਬਾਜ ਆ ਫਰੀਕ ਬਸਿਮਤ ਜਾਲੰਧਰ ਆਵਾਰਾ ਸੁਦੰਦ । ਵਾਦਰੀਂ ਹੰਗਾਮਾ ਹਾ ਕਿ ਵਜ਼ੀਰ ਖਾਨ ਅਫਵਾਜ ਖੁਦ ਫਰਸਤਾਦ ਅਜਇਤ ਫਾਕਾਤ ਸ਼ਰਾਨਿ ਅਫਵਾਜ ਕੁਸਤਾ ਉਫਤਾਦੰਦ, ਬ ਵਜੀਰ ਖਾਂ ਕਿ ਪਸਰਾਨਿ ਗੁਰੂ ਗੋਬਿੰਦ ਸਿੰਘ ਦਾ ਕੁਸਤਾ ਬੂਦਅਦਾਵਤ ਕਿਬਲੀ ਦਾ ਰੰਦ, ਅਜੀਂ ਜ਼ਹਤਦਰ ਤਮਾਮ ਮੁਹਾਲ ਤੁਅਲਕਾਂ ਵਜ਼ੀਸ ਖਾਂ ਤੁਫਰਕਾ ਰਾਹ ਯਾਵਤਾਹ, ਖੁਦ ਬ ਬੋਰਿ ਬਰੇ ਜਮੀਅਤ ਦਰ ਸਰਹੰਦ ਅਕਾਮਤ ਦਾਰਦ ਵ ਇਲਹਾਲ ਜਿਮੀਦਰਾਇਨ ਤੁਫੱਸਦ ਪੇਸ਼ਾ ਰਾ ਬਰਾਇ ਤਮਰਦੋ ਗਾਰਤ ਦਸਤਗਾਹ ਤਮਾਮ ਬਹਿਮ ਰਸੀਦਾ ਬਰ ਪ੍ਰਗਨਾਤ ਤਾਖਤ ਮੇ ਨੁਮਾਇਦੋ ਸਿਖਾਂਨਿ ਖਾਲਸਾ ਮੀ ਗੀਰੰਦ ।

ਮੇ ਗੋਇਦ ਕਿ ਗੁਰੂ ਗੋਬਿੰਦ ਸਿੰਘ ਖ਼ੁਦ ਆਨਦ
ਸ਼ਰੀਕ ਬ ਮਰਦੁਮ ਸ਼ੁਦਾ ਵ ਬਾਜ਼ ਔਕਾਤ ਬਜ਼ੁਬਾਂ
ਹਾਮੀ ਆਰੰਦ ਕਿ ਯਕ ਸੱਯਦ ਅਜ ਗ਼ੈਬ ਬਹਿਮ
ਰਸੀਦਾ ਵ ਈਂ ਫਿਰਕਾ ਰਾ ਈਂ ਕਦਰ ਦਸਤ
ਗਾਹ ਰਸ਼ੀਦਾ।

(ਮਾਖਜੇ ਤਵਾਰੀਖ ਸਿਖਾਂ ਪੰਨਾ ੮੪)

## ਮਾਖਿਜ਼ ਤਵਾਰੀਖ ਖਾਲਸਾ ਦੇ ਫਾਰਸੀ ਸ਼ਬਦਾਂ ਦਾ ਅਨੁਵਾਦ

ਅਖਬਾਰਾਤ ਦਰਬਾਰ ਮੁਅਜੀ ਅਥਵਾ ਅਹਿਦ "ਬਹਾਦਰ ਸ਼ਾਹ ਬਾਦਸ਼ਾਹ" ੨੫ ਰੱਬੀ ਆਉਆਵਲ (ਸੰਨ ੪ ਬਹਾਦਰ ਸ਼ਾਹੀ ਮੁਤਾਬਿਕ ੧੩ ਮਈ ੧੭੧੦ ਈ:)

ਪਟੀ ਦੇ ਇਲਾਕੇ ਪਿੰਡ ਚਕ ਵਿਚ ਜੋ ਕਿ ਗੁਰੂ ਚਕ ਦੇ ਨਾਂ ਨਾਲ ਮਸ਼ਹੂਰ ਹੈ, ਲੜਾਈ ਸ਼ੁਰੂ ਹੋਈ। (ਬੰਦਾ ਸਿੰਘ) ਖਾਲਸਾ ਦੇ ਸਿਖ ਨੂੰ ਇਸ ਲੜਾਈ ਜਿਤ ਪਰਾਪਤ ਹੋਈ। ਜੋ ਫੌਜ ਸੂਬਾ ਲਾਹੌਰ ਤੋਂ ਭੇਜੀ ਗਈ ਸੀ, ਮੁਸ਼ਕਲ ਵਿਚ ਫਸ ਗਈ। ਅਤੇ ਫਿਰ ਉਹ ਫੌਜ (ਹਾਰ ਖਾਕੇ) ਜਾਲੰਧਰ ਦੀ ਤਰਫ ਬਿਖਰ ਗਈ। ਅਤੇ ਲੁਟ ਮਾਰ ਵਿਚ ਲਗ ਗਈ, ਲੜਾਈ ਵਿਚ ਵਜ਼ੀਰ ਖਾਨ ਨੇ ਜੋ ਫੌਜਾਂ ਭੇਜੀਆਂ ਸਨ, ਰਬ ਦੀ ਕੁਦਰਤ, ਉਹਨਾਂ ਫੌਜਾਂ ਦੇ ਸਭ ਸਰਦਾਰ ਮਾਰੇ ਗਏ। ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬ ਜਾਦਿਆਂ ਨੂੰ ਸ਼ਹੀਦ ਕਰ ਦੇਣ ਕਾਰਨ ਵਜ਼ੀਰ ਖਾਂ ਦੇ ਨਾਲ ਸਿਖ ਡੂੰਘੀ ਦੁਸ਼ਮਨੀ ਰਖਦੇ ਸਨ, ਇਸ ਕਰਕੇ ਵਜੀਰ ਖਾਂ ਦੇ ਸਭ ਇਲਾਕੇ ਵਿਚ ਗੜ ਬੜ ਹੋ ਗਈ। ਵਜ਼ੀਰ ਖਾਂ ਨੂੰ ਰੁਪਏ ਅਤੇ ਫੌਜ ਦੇ ਜੋਰ ਨਾਲ ਸਰਹੰਦ ਵਿਚ ਆਪਣੀ ਰਹੈਸ਼ ਰਖਣੀ ਪਈ। ਐਸੇ ਮੌਕੇ ਤੇ ਫਸਾਦ ਕਰਨ ਵਾਲੇ (ਸਿਖ) ਜ਼ਿਮੀਦਾਰਾਂ ਨੂੰ ਲੁਟ ਮਾਰ ਕਰਨ ਦਾ ਮੌਕਾ ਹਥ ਲਗ ਗਿਆ। ਉਹ ਪਿੰਡ ਵਿਚ ਹਮਲਾ ਕਰਦੇ ਅਤੇ ਕਹਿੰਦੇ ਕਿ ਇਹ (ਬੰਦਾ ਸਿੰਘ) ਖਾਲਸਾ ਦੇ ਸਿਖਾਂ ਨੇ ਹਮਲਾ ਕੀਤਾ ਹੈ। ਕਹਿੰਦੇ ਹਨ

ਕਿ ਗੁਰੂ ਗੋਬਿੰਦ ਸਿੰਘ ਖੁਦ ਆ ਕੇ ਆਪਣੇ ਸਿਖਾਂ ਦੇ ਨਾਲ (ਲੜਾਈ ਵਿਚ) ਸ਼ਾਮਿਲ ਹੋਏ।

**ਕਦੇ ਇਸ ਤਰ੍ਹਾਂ ਵੀ ਕਹਿੰਦੇ ਹਨ ਕਿ (ਗੁਰੂ ਜੀ ਇਕ ਸਯਦ ਦਾ ਭੇਸ** ਧਾਰਕੇ ਗੁਪਤ ਵਾਸ ਤੋਂ ਆ ਗਏ। ਜਿਸ ਨਾਲ ਸਿਖਾਂ ਦੇ ਇਸ ਫਿਰਕੇ ਨੂੰ ਇਸ ਕਦਰ ਤਾਕਤ ਹਾਸਿਲ ਹੋ ਗਈ।

ਖਾਲਸਾ ਸ਼ਬਦ ਬਾਬਤ ਡਾ. ਗੰਡਾ ਸਿੰਘ ਜੀ ਦੀ ਜਾਣਕਾਰੀ :—

ਉਤੇ ਲਿਖੇ ਗਏ ਫਾਰਸੀ ਸ਼ਬਦਾਂ ਦਾ ਅਨੁਵਾਦ ਕਰਦਿਆਂ ਡਾ. ਗੰਡਾ ਸਿੰਘ ਨੇ ਜੋ ਖਾਲਸਾ ਲਫਜ਼ ਬਾਬਤ ਆਪਣਾ ਫੁਟ ਨੋਟ ਲਿਖਿਆ ਹੈ, ਉਹ ਇਸ ਪ੍ਰਕਾਰ ਹੈ :—

ਫੁਟ ਨੋਟ—ਖਾਲਸਾ ਲਫਜ਼ ਮੁਗਲ ਹਕੂਮਤ ਦੇ ਸਮੇਂ ਫੌਜੀ ਮਹਿਕਮੇ ਦੇ ਉਚ ਅਧਿਕਾਰੀ ਅਤੇ ਰਖਿਆ ਮੰਤਰੀ ਦੇ ਅਹੁਦੇ ਨਾਲ ਲਗਾਇਆ ਜਾਂਦਾ ਸੀ ਜਿਸ ਤਰਾਂ :—"ਦੀਵਾਨੇ ਖਾਲਸਾ" ਮੰਤ੍ਰੀ ਨੂੰ ਕਿਹਾ ਜਾਂਦਾ ਸੀ, ਇਸੇ ਤਰ੍ਹਾਂ ਹੋਰ ਮਹਿਕਮਿਆਂ ਦੇ ਉਚ ਅਧਿਕਾਰੀ ਦੇ ਨਾਉਂ ਇਸ ਤਰ੍ਹਾਂ ਹੁੰਦੇ ਸਨ। ਵਜਾਨੇ ਖਾਲਸਾ 'ਦੀਵਾਨੇ ਤਨ, ਦੀਵਾਨ ਜਾਂ ਮੀਰ ਸਾਮਾਨ, ਸੂਬੇਦਾਰ, ਨਾਜ਼ਮ, ਚਾਰ ਹਜ਼ਾਰੀ, "ਮੁਨਫ ਸਹ ਹਜਾਰੀ ਆਦਿ" ਕਿਉਂਕਿ ਬੰਦਾ ਸਿੰਘ ਗੁਰੂ ਜੀ ਦੇ ਫੌਜੀ ਮਹਿਕਮੇ ਦਾ ਉਚ ਅਧਿਕਾਰੀ ਜਾਂ ਜਥੇਦਾਰ ਸੀ ਜਿਸ ਕਰ ਕੇ ਮੁਗਲ ਸੂਹਿਆਂ ਨੇ ਆਪਣੀਆਂ ਰਪੋਟਾਂ ਵਿਚ ਬੰਦਾ ਸਿੰਘ ਨੂੰ "ਖਾਲਸਾ" ਕਰਕੇ ਲਿਖਿਆ ਹੈ ਸਿਖਾਂਨਿ ਖਾਲਸਾ ਦਾ ਮਤਲਬ ਹੈ "ਬੰਦਾ ਸਿੰਘ ਖਾਲਸਾ" ਦੇ ਸਿਖ।

(ਮਾਖਜ਼ਿ ਤਵਾਰੀਖ ਸਿਖਾਂ ਪੰਨਾ ੯੪)

ਇਸ ਫੁਟ ਨੋਟ ਨੇ ਸਾਡੇ ਜਥੇਦਾਰ ਦੀਆਂ ਬੇੜੀਆਂ ਵਿਚ ਜੋ ਹੋਰ ਵਟੇ ਪਾ ਦਿਤੇ ਹਨ ਉਹਨਾਂ ਦਾ ਜ਼ਿਕਰ ਮੈਂ ਅਗੇ ਜਾ ਕੇ ਕਰਾਂਗਾ ਕਿ ਜਿਹੜੇ ਵਧੇਰੇ ਖਾਲਸੇ ਨੂੰ ਉਹ ਹੁਣ ਤਕ ਗੁਰੂ ਮਨਕੇ ਆਪਣੇ ਆਪ ਨੂੰ ਸ਼ਖਸੀ ਪੂਜਾ ਤੋਂ ਨਜਾਤ ਦਿਵਾਉਂਦੇ ਰਹੇ ਹਨ, ਉਹ ਵੀ "ਖਾਲਸਾ" ਇਕੋ ਵਿਅਕਤੀ ਹੀ ਦਸਿਆ ਗਿਆ ਹੈ।

ਤੇ ਹੋ ਸਕਦਾ ਹੈ ਕਿ ਗੁਰੂ ਜੀ ਨੇ ਇਸੇ ਆਸ਼ੇ ਅਨੁਸਾਰ ਹੀ ਸਿਖਾਂ ਨੂੰ ਬੰਦੇ ਬਹਾਦਰ ਦਾ ਹੁਕਮ ਮੰਨਣ ਲਈ ਇਹ ਆਖਿਆ ਹੋਵੇ ਕਿ :—

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮੇਂ ਹਉਂ ਕਰੋਂ ਨਿਵਾਸ ।

ਖੈਰ ਇਹ ਖੁਲਾਸਾ ਕਦੇ ਫਿਰ ਖੋਲਿਆ ਜਾਵੇਗਾ। ਹਾਲਾਂ ਪਾਠਕਾਂ ਦਾ ਧਿਆਨ ਮੈਂ ਉਸ ਸ਼ਾਹੀ ਰਿਪੋਟ ਨਾਲ ਹੀ ਜੋੜੀ ਰਖਦਾ ਹਾ ਜਿਸਨੇ ਲਿਖਿਆ ਹੈ ਕਿ ਲੋਕ ਆਖਦੇ ਹਨ ਕਿ ਅੰਮ੍ਰਿਤਸਰ ਵਾਲੇ ਇਲਾਕੇ ਦੀ ਲੜਾਈ ਵਿਚ ਗੁਰੂ ਗੋਬਿੰਦ ਸਿੰਘ ਅਗਿਆਤ ਵਾਸ ਤੋਂ ਆਇਆ, ਅਥਵਾ ਕਈ ਆਖਦੇ ਹਨ ਕਿ ਉਹ ਇਕ ਸਯਦ ਦਾ ਭੇਖ ਧਾਰਕੇ ਆਇਆ ਅਰ ਸਿਖਾਂ ਦੀ ਮਦਦ ਕਰਦਾ ਰਿਹਾ।

ਇਸ ਉਪਰੋਕਤ ਰਿਪੋਟ ਤੋਂ ਬਾਦ ਇਕ ਦੂਸਰੀ ਰਿਪੋਟ ਉਸੇ ਕਿਤਾਬ ਅਤੇ ਉਸੇ ਰਿਪੋਟਰ ਦੀ ਲਿਖੀ ਤੇ ਡਾ: ਗੰਡਾ ਸਿੰਘ ਜੀ ਦੀ ਸੰਪਾਦਨ ਕੀਤੀ ਹੋਈ ਪਾਠਕਾਂ ਦੀ ਜਾਣਕਾਰੀ ਵਾਸਤੇ ਲਿਖਦਾ ਹਾਂ ਜਿਹਾ ਕਿ :—

੨੫ ਰਬੀ ਅਉਲਾਵਲ ੧੧੨੨ ਹਿਜ਼ਰੀ, ਮੁਤਾਬਿਕ ਸੰਨ ੪ ਬਹਾਦਰ ਸ਼ਾਹੀ ਜੇਠ ਵਦੀ ੧੧ ਸੰਮਤ ੧੭੬੭ ਬਿ: ੧੩ ਮਈ ਸੰਨ ੧੧੧੦ ਈ:।

**ਸਾਬਕ ਹਕੀਕਤ ਸਿਖਾਂ ਨੇ ਖਾਲਸਾ ਵਾ ਹਮਰਸੀਦਨ ਗੁਰੂ ਗੋਬੰਦ ਸਿੰਘ ਮੁਫਸਲ ਮਾਜੂਜ ਦਾਸਤਾਂ ਬ ਅਰਜ ਰਸੀਦਾ ਬ ਸੰਦਤਾ ਈਂ ਵਕਤ ਵਜੀਰ ਖਾਂ ਸਦਿਰਾਤ ਈਂ ਜਮਾਇਤ ਬੂਦ।**

ਇਲਹ ਬਮੂਜਬ ਚਿਠੀ ਹਾਏ ਸ਼ਾਹੂਕਾਰਾਂ ਬੋਜੂ ਪੈਵਸਤਾ ਕਿ ਦਰ ਨਜਦੀਕੀ ਪਰਗਨਾ, ਬਰੋਜ ਸੰਬਾ ਬਸਤੋਂ ਪੰਜਮ ਪਬੀ ਅਉਲਾਵਲ ਰੋਜ ਇਕਾਦਸੀ ਬਾਵਜੀਰ ਖਾਂ ਜੰਗ ਵਾਕਿਆ ਸ਼ੁਦ ਤਾ ਸ਼ਿਹ ਪਹਿਰ ਜਦਾਲੋ ਕਤਾਲ ਗਰਮਾਨੰਦ, ਪਸ ਅਜਾਂਵਜੀਰ ਖ਼ਾਂ ਬਾਜਮਿ ਤੀਰੋ ਤੁਫੰਗ ਜਾਂ ਰਾਬਜਾਨ ਆਫਗੀਨ ਸਪੁਰਦ, ਵ ਪਿਸਰੋਦਾਮਾਦਸ਼ ਬਰ ਜਬਾਂ ਬਾਜ ਮੇ ਰਵਦ ਕਿ ਬ ਕਾਰ ਆਮਦੰਦ ਵ ਫਰੀਕੀ ਮੇ ਗੋਬਿੰਦ

ਕ ਛਿੰਦਾ ਗਰਿਫਤਾਰ ਸ਼ੁਦੰਦ ਵ ਬਿਸਿਆਰੀ ਅਜ ਰਫਕਾਈ ਵਜ਼ੀਰ ਖਾਂ ਕੁਸ਼ਤਾ ਓ ਖਸਤਾ ਗਰਦੀਦੰਦ ਵ ਦਰ ਸਰਹੰਦ ਸਿਖਾਂਨੇ ਖ਼ਾਲਸਾ ਮੁਤਸਲਤ ਸੁਦੰਦ ਵ ਤਾਕੀਦ ਮੇ ਕੁਨੰਦ ਕਿ ਅਹਿਦੀ ਜਾਨਵਰ ਰਾ ਨ ਕੁਸ਼ੰਦ ।

(ਮਾਖਜ਼ਿ ਤਵਾਰੀਖ਼ ਖ਼ਾਲਸਾ ਪੰਨਾ ੮੫)

ਅਰਥਾਤ :—

**ਪਹਿਲਾਂ (ਬੰਦਾ ਸਿੰਘ ਖ਼ਾਲਸੇ ਦੇ ਸਿਖਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੰਗ ਵਿਚ ਪਹੁੰਚਣ ਦੀ ਹਕੀਕਤ ਦੀ ਬਾਬਤ ਬਾਦਸ਼ਾਹ ਸਲਾਮਤ ਨੂੰ ਖਬਰ ਪਹੁੰਚਾ ਦਿਤੀ ਸੀ ਤਾ ਕਿ ਉਸ ਵਕਤ ਵਜ਼ੀਰ ਖਾਂ ਉਹਨਾਂ ਦੀ ਰਾਹ ਰੋਕ ਲਵੇ ।**

ਹੁਣ ਸਾਹੂਕਾਰਾਂ ਦੀਆਂ ਚਿਠੀਆਂ ਦੇ ਆਧਾਰ ਤੇ ਇਹ ਖ਼ਬਰ ਹੈ, ਕਿ (ਸਰਹੰਦ) ਪਰਗਣੇ ਦੇ ਨਜ਼ਦੀਕ ਸਨਿਚਰਵਾਰ ਵਾਲੇ ਦਿਨ ੨੫ ਰਬੀਉਲਾਵਲ ਨੂੰ ਇਕਾਦਸ਼ੀ ਵਾਲੇ ਦਿਨ ਵਜ਼ੀਰ ਖ਼ਾਂ ਨਾਲ ਜੰਗ ਹੋਈ । ਤੀਸਰੇ ਪਹਿਰ ਤਕ ਘਮਸਾਨ ਦਾ ਜੰਗ ਅਤੇ ਵਢ ਕਟ ਦਾ ਬਜ਼ਾਰ ਲਗਾ ਰਿਹਾ । ਇਸ ਤੋਂ ਮਗਰੋਂ ਵਜੀਰ ਖ਼ਾਂ ਦੇ ਤੀਰ ਲਗਾ ਅਤੇ ਉਹ ਮਰ ਗਿਆ । ਲੋਕਾਂ ਤੋਂ ਇਹ ਵੀ ਸੁਣਿਆ ਹੈ ਕਿ ਵਜ਼ੀਰ ਖ਼ਾਂ ਦੇ ਸਭ ਸਾਥੀ ਮਾਰੇ ਗਏ ਹਨ ਅਤੇ ਤਬਾਹ ਤੇ ਬਰਬਾਦ ਹੋ ਗਏ ਹਨ। (ਬੰਦਾ ਸਿੰਘ) ਖ਼ਾਲਸੇ ਦੀਆਂ ਸਭ ਫ਼ੌਜਾਂ ਦਾ ਸਰਹੰਦ ਉਤੇ ਕਬਜ਼ਾ ਹੋ ਗਿਆ ਹੈ। ਉਨ੍ਹਾਂ ਨੇ ਮੁਸਲਮਾਨਾਂ ਨੂੰ ਤਾਕੀਦ ਕੀਤੀ ਕਿ ਐਤਵਾਰ ਤੋਂ ਕੋਈ (ਗਊ ਆਦਿ) ਜਾਨਵਰ ਨ ਮਾਰਿਆ ਜਾਵੇ ।

ਉਪਰੋਕਤ ਅਨੁਵਾਦ ਕਰਦਿਆਂ ਡਾ. ਗੰਡਾ ਸਿੰਘ ਜੀ ਇਕ ਹੋਰ ਫ਼ੁੱਟ ਨੋਟ ਲਿਖ਼ਦੇ ਹਨ ਜੋ ਖ਼ਾਸ ਪੜ੍ਹਨ ਯੋਗ ਹੈ। ਜਿਹਾ ਕਿ :—

ਇਹ ਵੀ ਸੰਭਵ ਹੈ ਕਿ ਵਜੀਰ ਖ਼ਾਂ ਨੂੰ ਅਤੇ ਉਸਦੇ ਭਜੇ ਜਾਂਦੇ ਹਾਥੀ ਨੂੰ ਗੁਰੂ ਜੀ ਦੇ ਤੀਰਾਂ ਨੇ ਫੁੰਡਿਆ ਹੋਵੇ । ਜੈਸਾ ਕਿ ਗੁਰੂ ਜੀ ਦੇ

ਜੰਗੀ ਕਰਤਵਾਂ ਤੋਂ ਭਲੀ ਭਾਂਤ ਜ਼ਾਹਰ ਹੈ, ਅਤੇ ਫੇਰ ਹਾਥੀ ਤੋਂ ਡਿਗਦੇ ਵਜੀਰ ਖ਼ਾਂ ਦਾ ਸਿਰ ਖ਼ਾਲਸੇ ਨੇ ਜੁਦਾ ਕਰ ਦਿਤਾ ਸੀ।

ਫਾਰਸੀ ਦੀਆਂ ਉਤੇ ਲਿਖੀਆਂ ਰਪੋਟਾਂ ਬਾਬਤ ਡਾ: ਗੰਡਾ ਸਿੰਘ ਜੀ ਆਪਣੀ ਰਾਇ ਜ਼ਾਹਰ ਕਰਦੇ ਲਿਖਦੇ ਹਨ ਕਿ :—

> ਸੂਹੀਆਂ ਵਲੋਂ ਉਪਰ ਲਿਖੀਆਂ ਰਿਪੋਟਾਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਦੇ ਕੌਤਕ ਤੋਂ ੧ ਸਾਲ ੭ ਮਹੀਨੇ ਬਾਦ ਦੀਆਂ ਹਨ ਜਿਨ੍ਹਾਂ ਨੂੰ ਪੜ੍ਹ ਕੇ ਬਾਦਸ਼ਾਹ ਬਹਾਦਰ ਸ਼ਾਹ ਅਤੇ ਸੂਬਿਆਂ ਨੂੰ ਹੁਣ ਪੱਕਾ ਯਕੀਨ ਹੋ ਗਿਆ ਸੀ ਕਿ ਗੁਰੂ ਜੀ ੬ ਕਤਕ ੧੭੬੫ ਬਿਕਰਮੀ (੭ ਅਕਤੂਬਰ ੧੭੦੮) ਨੂੰ ਜੋਤੀ ਜੋਤ ਨਹੀਂ ਸਮਾਏ, ਸਗੋਂ ਜਿਉਂਦੇ ਹੀ ਹਨ ਅਤੇ ਰੂਹ ਪੋਸ਼ ਹੋ ਕੇ ਜੰਗਾਂ ਵਿਚ ਬੰਦਾ ਸਿੰਘ ਦੀ ਔਖੇ ਵੇਲੇ ਮਦਦ ਕਰਦੇ ਹਨ।

ਉਪਰੋਕਤ ਅਸਲ ਤੇ ਅਨੁਵਾਦ ਅਥਵਾ ਫੁਟ ਨੋਟਾਂ ਵਾਲੇ ਸਾਰੇ ਸ਼ਬਦ ਨ ਕਿਸੇ ਨਾਮਧਾਰੀ ਦੇ ਹਨ ਅਤੇ ਨਾ ਹੀ ਸ਼ਿਵ ਲਾਲ ਜੀ ਦੇ, ਸਗੋਂ ਡਾ. ਗੰਡਾ ਸਿੰਘ ਜੀ ਵਲੋਂ ਕੀਤੀ ਕਿਸੇ ਖੋਜ ਤੇ ਆਧਾਰਤ ਹਨ। ਜਿਹਨਾਂ ਵਿਚੋਂ ਇਹ ਗਲ ਸਪਸ਼ਟ ਰੂਪ ਵਿਚ ਸਾਹਮਣੇ ਆ ਜਾਂਦੀ ਹੈ, ਕਿ ਗੁਰੂ ਜੀ ੧੭੬੫ ਤੋਂ ਬਾਦ ਲੋੜ ਪੈਣ ਤੇ ਪੰਜਾਬ ਵਿਚ ਦਰਸ਼ਨ ਦਿੰਦੇ, ਅਤੇ ਬੰਦਾ ਬਹਾਦਰ ਦੀ ਮਦਦ ਵੀ ਕਰਦੇ ਰਹੇ ਹਨ।

ਇਸ ਅਟਲ ਸਚਾਈ ਨੂੰ ਕਿਸੇ ਦਾ ਮੰਨਣਾ ਜਾਂ ਨਾ ਮੰਨਣਾ ਇਕ ਵਖਰੀ ਗਲ ਹੈ।

## ਤੂੰ ਆਪਣੀ ਨਬੇੜ ਤੈਨੂੰ ਹੋਰ.........

ਆਪਣੇ ਗਲਤ ਪ੍ਰਾਪੇਗੰਡੇ ਦੇ ਮਜ਼ਮੂਨ ਵਿਚ ਗਿਆਨੀ ਜੀ ਨੇ ਹੋਰ ਸਾਰਿਆਂ ਪਾਸਿਆਂ ਵਲੋਂ ਮਾਯੂਸ ਹੋ ਕੇ ਕੁਝ ਬੇਥਵੀਆਂ ਇਸ ਤਰ੍ਹਾਂ ਮਾਰੀਆਂ ਹੋਈਆਂ ਹਨ :—

> "ਪਾਠਕ ਸ਼ਾਇਦ ਸੁਆਲ ਕਰਨ ਕਿ ਨਾਮਧਾਰੀ ਸਜਨ ਗੁਰੂ ਡਮ ਦੇ ਪ੍ਰਾਪੇਗੰਡੇ ਲਈ ਹੁਣ ਬਹੁਤਾ ਜ਼ੋਰ ਕਿਉਂ ਦਿੰਦੇ ਹਨ ? ਇਸ ਦਾ

ਉਤਰ ਇਹ ਹੈ ਕਿ ਜਿਸ ਤਰ੍ਹਾਂ ਰਾਧਾ ਸੁਆਮੀਆਂ ਵਿਚ ਗੁਰੂ ਡਮ ਮੁੰਤਸ਼ਿਰ ਹੋ ਰਿਹਾ ਹੈ ਉਸ ਵਿਚ ਦਰਜਨਾਂ ਗੁਰੂ ਬਣ ਗਏ ਹਨ। ਇਸੇ ਤਰ੍ਹਾਂ ਨਾਮਧਾਰੀਆਂ ਵਿਚ ਵੀ ਬਗਾਵਤ ਉਭਰ ਰਹੀ ਹੈ, ਜਿਸ ਨੂੰ ਦਬਾਉਣ ਲਈ ਇਹ ਚਰਚਾ ਚਲਾਈ ਜਾ ਰਹੀ ਹੈ।

(ਗਿਆਨ ਅੰਮ੍ਰਿਤ ਮਹੀਨਾ ਜੁਲਾਈ
ਸੰਨ ੧੯੭੧ ਪੰਨਾ ੪੩)

ਗਿਆਨੀ ਜੀ ਆਪਣੇ ਪਾਠਕਾਂ ਅਗੇ ਆਪ ਹੀ ਫਜ਼ੂਲ ਜਿਹਾ ਸਵਾਲ ਪਾਕੇ ਅਰ ਆਪ ਹੀ ਉਸਦਾ ਮਨਘੜਤ ਜਵਾਬ ਦੇ ਕੇ ਪੰਜਾਬੀ ਦੀ ਉਸ ਕਹਾਵਤ ਨੂੰ ਅਮਲੀ ਰੂਪ ਦਿਤਾ ਹੈ, ਕਿ :—

"ਆਪੇ ਮੈਂ ਰਜੀ ਪੁਜੀ, ਆਪੇ ਮੇਰੇ ਬਚੇ ਬਚੇ ਜੀਉਣ"

ਰਾਧਾ ਸੁਅ ਮੀਆਂ ਵਿਚ ਗੁਰੂ ਡਮ ਦੇ ਮੁੰਤਸ਼ਿਰ ਹੋਣ ਦਾ ਮੇਹਣਾ ਤਾਂ ਉਹ ਆਦਮੀ ਮਾਰੇ ਜਿਸਦਾ ਆਪਣਾ ਗੁਰੂ ਡਮ ਇਕ ਜਥੇਬੰਦੀ ਅਰ ਇਕ ਸ੍ਰੀ ਆਦਿ ਗਰੰਥ ਸਾਹਿਬ ਅਥਵਾ ਇਕ ਥਾਂ ਪੰਜਾਂ ਪਿਆਰਿਆਂ ਜਾਂ ਇਕੋ ਪੰਥ ਦੇ ਕੰਟਰੋਲ ਵਿਚ ਇਕ ਰਸ ਚਲ ਰਿਹਾ ਹੋਵੇ ? ਪਰ ਜਿਸ ਆਦਮੀ ਦੀ ਆਪਣੀ ਤਾਣੀ ਉਲਝੀ ਹੋਈ ਹੋਵੇ, ਅਤੇ ਪਿਪਲ ਦੇ ਪਤਿਆਂ ਵਾਂਗ ਹਰ ਵਕਤ ਡਾਵਾਂ ਡੋਲ ਰਹਿੰਦੀ ਹੋਵੇ, ਉਸਨੇ ਹੋਰ ਕਿਸੇ ਨੂੰ ਕੀ ਆਖਣਾ ਹੁੰਦਾ ਹੈ ?

ਜੇ ਰਾਧਾ ਸੁਆਮੀਆਂ ਦੇ ਦਰਜਨਾਂ ਗੁਰੂ ਹਨ ਤਾਂ ਜਥੇਦਾਰ ਜੀ ਨੂੰ ਆਪਣੀ ਪੀੜੀ ਹੇਠਾਂ ਵੀ ਡਾਂਗ ਮਾਰਕੇ ਵੇਖ ਲੈਣਾ ਚਾਹੀਦਾ ਹੈ ਕਿ ਅਜ ਸ੍ਰੀ ਗਰੰਥ ਸਾਹਿਬ ਨੂੰ ਮੰਨਣ ਵਾਲੇ ਕਿਨਿਆਂ ਹਿਸਿਆਂ ਵਿਚ ਮੁੰਨਤਸ਼ਿਰ ਹਨ। ਜੇ ਰਾਧਾ ਸੁਆਮੀਆਂ ਨਿਰੰਕਾਰੀਆਂ ਤੇ ਨਾਮਧਾਰੀਆਂ ਨੂੰ ਪਾਸੇ ਵੀ ਰਹਿਣ ਦਿਤਾ ਜਾਵੇ ਤਾਂ ਕੀ ! ਉਹ ਪਾਰਟੀਆਂ ਗੁਰੂ ਨਾਨਕ ਨਾਮ ਲੇਵਾ ਜਾਂ ਸਿਖ ਨਹੀਂ ਫਿਰ ਇਹਨਾਂ ਪਾਰਟੀਆਂ ਦਾ ਮੁੰਨਤਸ਼ਿਰ ਹੋਣਾ ਵੀ ਗੁਰੂਆਂ ਦੀ ਵਜਾਹ ਕਰਕੇ ਹੈ ? ਅਥਵਾ ਆਏ ਦਿਨ ਜੋ ਇਕ ਦੂਸਰੀ ਪਾਰਟੀ ਦੀ ਆਪਸੀ ਬਗਾਵਤ ਫੁਟਦੀ ਰਹਿੰਦੀ ਹੈ ਕੀ ਗਿਆਨੀ ਪਰਤਾਪ ਸਿੰਘ ਜੀ ਤੇ ਉਸਦੇ ਕੁਝ ਸਾਥੀ ਇਸੇ ਬਗਾਵਤ ਨੂੰ ਹੀ ਦਬਾਉਣ ਵਾਸਤੇ ਗਲਤ ਪ੍ਰਾਪੇਗੰਡੇ ਦੀ ਚਰਚਾ ਛੇੜੀ ਰਖਦੇ ਹਨ ?

ਸ੍ਰੀ ਮਾਨ ਜੀ ਅਜ ਦੇ ਕਲਹ ਕਲੇਸ਼ ਤੇ ਖ਼ੁਦ ਪ੍ਰਸਤੀ ਵਾਲੇ ਜ਼ਮਾਨੇ ਵਿਚ ਕੇਵਲ ਨਾਮਧਾਰੀ ਰਾਧਾ ਸੁਆਮੀ ਜਾਂ ਨਿਰੰਕਾਰੀ ਅਥਵਾ ਵਿਅਕਤੀ ਸਤਿਗੁਰੂ ਨੂੰ ਮੰਨਣ ਵਾਲੇ ਪੰਥ ਜਾਂ ਜਥੇਬੰਦੀਆਂ ਹੀ ਹਨ ਜੋ ਆਪਣੇ ਸਿਧਾਂਤ ਅਨੁਸਾਰ ਆਪੋ ਆਪਣੇ ਆਗੂ ਦੇ ਕੰਟਰੋਲ ਹੇਠਾਂ ਆਪਣਾ ਧਾਰਮਿਕ ਤੇ ਵਿਵਹਾਰਿਕ ਜੀਵਨ ਅਨੰਦ ਪੂਰਵਿਕ ਵਤੀਤ ਕਰ ਰਹੇ ਹਨ। ਨਾ ਇਹਨਾਂ ਨੂੰ ਆਪਣੇ ਆਗੂਆਂ (ਸਤਿਗੁਰਾਂ) ਨੂੰ ਚੁਨਣ ਵਾਸਤੇ ਕਿਸੇ ਸਰਕਾਰ ਦੀ ਅਦਾਲਤ ਵਿਚ ਜਾਣਾ ਪੈਂਦਾ ਹੈ ਨਾ ਵੋਟਰਾਂ ਦੇ ਤਰਲੇ ਕਰਨੇ ਪੈਂਦੇ ਹਨ ਅਤੇ ਨ ਕਿਤੇ ਰਿਟ ਪਟੀਸ਼ਨਾਂ ਹੀ ਕਰਵਾਉਣੀਆਂ ਪੈਂਦੀਆਂ ਹਨ।

ਇਕ ਵਾਰੀ ਸਵਰਗੀਯ ਮਾ: ਤਾਰਾ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਵਿਖੇ ਹੋਏ ਹੋਲੇ ਦੇ ਖੁੱਲ੍ਹੇ ਦੀਵਾਨ ਵਿਚ ਇਹ ਗਲ ਬੜੀ ਨਿਝਕਤਾ ਨਾਲ ਆਖੀ ਸੀ ਕਿ :—

> "ਮੇਰੀ ਲੀਡਰਸ਼ਿਪ ਤੇ ਮਹਾਰਾਜ ਪ੍ਰਤਾਪ ਸਿੰਘ ਜੀ ਵਿਚ ਕੇਵਲ ਇਤਨਾ ਹੀ ਫਰਕ ਹੈ ਕਿ ਮੈਂ ਵੋਟਰਾਂ ਦੇ ਆਧਾਰ ਤੇ ਲੀਡਰ ਬਣਿਆ ਹੋਇਆ ਹਾਂ, ਜੇ ਵੋਟਰ ਮੈਨੂੰ ਜਵਾਬ ਦੇ ਦੇਣ ਤਾਂ ਮੇਰੀ ਲੀਡਰਸ਼ਿਪ ਉਥੇ ਹੀ ਖ਼ਤਮ ਹੋ ਜਾਂਦੀ ਹੈ, ਪਰ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਸਮੁੱਚੇ ਨਾਮਧਾਰੀ ਪੰਥ ਨੇ ਆਪਣੀ ਭਾਵਨਾ ਦੇ ਆਧਾਰ ਤੇ ਇਸ ਗੱਦੀ ਉਤੇ ਨਿਯੁਕਤ ਕੀਤਾ ਹੋਇਆ ਹੈ, ਇਹਨਾਂ ਨੂੰ ਕੋਈ ਬਦਲ ਨਹੀਂ ਸਕਦਾ।"

ਸਤਿਕਾਰ ਯੋਗ ਮਾਸਟਰ ਤਾਰਾ ਸਿੰਘ ਜੀ ਦੇ ਉਪ੍ਰੋਕਤ ਸ਼ਬਦਾਂ ਦੇ ਭਾਵ ਆਮ ਸਿਖਾਂ ਦੇ ਚੁਣੇ ਹੋਏ ਲੀਡਰ ਅਤੇ ਨਾਮਧਾਰੀ ਪੰਥ ਦੇ ਨਿਯੁਕਤ ਸਤਿਗੁਰਾਂ ਦੀ ਪੁਜ਼ੀਸ਼ਨ ਬਾਬਤ ਹਮੇਸ਼ਾਂ ਵਾਸਤੇ ਅਮਰ ਰਹਿਣਗੇ।

ਇਹਨਾਂ ਹੀ ਸ਼ਬਦਾਂ ਵਿਚੋਂ ਇਹ ਗਲ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਕਿ ਨਾਮਧਾਰੀਆਂ ਵਿਚ ਗੁਰੂ ਗਦੀ ਦੇ ਸਬੰਧ ਵਿਚ ਨਾ ਕਦੇ ਕੋਈ ਬਗਾਵਤ ਪੈਦਾ ਹੋਈ ਹੈ ਅਤੇ ਨਾ ਕਿਸੇ ਵਕਤ ਉਭਰ ਹੀ ਸਕਦੀ ਹੈ। ਸਗੋਂ ਗਿਆਨੀ ਜੀ ਦਾ ਇਹ ਕਿਆਸ ਬਿਲਕੁਲ ਹੀ ਨਿਰਮੂਲ ਹੈ।

ਰਹੀ ਗਲ ਚਲ ਰਹੀ ਚਰਚਾ ਦੀ, ਇਹ ਇਕ ਉਹ ਚਰਚਾ ਹੈ ਜਿਸ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਮ ਲੋਕਾਂ ਨੂੰ ਸੰਬੋਧਨ ਕਰਦਿਆਂ ਫੁਰ-ਮਾਇਆ ਸੀ ਕਿ :—

ਭਾਈ ਰੇ ਗੁਰਬਿਨੁ ਗਿਆਨ ਨ ਹੋਇ
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ।

(ਸ੍ਰੀ ਰਾਗ ਮ: ੧)

ਅਥਵਾ :—

ਗੁਰ ਬਿਨ ਗਿਆਨੁ ਧਰਮ ਬਿਨੁ ਧਿਆਨੁ
ਸਚੁ ਬਿਨੁ ਸਾਖੀ ਮੂਲੋ ਨ ਬਾਕੀ

(ਸਲੋਕ ਵਾਰਾਂ ਤੇ ਵਧੀਕ ਮ: ੧)

ਉਦਾਹਰਨ—

ਕੁੰਭੇ ਬਧਾ ਜਲ ਰਹੈ ਜਲ ਬਿਨ ਕੁੰਭ ਨ ਹੋਇ
ਗਿਆਨ ਕਾ ਬਾਧਾ ਮਨ ਰਹੈ
ਗੁਰ ਬਿਨੁ ਗਿਆਨੁ ਨ ਹੋਇ।

(ਆਸਾ ਦੀ ਵਾਰ ਮ: ੧)

ਜਿਥੇ ਅਜਿਹੀ ਚਰਚਾ ਸਾਰੇ ਗੁਰੂ ਸਾਹਿਬ ਤੇ ਉਨ੍ਹਾਂ ਦੇ ਪ੍ਰਚਾਰਕ ਉਸ ਵਕਤ ਤੋਂ ਲੈ ਕੇ ਕਰਦੇ ਆ ਰਹੇ ਹਨ ਓਥੇ ਅਜਿਹੀ ਚਰਚਾ ਦੇ ਵਿਰੋਧੀ ਵੀ ਉਸੇ ਵਕਤ ਤੋਂ ਨਾਲ ਨਾਲ ਤੁਰੇ ਆਉਂਦੇ ਹਨ। ਸ਼ਾਇਦ ਅਗੋਂ ਵੀ ਤੁਰੇ ਰਹਿਣਗੇ, ਜਿਥੇ ਲੋਕ ਅਜ ਗੁਰੂ ਨਾਨਕ ਨੂੰ ਸਾਰੀ ਦੁਨੀਆਂ ਦਾ ਰਹਿਬਰ ਆਖਦੇ ਹਨ ਓਥੇ ਸਾਹਿਬਾਂ ਦੇ ਵਕਤ ਕਈ ਵਿਰੋਧੀ ਲੋਗ ਬਾਬਾ ਜੀ ਨੂੰ ਭੂਤਨਾ ਬੇਤਾਲਾ ਵੀ ਆਖਣ ਤੋਂ ਸੰਕੋਚ ਨਹੀਂ ਸਨ ਕਰਦੇ। ਏਸੇ ਤਰ੍ਹਾਂ ਜਿਥੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘੋੜਿਆਂ ਅਤੇ ਸ਼ਸਤਰਾਂ ਦੇ ਜਲੂਸ ਕਢੇ ਜਾਂਦੇ ਹਨ ਅਰ ਉਹਨਾਂ ਦੀ ਪੂਜਾ ਕੀਤੀ ਜਾਂਦੀ ਹੈ ਓਥੇ ਸਚੇ ਪਾਤਸ਼ਾਹ ਦੀ ਹਜ਼ੂਰੀ ਵਿਚ ਉਨ੍ਹਾਂ ਦੀ ਇਨਕਲਾਬੀ ਚਰਚਾ ਸੁਣ ਕੇ ਥਾਂ ਥਾਂ ਤੇ ਸਿਖ ਗੁਰੂ ਸਾਹਿਬਾਂ ਤੋਂ ਖਿਸਕ ਤੁਰਦੇ ਸਨ। ਮੁਕਤਸਰ ਸਾਹਿਬ ਦਾ ਗੁਰਦਵਾਰਾ ਇਸੇ ਗਲ ਦਾ ਇਕ ਅਟਲ ਸਬੂਤ ਹੈ (ਜਦ ਕਿ ਹਜ਼ੂਰ

ਦੇ ਜੀਵਨ ਇਤਹਾਸ ਸਮੇਂ ਸਿਖਾਂ ਵਲੋਂ ਕਈ ਅਜਿਹੇ ਹਾਲਾਤ ਸਾਹਮਣੇ ਆਉਂਦੇ ਰਹੇ)।

ਉਪ੍ਰੋਕਤ ਅਰਜ਼ ਕਰਨ ਤੋਂ ਮੇਰਾ ਮਤਲਬ ਹੈ ਕਿ ਸਚ ਝੂਠ ਦੀ ਚਰਚਾ ਤਾਂ ਸ਼ੁਰੂ ਤੋਂ ਚਲੀ ਆਈ ਹੈ ਤੇ ਅਗੇ ਵਾਸਤੇ ਚਲੀ ਰਹਿਣੀ ਹੈ, ਇਸ ਸਦੀਵ ਕਾਲੀ ਚਰਚਾ ਨੂੰ ਕਿਸੇ ਬਗ਼ਾਵਤ ਨੂੰ ਦਬਾਉਣ ਦਾ ਕਾਰਨ ਦਸਣਾ ਗਿਆਨੀ ਜੀ ਦਾ ਆਪਣੇ ਵਿਰੋਧੀ ਵਿਚਾਰਾਂ ਨੂੰ ਕੁਝ ਦਮ ਦਿਲਾਸਾ ਦੇਣ ਤੋਂ ਵਧ ਹੋਰ ਕੁਝ ਵੀ ਨਹੀਂ ?

## ਭਾਈ ਕਾਹਨ ਸਿੰਘ ਜੀ ਦੇ ਸਬੰਧ ਵਿਚ

ਅਪਣੇ ਗ਼ਲਤ ਪ੍ਰਾਪੇਗੰਡੇ ਦੇ ਮਜ਼ਮੂਨ ਵਿਚ ਜਥੇਦਾਰ ਪ੍ਰਤਾਪ ਸਿੰਘ ਜੀ ਅੱਗੇ ਲਿਖਦੇ ਹਨ ਕਿ :—

"ਬਾਕੀ ਰਹੀ ਭਾਈ ਕਾਹਨ ਸਿੰਘ ਦੀ ਲਿਖਤ ਦੀ ਗਲ, ਜਦ ਉਨ੍ਹਾਂ ਨੇ ਉਸ ਦੀ ਤਰਦੀਦ ਕਰ ਦਿਤੀ, ਫਿਰ ਉਸ ਦੀ ਆੜ ਲੈਣੀ ਬਿਲਕੁਲ ਬਿਅਰਥ ਹੈ। ਸੰਨ ੧੯੩੨ ਵਿਚ ਸਿੰਘ ਸਭਾ ਲਾਇਲ-ਪੁਰ ਨੇ ਭਾਈ ਕਾਹਨ ਸਿੰਘ ਤੋਂ ਬਾਬਾ ਅਜਾਪਾਲ ਸਿੰਘ ਬਾਰੇ ਪੁੱਛ ਕੀਤੀ। ਉਨ੍ਹਾਂ ਨੇ ਜੋ ਲਿਖਤੀ ਉਤਰ ਦਿਤਾ ਉਹ ਇਸ ਪ੍ਰਕਾਰ ਸੀ— ਬਾਬਾ ਅਜਾਪਾਲ ਸਿੰਘ ਜੋ ਸਤਿਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਗੁਰੂ ਮੰਨਦੇ ਸਨ, ਜਿਹਾ ਕਿ ਮੇਰੇ ਨੋਟ ਤੋਂ ਕਿ ਬਾਬਾ ਜੀ ਹਰ ਕੰਮ ਵਿਚ ਗੁਰੂ ਗੋਬਿੰਦ ਸਿੰਘ ਦਾ ਜ਼ਿਕਰ ਤ੍ਰਿਤਯਾ ਪੁਰਖੁ (ਦਸਮ ਪਾਤਸ਼ਾਹ) ਲਈ ਕਰਦੇ ਸਨ। ਬਾਬਾ ਜੀ ਬਾਬਤ ਜੋ ਕੁਝ ਮੈਂ ਗੁਰਮਤਿ ਸੁਧਾਕਰ ਗਰੰਥ ਦੀ ਪਹਿਲੀ ਐਡੀਸ਼ਨ ਵਿਚ ਲਿਖਿਆ ਸੀ ਕਿ ਬਾਬਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਸੀ, ਬਿਲਕੁਲ ਠੀਕ ਹੈ। ਦੂਜੀ ਐਡੀਸ਼ਨ ਵਿਚ ਸੁਭਾਵਿਕ ਹੀ ਰਹਿ ਗਿਆ ਹੈ। ਅਗਲੀ ਐਡੀਸ਼ਨ ਵਿਚ ਦਰਜ ਕਰ ਦਿਤਾ ਜਾਵੇਗਾ। ਮੇਰਾ ਪੂਰਨ ਵਿਸ਼ਵਾਸ਼ ਹੈ ਕਿ ਸਾਹਿਬ ਕਲਗੀਧਰ ਜੀ ਨੇ

ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਗਰੰਥ ਸਾਹਿਬ ਨੂੰ ਗਦੀ ਦੇ ਕੇ ਜਗਤ ਗੁਰੂ ਥਾਪ ਦਿਤੇ। ਕਿਸੇ ਹੋਰ ਪੁਰਸ਼ ਨੂੰ ਗੁਰ ਗਦੀ ਦੇ ਕੇ ਸਿਲਸਿਲਾ ਗੁਰਿਆਈ ਨਹੀਂ ਤੋਰਿਆ। ਜੈਸਾ ਕਿ ਮੈਂ ਆਪਣੇ ਗਰੰਥਾਂ ਵਿਚ ਲਿਖਦਾ ਰਿਹਾ ਹਾਂ।"

—ਪੰਥ ਸੇਵਕ (ਸਹੀ) ਕਾਹਨ ਸਿੰਘ ਨਾਭਾ

ਇਹ ਲਿਖਤ ਸਿੰਘ ਸਭਾ ਦੇ ਦੀਵਾਨ ਵਿਚ ਸੁਣਾਈ ਗਈ। ਜਦ ਭਾਈ ਕਾਹਨ ਸਿੰਘ ਨੇ ਗੁਰਮਤ ਸੁਧਾਕਰ ਤੇ ੧੯੩੨ ਵਿਚ ਸ੍ਰੀ ਗੁਰੂ ਸਿੰਘ ਸਭਾ ਲਾਇਲਪੁਰ ਵਲੋਂ ਕੀਤੀ ਗਈ ਪੁੱਛ ਦੇ ਉੱਤਰ ਵਿਚ ਲਿਖਤੀ ਤੌਰ ਤੇ ਸਪਸ਼ਟ ਕੀਤਾ ਹੈ ਕਿ ਬਾਬਾ ਅਜਾਪਾਲ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਅੰਮ੍ਰਿਤ ਪਾਨ ਕੀਤਾ, ਉਨ੍ਹਾਂ ਨੂੰ ਆਪਣਾ ਗੁਰੂ ਮੰਨਦੇ ਸਨ।
ਦਸਮ ਪਾਤਸ਼ਾਹ ੧੭੬੫ ਵਿਚ ਨਾਦੇੜ ਵਿਚ ਜੋਤੀ ਜੋਤ ਸਮਾਏ, ਉਨ੍ਹਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗੁਰਗਦੀ ਦਿਤੀ, ਕਿਸੇ ਹੋਰ ਪੁਰਸ਼ ਨੂੰ ਗਦੀ ਦੇ ਕੇ ਗੁਰਿਆਈ ਦਾ ਸਿਲਸਿਲਾ ਨਹੀਂ ਤੋਰਿਆ। ਇਸ ਹਾਲਤ ਵਿਚ ਫਿਰ ਨਾਮਧਾਰੀ ਭਾਈ ਕਾਹਨ ਸਿੰਘ ਦੀ ਆੜ ਵਿਚ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਗਿਆਰ੍ਹਵਾਂ ਗੁਰੂ ਤੇ ਉਨ੍ਹਾਂ ਦੇ ਪੁੱਤਰ ਪੋਤਰਿਆਂ ਨੂੰ ਗੁਰੂ ਸਾਬਤ ਕਰਨ ਤਾਂ ਇਹ "ਸਪ ਗਿਆ ਫੜਨ ਫਾਟਨ ਲੀਕੋ" ਵਾਲੀ ਗਲ ਹੈ, ਕੋਈ ਸਿਖ ਇਸ ਝੂਠ ਨੂੰ ਮੰਨ ਨਹੀਂ ਸਕਦਾ।

(ਗਿਆਨ ਅੰਮ੍ਰਿਤ, ਜੁਲਾਈ ੧੯੭੧
ਪੰਨਾ ੪੩-੪੪)

ਗਿਆਨੀ ਜੀ ਨੇ ਉਪ੍ਰੋਕਤ ਸ਼ਬਦਾਂ ਵਿਚ ਭਾਈ ਸਾਹਿਬ ਸ: ਕਾਹਨ ਸਿੰਘ ਦੇ ਨਾਮ ਨੂੰ ਨਾਮਧਾਰੀ ਸਿਧਾਂਤ ਨਾਲ ਇੰਵ ਜੋੜਿਆ ਹੈ, ਜਿਵੇਂ ਨਾਮਧਾਰੀ ਪੰਥ ਦੀ ਬੁਨਿਆਦ ਹੀ ਭਾਈ ਕਾਨ੍ਹ ਸਿੰਘ ਦੀ ਕਿਸੇ ਲਿਖਤ ਦੇ ਆਧਾਰ ਤੇ ਰਖੀ ਹੋਈ ਹੁੰਦੀ ਹੈ। ਅਰ ਜਦੋਂ ਉਸ ਲਿਖਤ ਰੂਪੀ ਥੰਮੀ ਨੂੰ ਕਿਸੇ ਨੇ ਦਬਾਅ ਰੂਪੀ ਹਥੌੜੇ ਨਾਲ

ਅਸਲੀ ਟਿਕਾਣੇ ਤੋਂ ਲਾਂਭੇ ਕਰ ਦਿਤਾ ਤਾਂ ਨਾਮਧਾਰੀ ਸਿਧਾਂਤ ਦਾ ਸਾਰਾ ਮਹੱਲ ਹੀ ਡਿਗ ਪਿਆ, ਜਿਸ ਤੋਂ ਇਸ ਦਾ (ਗਿਆਨੀ ਜੀ ਦਾ) ਗਲਤ ਪ੍ਰਾਪੇਗੰਡਾ ਠੀਕ ਸਿਧ ਹੋ ਗਿਆ।

ਪਾਠਕਾਂ ਦੀ ਗਿਆਤ ਵਾਸਤੇ ਭਾਈ ਕਾਹਨ ਸਿੰਘ ਜੀ ਦੀ ਕੁਝ ਜਾਣਕਾਰੀ ਇਸ ਪ੍ਰਕਾਰ ਹੈ :—

ਭਾਈ ਕਾਹਨ ਸਿੰਘ ਜੀ ਦਾ ਜਨਮ ਭਾਦਰੋਂ ਸੰਮਤ ੧੯੧੮ ਅਨੁਸਾਰ ਸੰਨ ੧੯੬੧ ਈ: ਨੂੰ ਪਿੰਡ ਸਬਜ ਬਨੇਰਾ ਵਿਚ ਪੂਜਯ ਬਾਬਾ ਨਰੈਣ ਸਿੰਘ ਜੀ ਦੇ ਘਰ ਹੋਇਆ। ੧੮੮੦ ਵਿਚ ਅੰਗਰੇਜ਼ੀ ਵਿਦਿਆ ਦੀ ਪ੍ਰਾਪਤੀ ਲਈ ਲਾਹੌਰ ਗਏ ਤੇ ਐਸੇ ਹੀ ਸਮੇਂ ਇਨ੍ਹਾਂ ਨੂੰ ਲਾਹੌਰ ਵਾਲੀ ਅੰਗਰੇਜ਼ੀ ਰਾਜ ਭਗਤ ਸਿੰਘ ਸਭਾ ਦੇ ਪਹਿਲੇ ਰੁਕਨ ਭਾਈ ਗੁਰਮੁਖ ਸਿੰਘ ਜੀ ਦਾ ਸਾਥ ਪ੍ਰਾਪਤ ਹੋਇਆ। ਅਰ ੧੮੮੨ ਨੂੰ ਇਹਨਾਂ ਸਭ ਤੋਂ ਪਹਿਲਾਂ ਜਨਮ ਸਾਖੀ ਤੋਂ ਇਤਹਾਸ ਵਿਗਾੜੂ ਸਕੀਮ ਦਾ ਸ੍ਰੀ ਗਣੇਸ਼ ਕੀਤਾ। ਫਿਰ ਸਹਿਜੇ ੨ ਅੰਗਰੇਜ਼ੀ ਰਾਜ ਸੱਤਾ ਨੂੰ ਸਿਖ ਧਰਮ ਵਿਚ ਮਜ਼ਬੂਤ ਕਰਨ ਵਾਸਤੇ ਸੰਨ ੧੯੧੧ ਤੱਕ (੧) ਰਾਜ ਧਰਮ (੨) ਨਾਟਕ ਭਾਂਵਾਰਥ ਦੀਪਕਾ ਟੀਕਾ (੩) ਹਮ ਹਿੰਦੂ ਨਹੀਂ (੪) ਗੁਰਮਤ ਪ੍ਰਭਾਕਰ (੫) ਗੁਰਮਤ ਸੁਧਾਕਰ (੬) ਸਮਸਯਾ ਪੂਰਤੀ (੭) ਗੁਰ ਗਿਰਾ ਕਸੌਟੀ ਆਦਿਕ ਪੁਸਤਕਾਂ ਲਿਖੀਆਂ। ਉਪਰੰਤ ਸੰਨ ੧੯੧੨ ਵਿਚ ਇਹਨਾਂ ਮਹਾਨ ਕੋਸ਼ ਲਿਖਣਾ ਅਰੰਭਿਆ, ਅਰ ੧੯੨੬ ਤੱਕ ਇਸ ਨੂੰ ਪੂਰਾ ਕੀਤਾ। ਜੋ ੧੯੩੦ ਵਿਚ ਮ: ਪਟਿਆਲਾ ਦੇ ਖ਼ਰਚ ਤੇ ਪ੍ਰਕਾਸ਼ਤ ਹੋਇਆ।

ਇਸੇ ਗਰੰਥ (ਮਹਾਨ ਕੋਸ਼) ਵਿਚ ਹੀ ਭਾਈ ਕਾਹਨ ਸਿੰਘ ਜੀ ਨੇ "ਅਜਾਪਾਲ ਸਿੰਘ ਬਾਬਾ" ਦੇ ਅਨੁਵਾਨ ਹੇਠ ਬਾਬਾ ਅਜਾਪਾਲ ਸਿੰਘ ਜੀ ਦਾ ਸੰਖਿਪਤ ਇਤਹਾਸ (ਆਪਣੇ ਦਾਦਾ ਬਾਬਾ ਸਰੂਪ ਸਿੰਘ ਜੀ) ਦੇ ਲਿਖੇ ਨੋਟ ਬੁਕ ਵਿਚੋਂ ਪੜ੍ਹ ਕੇ ਅਰ ਉਸ ਨੂੰ ਆਪਣੀ ਇਤਹਾਸ ਵਿਗਾੜੂ ਵਿਦਵਤਾ ਦਾ ਰੰਗ ਚਾੜ੍ਹਕੇ ਤੇ ਅਸਲੀਅਤ ਨੂੰ ਤੋੜ ਮਰੋੜ ਕੇ ਲਿਖਿਆ। ਅਰ ਨਾਲ ਹੀ ਇਸ ਤਰ੍ਹਾਂ ਦੇ ਸ਼ਬਦ ਵੀ ਲਿਖੇ ਕਿ 'ਉਨ੍ਹਾਂ ਦੇ ਨਿਕਟ ਵਰਤੀ ਸੇਵਕਾਂ ਦਾ ਨਿਸਚਾ ਸੀ ਕਿ ਇਹ ਸ੍ਰੀ ਕਲਗੀਧਰ ਜੀ ਸਨ, ਪਰ ਮੈਂ ਆਪਣਾ ਪੱਕਾ ਨਿਸਚਾ ਇਸ ਤੇ ਕਾਇਮ ਨਹੀਂ ਕੀਤਾ।"

ਪਾਠਕਾਂ ਨੂੰ ਇਹ ਗਲ ਯਾਦ ਰਹੇ ਕਿ ਭਾਈ ਕਾਹਨ ਸਿੰਘ ਜੀ ਨੇ ਬਾਬਾ ਅਜਾਪਾਲ ਸਿੰਘ ਜੀ ਦੇ ਜੀਵਨ ਇਤਹਾਸ ਦੇ ਨੋਟ ਜੋ ਬਾਬਾ ਸਰੂਪ ਸਿੰਘ ਜੀ ਨੇ (ਉਨ੍ਹਾਂ ਦੇ ਜੋਤੀ ਜੋਤ ਸਮੌਣ ਤੋਂ ਬਾਦ ਆਪਣੀ ਯਾਦਾਸ਼ਤ ਵਾਸਤੇ ਕੁਝ ਸਾਖੀਆਂ ਦੇ ਰੂਪ ਵਿਚ ਲਿਖੇ ਸਨ) ਉਨ੍ਹਾਂ ਦੇ ਕੁਝ ਹਿਸੇ ਨੂੰ ਸ਼ਰਾਅ ਆਮ ਪ੍ਰਗਟ ਕਰਨ ਦਾ ਉਦਮ ਸਭ ਤੋਂ ਪਹਿਲਾਂ ਗੁਪਤ ਜਿਹੇ ਢੰਗ ਨਾਲ ਆਪਣਾ ਨਾਮ ਦਸਣ ਤੋਂ ਬਿਨਾਂ ਫੀਰੋਜ਼ ਪੁਰ ਵਿਚੋਂ ਪ੍ਰਕਾਸ਼ਤ ਹੁੰਦੇ ਇਕ ਮਾਸਕ ਪੱਤਰ "ਪੰਜਾਬੀ ਭੈਣ" ਵਿਚ ਸਨ ੧੯੧੬ ਨੂੰ ਕੀਤਾ। ਭਾਈ ਜੀ ਦੇ ਇਸ ਰਹਸਯ ਭਰੇ ਉਦਮ ਦਾ ਸੰਕੇਤ ਪੰਜਾਬੀ ਭੈਣ ਦੇ ਸੁਘੜ ਸੰਪਾਦਿਕ ਨੇ ਇਸ ਤਰ੍ਹਾਂ ਪ੍ਰਗਟ ਕੀਤਾ :—

"ਇਹ ਪ੍ਰਸੰਗ (ਬਾਬਾ ਅਜਾਪਾਲ ਸਿੰਘ ਜੀ ਦੇ ਰੂਪ ਵਿਚ ਸ੍ਰੀ ਕਲਗੀਧਰ ਜੀ ਦਾ ਰਹਸਯਮਈ ਜੀਵਨ ਬਿਰਤਾਂਤ) ਸਚਾ ਹੋਣ ਬਾਬਤ ਇਤਨਾਂ ਹੀ ਦਸ ਦੇਣਾ ਕਾਫੀ ਹੋਵੇਗਾ ਕਿ ਇਹਦੇ ਨੋਟ ਪ੍ਰਾਪਤ ਕਰ ਕੇ ਪੰਥ ਦੇ ਇਕ ਮੰਨੇ ਪ੍ਰਮੰਨੇ ਤੇ ਗੁਰਮਤ ਤੇ ਗੁਰ ਇਤਹਾਸ ਦੇ ਪੂਰਨ ਗਿਆਤਾ ਵੀਰ ਜੀ ਨੂੰ ਦਿਖਾਏ ਗਏ ਹਨ।"

(ਹਾਲਾਂਕਿ ਇਹ ਲਿਖਤੀ ਨੋਟ ਬੁਕ ਸਿਵਾਇ ਭਾਈ ਕਾਹਨ ਸਿੰਘ ਜੀ ਦੇ ਨਿਜੀ ਘਰਾਣੇ ਤੋਂ ਹੋਰ ਕਿਸੇ ਪਾਸ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਉਪਰੋਕਤ ਸ਼ਬਦ ਕੇਵਲ ਭਾਈ ਜੀ ਦੇ ਨਾਮ ਨੂੰ ਹਾਲਾਂ ਗੁਪਤ ਰਖਣ ਵਾਸਤੇ ਲਿਖਵਾਏ ਸਨ। ਇਸ ਦੇ ਨਾਲ ਹੀ ਪੰਜਾਬੀ ਭੈਣ ਦੇ ਸੰਪਾਦਿਕ ਇਸ ਰਹਸਯ ਮਈ ਲੇਖ ਬਾਰੇ ਜੋ ਆਪਣੇ ਵਿਚਾਰ ਪ੍ਰਗਟ ਕਰਦੇ ਹਨ, ਉਹ ਇਕ ਅਥਾਹ ਭਾਵਨਾ ਦੇ ਪ੍ਰਤੀਕ ਹਨ) ਜਿਹਾ ਕਿ :—

ਜੋ ਵੀਰ ਭੈਣ ਇਸ ਨੂੰ ਅੱਖਰਾਂ ਤੋਂ ਪਰੇ ਨੀਝ ਲਾ ਕੇ ਡੂੰਘੀ ਦ੍ਰਿਸ਼ਟੀ ਨਾਲ ਵਿਚਾਰਨਗੇ, ਉਨ੍ਹਾਂ ਨੂੰ ਸਚੇ ਪਾਤਸ਼ਾਹ ਪਿਤਾ ਕਲਗੀਧਰ ਜੀ ਦੇ ਸ੍ਰੀ ਅਬਚਲ ਨਗਰ ਭਾਣਾ ਵਰਤਾ ਦੇਣ ਨਾਲ ਲਗਦੇ ਹੀ ਪਿਛਲੇ ਸਮੇਂ ਦੀ ਅਲੌਕਿਕ ਝਾਕੀ ਦਿਸੇਗੀ ਤੇ ਇਸ ਪ੍ਰਸੰਗ ਦੇ ਨਾਇਕ (ਬਾਬਾ ਅਜਾਪਾਲ ਸਿੰਘ ਜੀ) ਵਿਚ ਪਿਤਾ ਸ੍ਰੀ ਕਲਗੀਧਰ ਜੀ ਦੀ ਅਕਾਲੀ ਜੋਤ ਦਾ ਪ੍ਰਕਾਸ਼ ਭਾਸੇਗਾ।

(ਗੁਰ ਪਦ ਪ੍ਰਕਾਸ਼ ਹਿਸਾ ਦੂਜਾ ਪੰਨਾ ੧੦੮-੯)

ਇਉਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਮਾਸਕ ਪੱਤਰ "ਪੰਜਾਬੀ ਭੈਣ" ਵਿਚ ਸੰਨ ੧੯੧੬ ਵਿਚ ਪ੍ਰਕਾਸ਼ਤ ਕਰਵਾਇਆ ਲੇਖ ਬਾਬੇ ਅਜਾਪਾਲ ਸਿੰਘ ਦੇ ਰੂਪ ਵਿਚ ਸ੍ਰੀ ਕਲਗੀਧਰ ਦੀ ਹੋਂਦ ਸਾਬਤ ਕਰਨ ਵਾਲਾ ਲੇਖ ਭਾਈ ਕਾਹਨ ਸਿੰਘ ਜੀ ਨੇ ਗੁਪਤ ਢੰਗ ਨਾਲ ਪ੍ਰਕਾਸ਼ਤ ਕਰਵਾ ਕੇ ਇਕ ਤਜਰਬਾ ਹੀ ਕੀਤਾ ਸੀ ਕਿ ਜੇਕਰ ਸਿੰਘ ਸਭਾ ਵਾਲੇ ਇਸ ਲੇਖ ਤੋਂ ਤ੍ਰਬਕ ਪਏ ਤਾਂ ਜਿਵੇਂ ਕਿਵੇਂ ਪਾਜੇ ਵਲੋਂ ਹੀ ਪੈ ਕੇ ਨਿਬੇੜ ਲਵਾਂਗੇ। ਪਰ ਕੁਦਰਤ ਮਹਾਰਾਜ ਦੀ ਇਸ ਗਲ ਨੂੰ ਕਿਸੇ ਨੇ ਨਾ ਚੁਕਿਆ। ਦਸ ਗਿਆਰਾਂ ਵਰ੍ਹੇ ਬੀਤ ਜਾਣ ਤੋਂ ਬਾਦ ਸਨ ੧੯੨੭ ਨੂੰ ਉਹੋ ਲੇਖ ਭਾਈ ਕਾਹਨ ਸਿੰਘ ਜੀ ਨੇ ਨਿਝੱਕ ਹੋ ਕੇ ਆਪਣੇ ਵਲੋਂ "ਇਤਹਾਸ ਦੇ ਅਣਲਿਖੇ ਪੱਤਰੇ" ਦੇ ਅਨੁਵਾਨ ਹੇਠਾਂ ਫੁਲਵਾੜੀ ਮਾਸਕ ਪੱਤਰ ਦੇ ਮਾਰਚ ਅਪਰੈਲ ੧੯੨੭ ਦੇ ਦੋ ਅੰਕਾਂ ਵਿਚ ਪ੍ਰਕਾਸ਼ਤ ਕਰਵਾ ਦਿਤਾ।

ਜਦੋਂ ਭਾਈ ਸਾਹਿਬ ਨੇ ਫੁਲਵਾੜੀ ਮਾਸਕ ਪੱਤਰ ਦੇ ੨ ਅੰਕਾਂ ਵਿਚ ਇਤਹਾਸ ਦੇ ਅਣ-ਛਪੇ ਪੱਤਰਿਆਂ ਵਾਲਾ ਲੇਖ ਪ੍ਰਕਾਸ਼ਤ ਕਰ ਕੇ, ਫੁਲਵਾੜੀ ਦੇ ਐਡੀਟਰ ਗਿਆਨੀ ਹੀਰਾ ਸਿੰਘ ਜੀ ਦਰਦ ਨੇ ਇਸ ਲੇਖ ਉਤੇ ਇਕ ਬੜੀ ਸੁਖਾਵੀਂ ਜਿਹੀ ਟਿੱਪਣੀ ਕੀਤੀ। ਅਰ ਜਿਸ ਤਰ੍ਹਾਂ ਭਾਈ ਕਾਹਨ ਸਿੰਘ ਜੀ ਨੇ ਸਾਰੇ ਸੰਕੇਤ ਚੰਗੀ ਤਰ੍ਹਾਂ ਲਿਖ ਕੇ ਬਾਦ ਵਿਚ ਲਿਖਿਆ ਸੀ ਕਿ ਬਾਬਾ ਜੀ ਦੇ ਨਿਕਟ ਵਰਤੀ ਸੇਵਕਾਂ ਦਾ ਭਾਵੇਂ ਇਹ ਨਿਸਚਾ ਸੀ ਕਿ ਉਹ ਸ੍ਰੀ ਕਲਗੀ ਧਰ ਸਨ, ਪਰ ਮੈਂ ਇਸ ਉਤੇ ਆਪਣਾ ਪੱਕਾ ਨਿਸਚਾ ਕਾਇਮ ਨਹੀਂ ਕੀਤਾ।

ਏਸੇ ਤਰ੍ਹਾਂ ਗਿਆਨੀ ਹੀਰਾ ਸਿੰਘ ਜੀ ਦਰਦ ਨੇ ਵੀ ਉਸੇ ਹਾਲਾਤ ਦੇ ਮੂਜਬ ਸਭ ਕੁਝ ਮੰਨਦਿਆਂ ਹੋਇਆਂ ਵੀ ਬਾਦ ਵਿਚ ਅਧ-ਖੁਲ੍ਹੇ ਨੇਤਰਾਂ ਨਾਲ ਇਹ ਲਿਖਿਆ ਕਿ :—

"ਕੇਵਲ ਬਾਬਾ ਅਜਾਪਾਲ ਸਿੰਘ ਜੀ ਦੇ ਬਰਛੀ ਦੇ ਜ਼ਖ਼ਮ ਦਾ ਨਿਸ਼ਾਨ ਅਤੇ ਉਨ੍ਹਾਂ ਦਾ ਮਹਾਂ ਪੁਰਸ਼ਾਂ ਵਾਲਾ ਉੱਚਾ ਤੇ ਅਸਚਰਜ ਜੀਵਨ ਇਸ ਗਲ ਲਈ ਪੱਕੇ ਸਬੂਤ ਨਹੀਂ ਹਨ ਕਿ ਉਹ ਸ੍ਰੀ ਕਲਗੀਧਰ ਸਨ।

"ਬੇਸ਼ਕ ਸ੍ਰੀ ਕਲਗੀਧਰ ਜੀ ਦਾ ਸਾਰਾ ਜੀਵਨ ਹੀ
ਅਸਚਰਜ ਕੌਤਕ ਭਰਿਆ ਸੀ।"

(ਫੁਲਵਾੜੀ ਮਹੀਨਾ ਚੇਤਰ ਵਿਸਾਖ
ਸਮਤ ੧੯੮੩-੮੪ ਪੰਨਾ ੪੧੫)

ਫੁਲਵਾੜੀ ਵਿਚ ਪ੍ਰਕਾਸ਼ਤ ਹੋਣ ਤੋਂ ਬਾਦ ਇਕ ਵਾਰੀ ਏਸ ਮਜ਼ਮੂਨ ਦੀਆਂ ਕਾਪੀਆਂ ਸ: ਗੁਰਪਾਲ ਸਿੰਘ ਜੀ ਨੇ ਲੰਡਨ ਵਿਚ ਵੀ ਵੰਡੀਆਂ। ਹੁਣ ਭਾਈ ਸਾਹਿਬ ਕਾਹਨ ਸਿੰਘ ਆਪਣੇ ਥਾਂ ਜਦ ਏਸ ਲੇਖ ਤੋਂ ਸੰਤੁਸ਼ਟ ਹੋ ਗਏ ਤਾਂ ਇਤਨੇ ਨੂੰ ਸ੍ਰੀ ਚਕਰਵਰਤੀ ਜੀ ਦੇ ਲਿਖੇ ਸਤਿਜੁਗ ਵਿਚ ਇਕ ਲੇਖ ਤੋਂ ਸ੍ਰੀ ਆਲਿਮ ਜੀ ਦੀ ਅਤੇ ਸ: ਸੇਵਾ ਸਿੰਘ ਜੀ ਐਡੀਟਰ ਖ਼ਾਲਸਾ ਸਮਾਚਾਰ ਦੀ ਗੁਰ ਪਦ ਪ੍ਰਕਾਸ਼ ਤੇ ਗੁਰੂ ਪਦ ਨਿਰਣਯ ਦੇ ਅਨੁਵਾਨਾਂ ਹੇਠ ਪਰਸਪਰ ਵਿਚਾਰ ਛਿੜ ਪਈ, ਅਰ ਏਸ ਸਿਲਸਿਲੇ ਵਿਚ (ਜਦ ਕਿ ਨਾਮਧਾਰੀ ਸ੍ਰੀ ਗੁਰੂ ਗੋਬਿੰਦ ਸਿਘ ਜੀ ਦਾ ਨਦੇੜ ਵਿਚ ਜੋਤੀ ਜੋਤ ਸਮਾਉਣਾਂ ਪਹਿਲਾਂ ਹੀ ਨਹੀਂ ਮੰਨਦੇ ਸਨ, ਅਰ ਉਨਾਂ ਦੇ ੧੦੪ ਸਾਲ ਅਲੋਪ ਰਹਿਣ ਨੂੰ ਕੇਵਲ ਗੁਰੂ ਸਰਬਗਯਤਾ ਅਤੇ ਉਨ੍ਹਾਂ ਦੀ ਰਜਾ ਅਨੁਸਾਰ ਉਹਨੂੰ ਰਹਸ ਭਰੀ ਲੀਲਾ ਹੀ ਤਸਵਰ ਕਰਦੇ ਸਨ)।

ਜਦ ਗੈਰ ਨਾਮਧਾਰੀ ਤੇ ਭਾਈ ਕਾਹਨ ਸਿੰਘ ਵਰਗੇ ਸਿੰਘ ਸਭਾ ਦੇ ਖਾਸ ਰੁਕਨਾਂ ਵਲੋਂ ਉਸ ਬਾਬਾ ਅਜਾਪਾਲ ਸਿੰਘ ਜੀ ਦਾ ਜੀਵਨ ਇਤਹਾਸ ਸ਼ਰਾਅਮ ਆਮ ਪ੍ਰਕਾਸ਼ਤ ਹੋ ਗਿਆ, ਜਿਨ੍ਹਾਂ ਦਾ ਸਕੇਤ ਨਿਰਸੰਦੇਹ ਸ੍ਰੀ ਕਲਗੀਧਰ ਜੀ ਦਾ ਹੀ ਮਿਲਦਾ ਸੀ ਤਾਂ ਨਾਮਧਾਰੀ ਲਿਖਾਰੀਆ ਨੇ ਵੀ ਪੰਜਾਬੀ ਭੈਣ ਤੇ ਫੁਲਵਾੜੀ ਵਿਚ ਪ੍ਰਕਾਸ਼ਤ ਹੋਏ ਭਾਈ ਕਾਹਨ ਸਿਘ ਜੀ ਦੇ ਲੇਖਾਂ ਦੀਆਂ ਟੂਕਾਂ ਦੇਣੀਆਂ ਇਸ ਵਾਸਤੇ ਸ਼ੁਰੂ ਕਰ ਦਿਤੀਆਂ ਕਿ ਜਤ ਗੈਰ ਨਾਮਧਾਰੀ ਤੇ ਸਗੋਂ ਸਿੰਘ ਸਭਾ ਦੇ ਖ਼ਾਸ ਰੁਕਨ ਕਿਸੇ ਨ ਕਿਸੇ ਢੰਗ ਨਾਲ ਇਹ ਗਲ ਮੰਨਦੇ ਹਨ ਕਿ ਕਿਸ ਬਾਬਾ ਅਜਾਪਾਲ ਸਿੰਘ ਨੂੰ ਉਨ੍ਹਾਂ ਦੇ ਕੁਝ ਨਿਕਟੀ ਸੇਵਕ ਸ੍ਰੀ ਕਲਗੀਧਰ ਹੀ ਸਮਝਦੇ ਰਹੇ ਹਨ (ਕਿਉਂਕਿ ਉਨ੍ਹਾਂ ਦੇ ਬਚਨ ਬਿਲਾਸ, ਮਨੁੱਖੀ ਚਰਿਤਰ, ਗੁਣ, ਸਭਾਵ, ਸਰੀਰਕ ਚਿੰਨ ਤੇ ਨਿਸ਼ਾਨੀਆਂ ਸਾਰਾ ਕੁਝ ਸ੍ਰੀ ਦਸ਼ਮੇਸ਼ ਵਾਲਾ ਸੀ) ਤਾਂ ਸਾਨੂੰ (ਨਾਮਧਾਰੀਆਂ ਨੂੰ) ਇਸ ਉਤੇ ਕੀ ਇਤਰਾਜ਼ ਹੋ ਸਕਦਾ ਹੈ। ਅਸੀਂ ਤਾਂ ਅਗੇ ਹੀ ਬਿਨਾਂ ਕਿਸੇ ਅਜਨਬੀ (ਬਾਬੇ ਅਜਾਪਾਲ ਸਿੰਘ) ਰੂਪ ਧਾਰਨ ਕਰਨ ਦੇ ਕੇਵਲ ਗੁਰੂ ਸ਼ਕਤੀ ਅਨੁਸਾਰ ਸਤਿਗੁਰਾਂ ਨੂੰ ਅਗਿਆਤ ਵਾਸ ਦੀ ਹਾਲਤ ਵਿਚ ਵੀ ਦੇਹ ਕਰਕੇ ਹਾਜਿਰ ਨਾਜਿਰ ਸਮਝਦੇ ਚਲੇ ਆ ਰਹੇ ਹਾਂ, ਅਰ ਜਦੋਂ ਹੁਣ ਬਾਬਾ ਅਜਾਪਾਲ ਸਿੰਘ ਦੇ ਨਾਮ ਰੂਪ ਵਿਚ ਹੋਣਾਂ ਉਹ ਸਾਰਾ ਕੁਝ ਦ੍ਰਿਸ਼ਟੀਗੋਚਰ ਹੋਣ ਦਾ ਸਬੂਤ ਵਿੰਗੇ ਸਿਧੇ ਢੰਗ ਨਾਲ

ਉਹੋ ਲੋਕ ਦੇ ਰਹੇ ਹਨ, ਜਿਹੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ੧੭੬੫ ਸਮਤ ਵਿਚ ਨਦੇੜ ਜੋਤੀ ਜੋਤ ਸਮਾਉਣ ਨੂੰ ਝੂਠਾ ਢੰਡੋਰਾ ਪਿਟਦੇ ਸਨ ?

ਇਸ ਤਰ੍ਹਾਂ ਸ੍ਰੀ ਆਲਿਮ ਜੀ ਤੇ ਸ: ਸੇਵਾ ਸਿੰਘ ਜੀ ਦੀ ਚਲ ਰਹੀ ਵਿਚਾਰ ਸਮੇਂ ਸ੍ਰੀ ਆਲਿਮ ਜੀ ਜਾਂ ਚਕਰਵਰਤੀ ਜੀ ਨੇ ਆਪਣੇ ਵਿਰੋਧੀ ਵਿਚਾਰਾਂ ਵਾਲਿਆਂ ਨਾਲ ਟੱਕਰ ਲੈਂਦਿਆਂ ਬਾਬੇ ਅਜਾਪਾਲ ਸਿੰਘ ਜੀ ਦੀ ਕਥਾ ਨੂੰ ਵੀ ਆਪਣੇ ਪੱਖ ਵਿਚ ਉਸ਼ਟ ਲਸ਼ਟਿਕਾ ਨਿਆਇ ਅਨੁਸਾਰ ਵਰਤਣਾ ਸ਼ੁਰੂ ਕਰ ਦਿਤਾ।

ਬਸ ਫਿਰ ਕੀ ਸੀ, ਭਾਈ ਸਾਹਿਬ ਭਾਈ ਵੀਰ ਸਿੰਘ (ਜੋ ਭਾਈ ਸੇਵਾ ਸਿੰਘ ਜੀ ਐਡੀਟਰ ਖ਼ਾਲਸਾ ਸਮਾਚਾਰ ਦੇ ਕਰਤਾ ਧਰਤਾ ਤੇ ਵਜ਼ੰਤ੍ਰੀ ਸਨ) ਨੇ ਬਾਬੇ ਅਜਾਪਾਲ ਸਿੰਘ ਜੀ ਵਾਲੇ ਲੇਖ ਦਾ ਮੂਲ ਕਾਰਨ ਭਾਈ ਕਾਹਨ ਸਿਘ ਜੀ ਨੂੰ ਹੀ ਤਸਵ੍ਵਰ ਕੀਤਾ ਅਰ ਉਸ ਕੋਲੋਂ ਆਪਣ ਲੇਖ ਦੀ ਤਰਦੀਦ ਕਰਵਾਉਣ ਦੀ ਇਕ ਐਜੀਟੇਸ਼ਨ ਸ਼ੁਰੂ ਕਰਵਾ ਦਿਤੀ ਜਿਸ ਦੇ ਕੁਝ ਸੰਕੇਤ ਹੇਠ ਲਿਖੇ ਸ਼ਬਦਾਂ ਵਿਚੋਂ ਮਿਲਦੇ ਹਨ। ਜਿਹਾ ਕਿ :—

> ਜਨਮ ਵੰਸ਼ ਤੇ ਨਗਰ ਆਦਿ ਜੜ੍ਹਾਂ ਤੋਂ ਰਹਿਤ ਬਾਬਾ ਅਜਾਪਾਲ ਸਿੰਘ ਰੂਪ ਅਮਰ ਵੇਲ ਨੂੰ ਖ਼ਾਲਸਾ ਪੰਥ ਰੂਪ ਬ੍ਰਿਛ ਤੇ ਚੜ੍ਹਾ ਕੇ ਪੰਥ ਨੂੰ ਸ਼ੋਕ ਮਈ ਸਕਾ ਦੇਣ ਦਾ ਜੋ ਮਾਨ ਆਪ (ਭਾਈ ਕਾਹਨ ਸਿੰਘ ਨੂੰ ਮੁਖ਼ਾਤਿਬ ਕਰਕੇ) ਨੇ ਫੁਲਵਾੜੀ ਵਿਚ ਹਾਸਿਲ ਕੀਤਾ ਹੈ, ਕੀ ਉਸ ਸਬੰਧੀ "ਸਤਿਜੁਗ ਦਾ ਬਸੰਤ ਨੰਬਰ" ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਾਨਸ਼ੀਨ ਗੁਰੂ ਕੌਣ ? ਆਦਿ ਪੁਸਤਕਾਂ ਵਿਚ ਕੀਤੇ ਸਵਾਲਾਂ ਨੂੰ ਪੰਥਕ ਬੇਹਤਰੀ ਯਾ ਨੁਕਸਾਨ ਦਾ ਕਾਰਨ ਵਿਚਾਰ ਕੇ ਸੋਚਿਆ ਹੈ ? ਜਾਂ ਪੰਥ ਨੂੰ ਇਹਨਾਂ ਸਬੰਧੀ ਨਫੇ ਨੁਕਸਾਨ ਤੋਂ ਜਾਣੂ ਕਰਵਾਇਆ ਹੈ ? ਜੇ ਨਹੀਂ ਤਾਂ ਕਿਉਂ ?
>
> ਸਰਦਾਰ ਬਹਾਦਰ ਜੀਉ ਤੁਸੀਂ ਹੀ ਆਪਣੀ ਵਿਦਯਾ ਅਤੇ ਦਰਾਜ ਉਮਰ ਦੇ ਤਜਰਬੇ ਤੋਂ ਛਾਤੀ ਤੇ ਹਥ ਰਖ ਕੇ ਸਚ ਸਚ ਦਸੋ ਖਾਂ, ਗੁਰੂ ਨਾਨਕ ਦੇ ਖਲਵਾੜੇ ਵਿਚ ਆਪ ਦੀ ਇਹ ਲਿਖਤ ਭਿਆਨਕ ਚਿਣਗ ਨਹੀਂ ? ਜੇ ਨਹੀਂ ਤਾਂ ਕਿਵੇਂ ? ਖੋਲ੍ਹ ਕੇ ਲਿਖਣ ਦੀ ਖੇਚਲ

ਕਰੋ ਤਾਂ ਕਿ ਪੰਥ ਵਧੇਰੀ ਹਿਲ ਜੁਲ ਤੋਂ ਵਾਕਫ ਹੋ ਕੇ ਗੁਰਮਤ ਵਿਰੋਧੀਆਂ ਦੇ ਤੂਫਾਨ ਤੋਂ ਬਚ ਸਕੇ ।"

(ਪੂਰਾ ਲੇਖ ਪੜੋ ਮਾਸਕ ਪੱਤਰ 'ਉਪਦੇਸ਼ਕ' ਜਿਲਦ ੧—ਅੰਕ ੨—੩ ਪੰਨਾ ੧੩—੧੪ ਤੋਂ)

ਉਪਰੋਕਤ ਲੇਖ ਦਾ ਜੋ ਉਤਰ ਪਹਿਲੀ ਵਾਰੀ ਭਾਈ ਜੀ ਨੇ ਦਿਤਾ ਉਹ ਇਸ ਪਰਕਾਰ ਪੜ੍ਹਿਆ ਜਾ ਸਕਦਾ ਹੈ :—

ਮੈਂ ਪੁਸਤਕਾਂ ਦੀ ਖੱਟੀ ਉਤੇ ਨਹੀਂ ਬੈਠਾ ਤੇ ਨਾ ਹੀ ਕਿਸੇ ਗਰਦੁਆਰੇ ਦਾ ਮਹੰਤ, ਪੁਜਾਰੀ ਜਾਂ ਮੈਨੇਜਰ ਬਣਨਾ ਹੈ ਅਤੇ ਨਾ ਹੀ ਐਡੀਟਰ ਵਾ ਉਪਦੇਸ਼ਕ ਬਣਕੇ ਰੋਜ਼ੀ ਕਮਾਉਣੀ ਹੈ। ਬੇਸ਼ਕ ਮੇਰੀਆਂ ਲਿਖਤਾਂ ਭੁੱਲਾਂ ਮੇਰੇ ਮਥੇ ਮੜ੍ਹਕੇ ਮੇਰਾ ਬਾਈਕਾਟ ਕਰ ਦਿਓ ।

(ਗੁਰੂ ਪਦ ਪ੍ਰਕਾਸ਼ ਹਿਸਾ ਦੂਜਾ ਪੰਨਾ ੧੧੬)

ਭਾਈ ਕਾਹਨ ਸਿੰਘ ਜੀ ਦੇ ਜਵਾਬ ਦੇਣ ਤੇ ਦੂਸਰੇ ਪਾਸਿਓਂ ਭਾਈ ਜੀ ਨੂੰ ਦੁਬਾਰਾ ਜੋ ਕੁਝ ਲਿਖਿਆ ਗਿਆ, ਉਪਦੇਸ਼ਕ ਰਸਾਲੇ ਵਿਚੋਂ ਇੰਜ ਪੜ੍ਹੋ :—

"ਆਪ ਜੀ ਦੇ ਇਸ ਉਤਰ ਦਾ ਉਪਦੇਸ਼ਕ ਕੌਂਸਲ ਵਿਚੋਂ ਕੀਤੇ ਗਏ ਸਵਾਲਾਂ ਨਾਲ ਕੋਈ ਸਬੰਧ ਨਹੀਂ ਹੈ। ਇਸ ਤੋਂ ਤਾਂ ਸਾਫ ਪ੍ਰਗਟ ਹੈ ਕਿ ਆਪ ਆਪਣੀਆਂ ਭੁੱਲਾਂ ਨੂੰ ਆਪਣੇ ਧਨ ਅਤੇ ਵਡਿਆਈ ਦੇ ਜ਼ੋਰ ਨਾਲ ਖ਼ਾਲਸਾ ਪੰਥ ਦੇ ਸਿਰ ਠੱਪਣ ਦਾ ਸੀਨਾ ਜੋਰ ਉਦਮ ਕਰ ਰਹੇ ਹੋ । ਜੇ ਆਪ ਜੀ ਦੇ ਗੋਲ਼ ਮੋਲ ਅਤੇ ਕਰੋਧ ਭਰੇ ਅੱਖਰ ਹੂਬਹੂ ਉਪਦੇਸ਼ਕ ਵਿਚ ਛਾਪ ਦਈਏ ਤਾਂ ਸਿਵਾਇ ਇਸਦੇ ਕਿ ਆਪ ਜੀ ਨੂੰ ਸ੍ਰਿਸ਼ਟੀ ਵਲੋਂ ਕਰੋਧਾਵਤਾਰ ਦੀ ਪਦਵੀ ਦਿਤੀ ਜਾਵੇ ਹੋਰ ਕੁਛ ਨਹੀਂ । ਆਦਿਕ

(ਗੁਰੂ ਪਦ ਪ੍ਰਕਾਸ਼ ੨ ਪੰਨਾ ੧੧੭)

ਇਤ ਆਦਿਕ ਪ੍ਰਸ਼ਨੋਤਰ ਜੋ ਉਪਦੇਸ਼ਕ ਕੌਂਸਲ (ਜਿਹੜੀ ਬਦਲਵੇਂ ਰੂਪ ਵਿਚ ਭਾਈ ਵੀਰ ਸਿਘ ਜੀ ਦੇ ਸਬਕਾਂ ਤੇ ਹੀ ਆਧਾਰਤ ਸੀ) ਅਤੇ ਭਾਈ ਕਾਹਨ ਸਿੰਘ ਜੀ ਵਲੋਂ ਹੋਏ ਚਿੱਠੀ ਪੱਤਰ ਤੋਂ ਹਰ ਸਮਝਦਾਰ ਆਦਮੀ ਨੂੰ ਚੰਗੀ ਤਰ੍ਹਾਂ

ਪਤਾ ਲਗ ਜਾਂਦਾ ਹੈ ਕਿ ਦੋਵੇਂ ਧਿਰਾਂ ਇਕ ਦੂਜੇ ਬਾਬਤ ਕੀ ਵਿਚਾਰ ਰਖ-ਦੀਆਂ ਸਨ ।

ਪਰ ਉਪਦੇਸ਼ਕ ਕੌਂਸਲ ਵਾਲਿਆਂ ਦਾ ਧੜਾ ਜਮਾਤੀ ਤੌਰ ਤੇ ਬਹੁਤਾ ਭਾਰਾ ਸੀ ਅਤੇ ਭਾਈ ਕਾਹਨ ਸਿੰਘ ਦੀ ਆਵਾਜ਼ ਇਕੱਲੀ ਸੀ । ਅਖੀਰ ਬਹੁਤਿਆਂ ਕੌਂਸਲੀਆਂ ਨੇ ਮਿਲ ਕੇ ਇਕੱਲੇ ਭਾਈ ਜੀ ਨੂੰ ਕਿਵੇਂ ਦਬਾਇਆ, ਇਸ ਹਾਲਤ ਦਾ ਤਾਂ ਭਾਈ ਜੀ ਨੂੰ ਹੀ ਪੂਰਾ ਪਤਾ ਹੋਏਗਾ, ਪਰ ਕੁਝ ਚਿਰ ਬਾਦ ਇਹਨਾਂ ਕੌਂਸਲੀਆਂ ਵਲੋਂ ਭਾਈ ਜੀ ਕੋਲੋਂ ਆਪਣੇ ਪਿਛਲੇ ਖ਼ਿਆਲ ਤੋਂ ਉਲਟ ਬਿਆਨ ਕਰਵੇਣ ਵਾਸਤੇ ਘੜੀ ਘਾੜਤ ਦੇ ਅਨੁਸਾਰ ਲਾਹੌਰ ਤੋਂ ਹਟਵੇਂ ਥਾਂ (ਲਾਇਲਪੁਰ ਸਿੰਘ ਸਭਾ ਵਲੋਂ) ਇਕ ਸਪੈਸ਼ਲ ਕਾਨਫਰੰਸ ਬੁਲਵਾਈ ਗਈ ਜਿਸ ਵਿਚ ਭਾਈ ਜੀ ਉਤੇ ਪੂਰਾ ਸਮਾਜਿਕ ਤੇ ਮਾਨਸਿਕ ਦਬਾਓ ਪਾ ਕੇ ਉਹ ਤਰਦੀਦੀ ਬਿਆਨ ਲਿਖਵਾਇਆ ਗਿਆ ਜਿਸ ਦਾ ਜ਼ਿਕਰ ਗਿਆਨੀ ਪ੍ਰਤਾਪ ਸਿੰਘ ਜੀ ਨਿਤ ਨਵੇਂ ਸੂਰਜ ਗਿਆਨ ਅੰਮ੍ਰਿਤ ਵਿਚ ਕਰਦੇ ਰਹਿੰਦੇ ਹਨ । ਹਾਲਾਂਕਿ ਉਸ ਵਕਤ ਦੀਆਂ ਸਿਖ ਅਖ਼ਬਾਰਾਂ ਵਿਚ ਇਹ ਖ਼ਬਰਾਂ ਵੀ ਪ੍ਰਕਾਸ਼ਤ ਹੋਈਆਂ ਸਨ ਕਿ ਭਾਈ ਜੀ ਨੇ ਉਸ ਤਰਦੀਦੀ ਬਿਆਨ ਹੇਠਾਂ ਆਪਣੇ ਦਸਖਤ "ਕੰਬਦੀ ਕਲਾਈ" (ਕੰਬਦੇ ਹਥ) ਨਾਲ ਕੀਤੇ ਸਨ ।

ਇਹ ਤਾਂ ਹੈ ਉਸ ਤਰਦੀਦੀ ਬਿਆਨ ਦੀ ਪੁਜ਼ੀਸ਼ਨ, ਜਿਸ ਦੇ ਆਧਾਰ ਤੇ ਸਾਡੇ ਜਥੇਦਾਰ ਆਪਣੇ ਗ਼ਲਤ ਪ੍ਰਾਪੇਗੰਡੇ ਦੀ ਬੁਨਿਆਦ ਰਖ ਕੇ ਨਾਮਧਾਰੀਆਂ ਤੇ ਫਤਵਿਆਂ ਦੀ ਉਸਾਰੀ ਕਰ ਰਹੇ ਹਨ ।

ਅੱਗੇ ਰਹੀ ਭਾਈ ਜੀ ਦੇ ਤਰਦੀਦੀ ਬਿਆਨ ਉਤੇ ਵਿਚਾਰ ਕਰਨ ਦੀ ਗਲ ? ਕਿ ਉਸ ਦੇ ਸ਼ਬਦਾਂ ਵਿਚ ਕਿਤਨੀ ਕੁ ਅਸਲੀਅਤ ਹੈ । ਇਸ ਦੇ ਸਬੰਧ ਵਿਚ ਪਾਠਕ ਆਪ ਹੀ ਜ਼ਰਾ ਵਿਚਾਰ ਕਰ ਕੇ ਵੇਖ ਲੈਣ ਕਿ ਬਾਬਾ ਅਜਾਪਾਲ ਸਿੰਘ ਜੀ ਦੀ ਪੂਰੀ ਜਾਣਕਾਰੀ ਭਾਈ ਕਾਹਨ ਸਿੰਘ ਜੀ ਆਪਣੇ ਬਜ਼ੁਰਗਾਂ ਦੀ ਲਿਖਤ ਤੋਂ ਵਧ ਹੋਰ ਕੀ ਰਖ ਸਕਦੇ ਸਨ, ਜਦ ਕਿ ਇਹਨਾਂ ਦਾ ਜਨਮ ਸੰਮਤ ੧੯੧੮ ਬਿ: ਵਿਚ ਹੋਇਆ ਅਤੇ ਸਾਹਿਬ ਸ੍ਰੀ ਕਲਗੀਧਰ ਜੀ ਦਾ ਦਿਹਾਂਤ (ਬਾਬੇ ਅਜਾਪਾਲ ਸਿੰਘ ਦੇ ਰੂਪ ਵਿਚ) ਭਾਈ ਜੀ ਦੇ ਬਜ਼ੁਰਗ ਬਾਬਾ ਸਰੂਪ ਸਿੰਘ ਜੀ ਦੀ ਲਿਖਤ

ਅਨੁਸਾਰ ਸੰਮਤ ੧੯੬੯ ਵਿਚ ਹੋ ਚੁਕਾ ਹੋਇਆ ਸੀ। ਅਰਥਾਤ ਬਾਬਾ ਅਜਾਪਾਲ ਸਿਘ ਜੀ ਤੋਂ ੫੦ ਬਰਸ ਬਾਦ ਜੰਮਣ ਵਾਲੇ ਅਤੇ ਫਿਰ ੨੦ ਸਾਲ ਵਿਦਯਾ ਪ੍ਰਾਪਤ ਕਰਨ ਤੋਂ ਬਾਦ ਭਾਈ ਕਾਹਨ ਸਿੰਘ ਜੀ ਵਲੋਂ ਦਿਤੀ ਗਈ ਜਾਣਕਾਰੀ ਕਿਸ ਆਧਾਰ ਤੇ ਸਚੀ ਮੰਨੀ ਜਾ ਸਕਦੀ ਹੈ ਤੇ ਉਸ ਨੂੰ ਇਹ ਕਿਵੇਂ ਗਿਆਨ ਹੋ ਸਕਦਾ ਹੈ ਕਿ ਬਾਬਾ ਅਜਾਪਾਲ ਸਿੰਘ ਨੇ ਸ੍ਰੀ ਕਲਗੀਧਰ ਤੋਂ ਅੰਮ੍ਰਿਤ ਪਾਨ ਕੀਤਾ ਸੀ, ਜਦੋਂ ਕਿ ਬਾਬਾ ਜੀ ਦੇ ਸਮਕਾਲੀ ਤੇ ਜ਼ੁਮੇਵਾਰ ਸੇਵਕ ਪੂਜਯ ਬਾਬਾ ਸਰੂਪ ਸਿੰਘ ਜੀ ਅਪਣੀ ਨੋਟ ਬੁਕ ਵਿਚ ਵੀ ਇਹ ਸੰਕੇਤ ਕਿਤੇ ਨਹੀਂ ਦਿੰਦੇ ਕਿ ਉਹਨਾਂ (ਬਾਬਾ ਜੀ) ਨੇ ਸ੍ਰੀ ਕਲਗੀਧਰ ਜੀ ਤੋਂ ਫਲਾਣੇ ਸਮੇਂ ਅੰਮ੍ਰਿਤ ਛਕਿਆ ਸੀ, ਭਾਈ ਕਾਹਨ ਸਿੰਘ ਜੀ ਨੂੰ ਇਹ ਅੰਤ੍ਰਜਾਮਤਾ ਕਿਥੋਂ ਫੁਰੀ ਕਿ ਬਾਬਾ ਜੀ ਸ੍ਰੀ ਗੁਰੂ ਜੀ ਦੇ ਹਜ਼ੂਰੀ ਨਗਾਰਚੀ ਹੁੰਦੇ ਸਨ ਤੇ ਉਹਨਾਂ ਕੋਲੋਂ ਹੀ ਇਹਨਾ ਅੰਮ੍ਰਿਤ ਛਕਿਆ ਸੀ। ਕੀ ਕੋਈ ਇਤਹਾਸ ਦਾ ਖੋਜੀ ਇਹ ਗਲ ਦਸ ਸਕਦਾ ਹੈ ਕਿ ਕਿਸੇ ਪੁਰਾਣੇ ਇਤਹਾਸ ਵਿਚ ਸਤਿਗੁਰਾਂ ਦੇ ਹਜ਼ੂਰੀ ਸੇਵਕਾਂ ਵਿਚੋਂ ਕਿਸੇ ਦਾ ਨਾਮ ਅਜਾਪਾਲ ਸਿੰਘ ਵੀ ਲਿਖਿਆ ਹੋਇਆ ਹੈ ? ਜਦ ਕਿ ਹੋਰ ਸੈਂਕੜੇ ਸਿੰਘਾਂ ਦੇ ਨਾਮ ਇਤਹਾਸਾਂ ਵਿਚ ਅੰਕਿਤ ਹਨ। ਹੋ ਸਕਦਾ ਸੀ ਕਿ ਬਾਬਾ ਸਰੂਪ ਸਿੰਘ ਜੀ ਕੋਈ ਨੋਟ ਬੁੱਕ ਨ ਲਿਖਦੇ, ਅਰ ਸੀਨੇ ਬਸੀਨੇ ਦੀ ਦੰਦ ਕਥਾ ਦੇ ਆਧਾਰ ਤੇ ਗਰੂ ਜੀ ਬਾਬਤ ਕੋਈ ਕੁਝ ਆਖ ਛਡਦਾ ਤੇ ਕੋਈ ਕੁਝ ? ਅਰ ਇਸੇ ਰੌਲੇ ਰੱਪੇ ਵਿਚ ਹੀ ਭਾਈ ਕਾਹਨ ਸਿੰਘ ਦੀ ਗਲ ਨੂੰ ਮੰਨ ਲਿਆ ਜਾਂਦਾ। ਪਰ ਗੱਲ ਜ਼ਬਾਨੀ ਕਲਾਮੀ ਤਾਂ ਰਹੀ ਨਾ। ਗਲ ਤਾਂ ਲਿਖਤੀ ਰੂਪ ਵਿਚ ਆ ਗਈ ਅਤੇ ਆਈ ਵੀ ਭਾਈ ਹੋਰਾਂ ਦੇ ਬਜ਼ੁਰਗਾਂ ਦੁਆਰਾ ਹੀ, ਫਿਰ ਜਦ ਉਹ ਨਹੀਂ ਲਿਖਦੇ ਕਿ ਬਾਬਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਜਾਂ ਇਹ ਗੁਰੂ ਜੀ ਨਾਲ ਨਗਾਰਚੀ ਰਹੇ ਤਾਂ ਭਾਈ ਜੀ ਦਾ ਇਹ ਸੁਪਨਾ ਕਿਵੇਂ ਸਚਾ ਮੰਨਿਆ ਜਾ ਸਕਦਾ ਹੈ ? ਉਹ ਆਪਣੀ ਕਿਸੇ ਰੇਚਨਾ ਵਿਚ ਇਹ ਲਿਖਣ ਜਾਂ ਨ ਲਿਖਣ, ਇਹ ਗਲ ਵਿਚਾਰ ਕਸਵਟੀ ਉਤੇ ਆਪਣਾ ਕੌਡੀ ਮੁੱਲ ਨਹੀਂ ਰਖਦੀ।

ਹਾਂ ਭਾਈ ਕਾਹਨ ਸਿੰਘ ਜੀ ਬਾਬਾ ਅਜਾਪਾਲ ਸਿੰਘ ਜੀ ਦੀ ਜਾਣਕਾਰੀ ਬਾਬਤ ਜੋ ਸੰਕੇਤ ਮਹਾਨ ਕੋਸ਼ਾਂ ਦੀਆਂ ਸਾਰੀਆਂ ਪ੍ਰਕਾਸ਼ਨਾ ਵਿਚ ਲਿਖਦੇ ਰਹੇ।

ਉਹ ਅੱਜ ਵੀ ਇਸ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ, ਜਿਹਾ ਕਿ :—

**ਅਜਾਪਾਲ ਸਿੰਘ ਬਾਬਾ—**

ਮਹਾਂ ਪੁਰਖ ਬਾਬਾ ਅਜਾਪਾਲ ਸਿੰਘ ਸਾਹਿਬ ਕੌਣ ਸਨ, ਕਿਸ ਵੰਸ਼ ਅਤੇ ਨਗਰ ਵਿਚ ਪ੍ਰਗਟੇ, ਇਸ ਦਾ ਕਿਸੇ ਨੂੰ ਪਤਾ ਨਹੀਂ। ਇਹ ਮਹਾਂ ਪ੍ਰਤਾਪੀ ਸ਼ਸਤਰ ਵਿਦਿਆ ਦੇ ਅਚਾਰਜ ਨਾਮ ਦੇ ਰਸੀਏ, ਤਪ ਦੀ ਮੂਰਤੀ ਹੋਏ ਹਨ। ਸੰਮਤ ੧੮੧੨ ਵਿਚ ਰਾਜ ਪੂਤਾਨੇ ਦੇ ਭਾਦਰਾ ਨਗਰ ਵਿਚ ਕਿਸੇ ਰਾਜਪੂਤ ਰਈਸ ਦੀ ਸਹਾਇਤਾ ਕਰਨੀ ਅਤੇ ਜੀਂਦ, ਪਟਿਆਲੇ ਪਾਸ ਜੰਗਲ ਵਿਚ ਨਿਵਾਸ ਕਰਨਾ ਸੁਣਿਆ ਗਿਆ ਹੈ, ਪਰ ਪੂਰੀ ਕਥਾ ਨਹੀਂ ਮਿਲਦੀ।

ਬਾਬਾ ਜੀ ਨੇ ਸੰਮਤ ੧੮੩੦ ਵਿਚ ਨਾਭੇ ਕੋਲ ਇਕ ਝਿੜੀ ਵਿਚ ਨਿਵਾਸ ਕੀਤਾ, ਜਿਥੇ ਉਹ ਪਲੋਕ ਗਮਨ ਤੀਕ (ਬਾਬਾ ਜੀ ਜੇਠ ਸੁਦੀ ੫ ਸੰਮਤ ੧੮੬੯ ਨੂੰ ਗੁਰਪੁਰੀ ਪਧਾਰੇ ਸਨ ਫੁਟ ਨੋਟ) ਰਹੇ, ਇਥੇ ਰਹਿਕੇ ਆਪਣੇ ਸਿਖ ਧਰਮ ਅਤੇ ਸ਼ਸਤਰ ਵਿਦਿਆ ਦਾ ਪ੍ਰਚਾਰ ਕੀਤਾ। ਬਾਬਾ ਜੀ ਦੇ ਅਦਭੁਤ ਸ਼ਸਤਰਾਂ ਦਾ ਹੁਣ ਭੀ ਗੁਰਦਵਾਰੇ ਦਰਸ਼ਨ ਹੁੰਦਾ ਹੈ' ਇਹਨਾਂ ਦੇ ਪਰਮ ਭਗਤ ਬਾਬਾ ਸਰੂਪ ਸਿੰਘ ਜੀ ਜੋ ਮੇਰੇ (ਗਰੰਥ ਕਰਤਾ ਦੇ) ਬਜ਼ੁਰਗ ਹੋਏ ਹਨ, ਬਾਬਾ ਜੀ ਦੇ ਪਰਲੋਕ ਗਮਨ ਪਿਛੋਂ ਗੁਰਦੁਆਰੇ ਦੇ ਮਹੰਤ ਥਾਪੇ ਗਏ।

(ਮਹਾਨ ਕੋਸ਼ ਪੰਨਾ

**ਭਾਈ ਕਾਹਨ ਸਿੰਘ ਜੀ ਬਾਬਤ—**

ਸਤਿਜੁਗ ਦੇ ਪਾਠਕ ਸ: ਬ: ਭਾਈ ਕਾਹਨ ਸਿੰਘ ਜੀ ਦਾ ਉਹ ਕਿ ਪੜ੍ਹ ਹੀ ਚੁਕੇ ਹਨ, ਜੋ ਉਹਨਾਂ ਨੇ ਆਪਣੀ ਅਨਜਾਣਕਾਰੀ ਦੇ ਆਧਾਰ ਤੇ ਕੋਸ਼ ਵਿਚ ਲਿਖਿਆ ਹੋਇਆ ਹੈ ਕਿ :—

"ਮਹਾਂ ਪੁਰਸ਼ ਬਾਬਾ ਅਜਾਪਾਲ ਸਿੰਘ ਸਾਹਿਬ ਕੌਣ ਸਨ, ਕਿਸ ਵੰਸ਼ ਅਤੇ ਨਗਰ ਵਿਚ ਪ੍ਰਗਟੇ ਇਸ ਦਾ ਕਿਸੇ ਨੂੰ ਕੁਝ ਪਤਾ ਨਹੀਂ।"

ਜਦੋਂ ਭਾਈ ਸਾਹਿਬ ਆਪਣੀ ਜ਼ਬਾਨੀ ਮੰਨਦੇ ਹਨ ਕਿ ਬਾਬਾ ਜੀ

ਕਿਸੇ ਨੂੰ ਕੁਝ ਪਤਾ ਨਹੀਂ ਤਾਂ ਉਸ ਤਰਦੀਦੀ ਬਿਆਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਜਿਸ ਦਾ ਆਸਰਾ ਹਰ ਰੋਜ਼ ਜਥੇਦਾਰ ਜੀ ਲੈਂਦੇ ਰਹਿੰਦੇ ਹਨ।

ਜੇਕਰ ਗਿਆਨੀ ਜੀ ਨਰਾਜ਼ ਨਾ ਹੋਣ ਤਾਂ ਇਕ ਉਦਾਹਰਨ ਮੈਂ ਹੋਰ ਲਾਇਲ-ਪੁਰ ਵਾਲੇ ਬਿਆਨ ਬਾਬਤ ਅਜਿਹੀ ਪੇਸ਼ ਕਰਦਾ ਹਾਂ ਜਿਸ ਨਾਲ ਭਾਈ ਕਾਹਨ ਸਿੰਘ ਜੀ ਦਾ ਉਹ ਬਿਆਨ (ਜਿਸ ਉਤੇ ਇਹ ਹੁਣ ਤੱਕ ਬੜਾ ਨਾਜ਼ ਰਖਦੇ ਰਹੇ ਹਨ) ਚੰਗੀ ਤਰ੍ਹਾਂ ਬੇਨਕਾਬ ਹੋ ਜਾਵੇਗਾ।

ਸ: ਗੁਰਪਾਲ ਸਿੰਘ ਜੀ ਲੰਡਨ ਵਾਲਿਆਂ (ਭਾਈ ਕਾਹਨ ਸਿੰਘ ਜੀ ਵਲੋਂ ਆਪਣੀਆਂ ਪੁਸਤਕਾਂ ਵਿਚ ਗੁਰਮਤ ਸਬੰਧੀ ਕੀਤੀਆਂ ਕਈ ਸਾਹਿਤਕ ਤਬਦੀਲੀਆਂ ਨੂੰ ਅਨੁਭਵ ਕਰਕੇ ਆਪਣੀ ਤਰਫੋਂ ਗੁਰਮਤ ਸਬੰਧੀ ਲਿਖਤਾਂ ਦੀ ਪੁਸਤਕ ਪੜਚੋਲ (ਜੋ ਕੇਵਲ ਭਾਈ ਸਾਹਿਬ ਦੀਆਂ ਪੁਸਤਕਾਂ ਦੀ ਪੜਚੋਲ ਬਾਬਤ ਹੀ ਹੈ) ਵਿਚ ਜਿਥੇ ਭਾਈ ਸਾਹਿਬ ਵਲੋਂ ਕੀਤੀਆਂ ਵੱਖ ਵੱਖ ਤਬਦੀਲੀਆਂ ਦਾ ਕ੍ਰਮਵਾਰ ਨਿਰੂਪਣ ਕੀਤਾ ਓਥੇ ਲਾਇਲਪੁਰ ਵਾਲੇ ਬਿਆਨ ਦਾ ਜ਼ਿਕਰ ਵੀ ਇਸ ਤਰ੍ਹਾਂ ਕੀਤਾ ਹੋਇਆ ਹੈ :—

> "ਮੈਂ ਭਾਈ ਸਾਹਿਬ ਨੂੰ ਚੈਲੰਜ ਕਰਦਾ ਹਾਂ ਕਿ ਉਹ ਕਿਸੇ ਪ੍ਰਸਿਧ ਵਿਦਵਾਨ ਦੀ ਰਾਇ ਲੈ ਕੇ ਵੇਖਣ ਤਾਂ ਪਤਾ ਲਗ ਜਾਵੇਗਾ ਕਿ ਉਹਨਾਂ ਦਾ ਲਾਇਲਪੁਰ ਵਾਲਾ ਐਲਾਨ ਬਿਲਕੁਲ ਤਸਲੀ-ਬਖ਼ਸ਼ ਨਹੀਂ।"

(ਪੰਨਾ ੨੦)

ਜੇਕਰ ਸ: ਗੁਰਪਾਲ ਸਿੰਘ ਦੇ ਉਪ੍ਰੋਕਤ ਸ਼ਬਦਾਂ ਦੀ ਕਾਪੀ ਜਥੇਦਾਰ ਜੀ ਆਪਣੇ ਤਰਦੀਦੀ ਬਿਆਨ ਵਾਲੀ ਕਾਪੀ ਨਾਲ ਟਾਂਕ ਲੈਣ ਤਾਂ ਅੱਗੇ ਵਾਸਤੇ ਨਾਮਧਾਰੀਆਂ ਦੇ ਸਿਧਾਂਤ ਨੂੰ ਝੂਠਾ ਕਰਨ ਵਾਸਤੇ ਸ਼ਾਇਦ ਇਹਨਾਂ ਨੂੰ ਹੋਰ ਵਧੇਰੇ ਤਾਕਤ ਪ੍ਰਾਪਤ ਹੋ ਜਾਇਆ ਕਰੇਗੀ।

ਹੈਰਾਨਗੀ ਤਾਂ ਇਸ ਗਲ ਦੀ ਹੈ ਕਿ ਜਿਥੇ ਗਿਆਨੀ ਜੀ ਨਾਮਧਾਰੀਆਂ ਦੇ ਸਿਧਾਂਤਕ ਤੇ ਯਥਾਰਥ ਗੁਰਮਤ ਪ੍ਰਚਾਰ ਨੂੰ "ਸਪ ਗਿਆ ਫੜਨ ਫਾਟਕ ਲੀਕੇ" ਦੀ ਕਹਾਵਤ ਨਾਲ ਸੰਬੋਧਨ ਕਰਦੇ ਹਨ, ਓਥੇ ਆਪ ਸ੍ਰੀ ਮਾਨ ਜੀ ਨਾ ਸਪ ਵੇਖਦੇ ਹਨ

ਨਾ ਕਿਸੇ ਸਪ ਦੀ ਲੀਕ ਦੀ ਪੈਖੜ ਹੀ ਤੇ ਸਗੋਂ ਅੰਨੇ-ਵਾਹ ਸਪ ਤੇ ਉਸ ਦੀ ਪੈਣ ਵਾਲੀ ਲੀਕ ਦਾ ਸ਼ੇਖ਼ ਚਿਲੀ ਵਾਂਗ ਖ਼ਿਆਲੀ ਅਨੁਮਾਨ ਲਾਕੇ ਹਵਾ ਵਿਚ ਹੀ ਹਥ ਪੈਰ ਮਾਰ ਰਹੇ ਹਨ। ਜਿਸ ਦਾ ਸਬੂਤ ਭਾਈ ਕਾਹਨ ਸਿੰਘ ਜੀ ਦੇ ਬਿਆਨ ਦੀ ਖੋਜ ਤੋਂ ਚੰਗੀ ਤਰ੍ਹਾਂ ਮਿਲ ਜਾਂਦਾ ਹੈ। ਖੈਰ ! ਗਿਆਨੀ ਜੀ ਇਸ ਤੋਂ ਅੱਗੇ ਆਪੇ ਹੀ ਅਨੁਮਾਨ ਲਾ ਕੇ ਇਹ ਲਿਖਦੇ ਹਨ ਕਿ :—

ਨਾਮਧਾਰੀ ਲਿਖਾਰੀਆਂ ਅਤੇ ਉਹਨਾਂ ਦੇ ਭਾੜੇ ਤੇ ਕੀਤੇ ਮਹਾਸ਼ਾ ਸ਼ਿਵ ਲਾਲ ਕੋਲ ਦੋ ਗਲਾਂ ਦਾ ਕੋਈ ਉੱਤਰ ਨਹੀਂ। ਜਿਹਾ ਕਿ—

(੧) ਜਦ ਸੰਮਤ ੧੭੫੬ ਵਿਚ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਖ਼ਾਲਸਾ ਸਜਾ ਕੇ ਉਹਨਾਂ ਨੂੰ "ਖ਼ਾਲਸਾ ਮੇਰੋ ਰੂਪ ਹੈ ਖ਼ਾਸ" ਦਾ ਮਾਣ ਬਖਸ਼ਿਆ, ਉਨ੍ਹਾਂ ਪਾਸੋਂ ਅੰਮ੍ਰਿਤ ਪਾਨ ਕੀਤਾ, ਉਨ੍ਹਾਂ ਨੂੰ ਗੁਰ ਮੰਤਰ ਅਤੇ ਅੰਮ੍ਰਿਤ ਛਕਾਉਣ ਦਾ ਅਧਿਕਾਰ ਦੇ ਦਿਤਾ, ਉਸ ਹਾਲਤ ਵਿਚ ਕੋਈ ਵਿਅਕਤੀ ਸਿਖ ਪੰਥ ਦਾ ਗਿਆਰ੍ਹਵਾਂ ਬਾਰ੍ਹਵਾਂ ਗੁਰੂ ਕਿਸ ਤਰ੍ਹਾਂ ਅਖਵਾ ਸਕਦਾ ਹੈ ?

(੨) ਜਦ ਬਾਬਾ ਅਜਾਪਾਲ ਸਿੰਘ ਨਾਭੇ ਵਿਚ ਸਨ ਉਸ ਵਕਤ ਪੰਜਾਬ ਵਿਚ ਬਾਰਾਂ ਮਿਸਲਾਂ ਦਾ ਰਾਜ ਹੋਇਆ। ਨਾਭਾ, ਪਟਿਆਲਾ, ਜੀਂਦ ਦੇ ਰਾਜੇ ਸਿਖ ਸਨ। ਫਿਰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋਇਆ। ਉਸ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਨੂੰ ਗੁਪਤ ਤੌਰ ਛੁਪ ਕੇ ਰਹਿਣ ਦੀ ਕੀ ਲੋੜ ਸੀ ?

(ਗਿਆਨ ਅੰਮ੍ਰਿਤ ਮਹੀਨਾ ਜੁਲਾਈ
ਸਨ ੧੯੭੧ ਪੰਨਾ ੪੪)

ਗਿਆਨੀ ਜੀ ਨੇ ਆਪਣੇ ਗ਼ਲਤ ਪ੍ਰਾਪੇਗੰਡੇ ਦੁਆਰਾ ਆਪਣੇ ਆਪ ਹੀ ਜੋ ਇਹ ਫਤਵਾ ਲਾ ਦਿਤਾ ਹੈ ਕਿ ਹੇਠ ਲਿਖੀਆਂ ਦੋ ਗਲਾਂ ਦਾ ਨਾਮਧਾਰੀਆਂ ਤੇ ਨਾ ਸ੍ਰੀ ਸ਼ਿਵ ਲਾਲ ਜੀ ਕੋਲ ਹੀ ਕੋਈ ਉਤਰ ਹੈ। ਇਹ ਫਤਵਾ "ਉਲਟਾ ਚੋਰ ਕੋਤਵਾਲ ਕੋ ਡਾਂਟੇ" ਵਾਲੀ ਕਹਾਵਤ ਅਨੁਸਾਰ ਹੀ ਹੈ। ਹਾਲਾਂਕਿ ਚਾਹੀਦਾ ਤਾਂ ਇਹ ਸੀ ਕਿ ਗਿਆਨੀ ਜੀ ਪਹਿਲਾਂ ਉਹਨਾਂ ਪੁਰਾਣੇ ਸਿਖ ਇਤਹਾਸਕਾਰਾਂ ਪਾਸ ਜਾ

ਕੇ ਪੁਛ ਆਉਂਦੇ, ਜਿਨ੍ਹਾਂ ਨੇ ਸੰਮਤ ੧੭੫੬ ਤੋਂ ਸ੍ਰੀ ਦਸ਼ਮੇਸ਼ ਵਲੋਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਸਜਾਉਣ ਤੋਂ ਬਾਦ ਸ੍ਰੀ ਕਲਗੀਧਰ ਜੀ ਦੇ ਹਜ਼ੂਰੀ ਤੇ ਵਿਸ਼ੇਸ਼ ਸੇਵਕ ਬਣਾਈ ਰਖਿਆ ਤੇ ਗੁਰੂ ਗਦੀ ਉਤੇ ਸ੍ਰੀ ਦਸਮੇਸ਼ ਪਾਤਸ਼ਾਹ ਜੀ ਨੂੰ ਹੀ ਸੁਸ਼ੋਭਿਤ ਕਰੀ ਰਖਿਆ ਤੇ ਸਗੋਂ ਚਮਕੌਰ ਦੀ ਘਟਨਾ ਸਮੇਂ ਭਾਈ ਦਯਾ ਸਿਘ ਸਮੇਤ ਪੰਜਾਂ ਸਿਘਾਂ ਕੋਲੋਂ ਗੁਰੂ ਜੀ ਦੀ ਸਰਖਯਾ ਬਾਬਤ ਗੁਰੂ ਜੀ ਸਾਹਮਣੇ ਇਉਂ ਅਖਵਾਇਆ ਕਿ :—

ਪੰਚਹੁ ਸਿਘਨ ਹਾਥ ਜੋਰ ਕਹਿ
ਰਾਵਰ ਚਰਨਨ ਅਰਪੇ ਸੀਸ ।
ਹਮ ਜੈਸੇ ਤੁਮ ਕਹੁ ਜਨ ਲਾਖਹੁ
ਹਮ ਕੋ ਤੁਮ ਏਕੈ ਜਗਦੀਸ । ਆਦਿਕ

(ਸੂਰਜ ਪ੍ਰਕਾਸ਼ ਰੁਤ ੬ ਅੰਸੂ ੪੧)

ਫਿਰ ਏਸ ਸਿਲਸਲੇ ਵਿਚ ਜਦੋਂ (ਗੁਰੂ ਜੀ ਨੇ ਕਿਲੇ ਵਿਚੋਂ ਨਿਕਲਣ ਤੋਂ ਪਹਿਲਾਂ ਸਾਰੇ ਖ਼ਾਲਸੇ ਵਿਚੋਂ ਇਕ ਸਿਖ ਭਾਈ ਸੰਤ ਸਿੰਘ ਜਾਂ ਸੰਗਤ ਸਿੰਘ ਨੂੰ ਹੀ ਜਿਗ੍ਹਾ ਕਲਗੀ ਲਾ ਕੇ ਸ੍ਰੀ ਦਸਮੇਸ਼ ਪਾਸੋਂ ਗੁਰਤਾ ਦਿਵਾਈ । ਜਿਹਾ ਕਿ :—

ਪੰਚਹੁ ਮਹਿ ਕਲਗੀ ਕਿਹਦੀਨਸ
ਸੋ ਨਿਰਨੈ ਸੁਨੀਐ ਮਨ ਲਾਇ
ਸੰਤ ਸਿੰਘ ਖਤ੍ਰੀ ਸਿਖ ਸੂਭ ਮਤਿ
ਥਾਪਿਓ ਪੰਚਹੁ ਮਹਿ ਬਡਿਆਇ
ਤਿਸ ਕੋ ਗੁਰਤਾ ਅਰਪਨ ਕੀਨਸ
ਪ੍ਰਥਮ ਖਾਲਸੇ ਮਹਿ ਤਿਨ ਪਾਇ
ਸਸਤ੍ਰ ਬੰਧਾਇ ਬਿਠਾਇ ਅਟਾਰੀ
ਗੁਰੂ ਫਤੇ ਬੋਲੇ ਹਰਖਾਇ ।੧੦।

(ਸੂਰਜ ਪ੍ਰਕਾਸ਼ ਰੁਤ 6 ਅੰਸੂ ੪੧)

ਅਥਵਾ ਪੰਜਾਂ ਦੇ ਥਾਂ ਇਕੋ ਵਿਅਕਤੀ ਨੂੰ ਹੀ ਸਿਖ ਇਤਹਾਸਕਾਰਾਂ ਗੁਰਤਾ ਵਾਲੀ ਜਿਗਾ ਕਲਗੀ ਕਿਉਂ ਬੰਧਵਾਈ । ਅਰ ਜੇ ਇਹ ਸਭ ਕੁਝ ਇਕ ਵੇਰਾਂ ਕੀਤਾ

ਕਰਵਾਇਆ ਗਿਆ ਉਹਨਾਂ ਪਾਸੋਂ ਲਿਖਿਆ ਹੀ ਗਿਆ ਸੀ ਤਾਂ ਭਾਈ ਸੰਤ ਸਿੰਘ ਦੇ ਸ਼ਹੀਦ ਹੋ ਜਾਣ ਦੇ ਬਾਦ ਹੀ ਸਿਖਾਂ ਪਾਸੋਂ ਸ੍ਰੀ ਕਲਗੀਧਰ ਨੂੰ ਸਤਿਗੁਰੂ ਦੀ ਉਪਾਧੀ ਨ ਦਿਵਾਉਂਦੇ, ਕਿਉਂਕਿ ਗੁਰਤਾ ਤਾਂ ਉਹੀ ਅਪਣੀ ਹਥੀਂ ਇਹਨਾਂ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਭਾਈ ਸੰਤ ਸਿੰਘ ਨੂੰ ਦੇ ਗਏ ਸਨ ਅਰ ਉਹ ਉਥੇ ਚਮਕੌਰ ਵਿਚ ਹੀ ਸ਼ਹੀਦ ਹੋ ਗਏ ਸਨ। ਇਸ ਤਰ੍ਹਾਂ ਵਿਅਕਤੀਗਤ ਗੁਰੂ ਦੇ ਖ਼ਤਮ ਕਰਨ ਦਾ ਹੋਰ ਚੰਗਾ ਬਹਾਨਾ ਕਿਹੜਾ ਮਿਲਣਾ ਸੀ। ਇਤ ਆਦਿਕ ਸਾਰੀਆਂ ਗਲਾਂ ਦਾ ਉੱਤਰ ਉਹਨਾਂ ਸਿਖ ਲਿਖਾਰੀਆਂ ਤੋਂ ਪੁਛਣਾ ਚਾਹੀਦਾ ਹੈ, ਜਿਹਨਾਂ ਨੇ ਇਸ ਤਰ੍ਹਾਂ ਲਿਖ ਕੇ ਜਥੇਦਾਰ ਜੀ ਨੂੰ ਪਰੇਸ਼ਾਨ ਕੀਤਾ ਹੈ। ਨਾਮਧਾਰੀ ਤਾਂ ਹਜ਼ਾਰ ਵਾਰੀ ਇਹ ਗਲ ਦਸ ਚੁੱਕੇ ਹਨ ਕਿ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦਾ ਕਾਰਨ ਸਿਧਾਂਤਕ ਤੌਰ ਤੇ ਗੁਰੂ ਜੀ ਵਲੋਂ ਖ਼ਾਲਸਾ ਪੰਥ ਦੀ ਨਵੀਂ ਰਹਿਤ ਬਹਿਤ ਨੂੰ ਮੂਰਤੀਮਾਨ ਕਰਨਾ ਸੀ, ਅਰ ਉਹਨਾਂ ਪਾਸੋਂ ਆਪ ਅੰਮ੍ਰਿਤ ਛਕਣਾ ਚਰਨ ਪਹੁਲ ਦੀ ਉਸ ਹੱਦ ਨੂੰ ਤੋੜਨਾ ਸੀ ਜਿਹੜੀ ਕੇਵਲ ਗੁਰੂ ਸਾਹਿਬਾਂ ਤੇ ਮਸੰਦਾਂ ਦੇ ਚਰਨਾਂ ਦੇ ਘੇਰੇ ਵਿਚ ਹੀ ਸੀਮਿਤ ਚਲੀ ਆਉਂਦੀ। ਅਰ ਜਿਸ ਤੋਂ ਉਸ ਵਕਤ ਦੇ ਮਸੰਦ ਨਾਜਾਇਜ਼ ਫ਼ਾਇਦਾ ਉਠਾ ਰਹੇ ਸਨ।

ਗਿਆਨੀ ਜੀ ਨੂੰ ਯਾਦ ਹੋਣਾ ਚਾਹੀਦਾ ਹੈ ਕਿ ਕੋਈ ਪਾਤਸ਼ਾਹ ਆਪਣੀ ਹਕੂਮਤ ਸਮੇਂ ਜੋ ਆਪਣਾ ਮੰਤਰੀ ਮੰਡਲ ਬਣਾਉਂਦਾ ਹੈ ਉਸ ਦਾ ਮਤਲਬ ਉਸ ਪਾਤਸ਼ਾਹ ਵਲੋਂ ਆਪਣੀ ਪਾਤਸ਼ਾਹੀ ਨੂੰ ਖ਼ਤਮ ਕਰਨਾ ਹੀ ਨਹੀਂ ਸਗੋਂ ਉਸ ਨੂੰ ਪਹਿਲੇ ਨਾਲੋਂ ਜ਼ਿਆਦਾ ਸ਼ਕਤੀਸ਼ਾਲੀ ਬਨਾਉਣਾ ਹੁੰਦਾ ਹੈ। ਹਾਂ ਹਰ ਬਾਦਸ਼ਾਹ ਦਾ ਅਪਣੇ ਮੰਤਰੀ ਮੰਡਲ ਦੀ ਚੋਣ ਦਾ ਢੰਗ ਜ਼ਰੂਰ ਵੱਖ ਵੱਖ ਹੋ ਸਕਦਾ ਹੈ।

ਸ੍ਰੀ ਗੁਰੂ ਨਾਨਕ ਵਾਲੇ ਪਾਤਸ਼ਾਹੀ ਤਖ਼ਤ ਉਤੇ ਜਿਵੇਂ ਹਰ ਗੁਰੂ ਸਾਹਿਬ ਆਪੋ ਆਪਣੇ ਸਮੇਂ ਆਪਣੇ ਆਪਣੇ ਢੰਗ ਨਾਲ ਆਪਣੇ ਸਲਾਹਕਾਰ ਸਿਖਾਂ ਨੂੰ ਮੰਤਰੀਆਂ ਦੇ ਰੂਪ ਵਿਚ ਰਖਦੇ ਰਹੇ, ਤਿਵੇਂ ਦਸਮ ਪਾਤਸ਼ਾਹ ਜੀ ਨੇ ਹਾਲਾਤ ਦੇ ਅਨੁਸਾਰ ਇਹ ਪੰਜ ਪਿਆਰੇ ਆਪਣੇ ਢੰਗ ਦੀ ਚੋਣ ਕਰਵਾਕੇ ਆਪਣਾ ਮੰਤਰੀ ਮੰਡਲ ਬਣਾਇਆ ਸੀ ਅਤੇ ਮਸੰਦਾਂ ਦੀ ਪ੍ਰੰਪਰਾ ਖ਼ਤਮ ਕਰ ਦਿਤੀ ਸੀ।

ਪਰ ਮਸੰਦਾਂ ਵਾਲੀ ਪ੍ਰੰਪਰਾ ਦੇ ਖ਼ਾਤਮੇ ਨੂੰ ਗੁਰੂ ਨਾਨਕ ਜੀ ਦੀ ਗੁਰਗਦੀ

ਵਾਲੀ ਪ੍ਰੰਪਰਾ ਨੂੰ ਖ਼ਤਮ ਕਰਨ ਦੀ ਡਿਗਰੀ ਦੇਣ ਦਾ ਮਾਣ ਕੇਵਲ ਗਿਆਨੀ ਪ੍ਰਾਪਤ ਸਿੰਘ ਜੀ ਨੂੰ ਹੀ ਪ੍ਰਾਪਤ ਹੈ ?

ਅੱਗੇ ਰਹੀ "ਖ਼ਾਲਸਾ ਮੇਰੋ ਰੂਪ ਹੈ ਖਾਸ, ਖ਼ਾਲਸੇ ਮੇ ਹਉਂ ਕਰੋ ਨਿਵਾਸ" ਵਾਲੀ ਗਲ ? ਇਸ ਦਾ ਨਿਰਣਾ ਭਾਵੇਂ ਮੈਂ ਅੱਗੇ ਕਈ ਵਾਰ ਕਰ ਚੁੱਕਾ ਹਾਂ, ਪਰ ਇਸ ਵਾਰ ਮੇਰੇ ਸਾਹਮਣੇ ਸ੍ਰੀਮਾਨ ਡਾ: ਮਾਨ ਸਿੰਘ ਜੀ ਨਿਰੰਕਾਰੀ ਦਾ ਇਕ ਲੇਖ ਹੈ, ਜਿਸ ਵਿਚ ਸੁਯੋਗ ਡਾਕਟਰ ਜੀ ਨੇ ਬੜੇ ਵਿਸਥਾਰ ਨਾਲ "ਖ਼ਾਲਸਾ" ਤੇ ਸਿੰਘ ਸ਼ਬਦ ਦੀ ਵਿਆਖਿਆ ਕੀਤੀ ਹੋਈ ਹੈ, ਅਰ ਇਹ ਲੇਖ ਧਰਮ ਪਰਚਾਰ ਕਮੇਟੀ ਅੰਮ੍ਰਿਤਸਰ ਦੇ ਮਾਸਕ ਪੱਤਰ "ਗੁਰਮਤ ਪ੍ਰਕਾਸ਼" ਦੇ ਜੁਲਾਈ ੧੯੭੩ ਦੇ ਸਿੰਘ ਸਭਾ ਅੰਕ ਵਿਚ ਹੀ ਪਰਕਾਸ਼ਤ ਹੋਇਆ ਹੈ।

ਜਿਥੇ ਡਾਕਟਰ ਜੀ ਵੱਲੋਂ ਇਸ ਲੇਖ ਦੇ "ਖ਼ਾਲਸਾ" ਸ਼ਬਦ ਦੇ ਨਿਰੂਪਣ ਵਾਲਾ ਇਕ ਇਕ ਅੱਖਰ ਪੜ੍ਹਣ ਵਾਲਾ ਹੈ. ਉਥੇ ਮੈਂ ਇਸ ਲੇਖ ਵਿਚੋਂ ਕੁਝ ਨਮੂਨੇ ਏਥੇ ਪਾਠਕਾਂ ਦੀ ਦਿਲਚਸਪੀ ਵਾਸਤੇ ਲਿਖਦਾ ਹਾਂ। ਮੈਨੂੰ ਇਹ ਦਸਦਿਆਂ ਵੀ ਬਹੁਤ ਪਰਸੰਨਤਾ ਹੋ ਰਹੀ ਹੈ ਕਿ ਡਾ: ਮਾਨ ਸਿੰਘ ਜੀ ਨਿਰੰਕਾਰੀ, ਸਾਡੇ ਮਿੱਤਰ ਜਥੇਦਾਰ ਪ੍ਰਤਾਪ ਸਿੰਘ ਜੀ ਦੇ ਮੰਨੇ ਹੋਏ ਇਕ ਪ੍ਰਮਾਣੀਕ ਸਜਨ ਹਨ।

ਡਾਕਟਰ ਜੀ ਲਿਖਦੇ ਹਨ ਕਿ :—

"ਖ਼ਾਲਸਾ ਸ਼ਬਦ ਅਰਬੀ ਦਾ ਹੈ, ਜਿਸ ਦੇ ਅਰਥ ਹਨ (੧) ਬਿਨਾ ਮਿਲਾਵਟ, ਨਿਰੋਲ। (੨) ਉਹ ਜ਼ਮੀਨ ਦਾ ਮੁਲਕ, ਜੋ ਬਾਦਸ਼ਾਹ ਦਾ ਹੈ। ਜਿਸ ਪਰ ਕਿਸੇ ਜਾਗੀਰਦਾਰ, ਅਥਵਾ ਜ਼ਿਮੀਦਾਰ ਦਾ ਅਧਿਕਾਰ ਨਹੀਂ। ਰਾਵਲਪਿੰਡੀ ਦੇ ਜ਼ਿਲੇ ਵਿਚ ਕਈ ਪਿੰਡਾਂ ਦੇ ਨਾਮ ਇਸ ਤਰ੍ਹਾਂ ਹਨ :—"ਡੇਹਰਾ ਖ਼ਾਲਸਾ", "ਥੋਹਾ ਖ਼ਾਲ.ਾ", "ਚੋਹਾ ਖ਼ਾਲਸਾ" ਆਦਿ। ਇਨ੍ਹਾਂ ਪਿੰਡਾਂ ਦੇ ਨਾਮ ਇਸੇ ਕਰ ਕੇ ਖ਼ਾਲਸਾ ਪੈ ਗਏ, ਕਿਉਂਕਿ ਇਹ ਰਾਜਿਆਂ ਮਹਾਰਾਜਿਆਂ ਦੇ ਨਿਜੀ ਮਲਕੀਅਤ ਦੇ ਪਿੰਡ ਸਨ। (੩) ਅਕਾਲੀ ਧਰਮ, ਵਾਹਿਗੁਰੂ ਜੀ ਕਾ ਖ਼ਾਲਸਾ "ਸਿੰਘ ਪੰਥ"। (੪) ਖ਼ਾਲਸਾ ਧਰਮ ਧਾਰੀ, ਗੁਰੂ ਨਾਨਕ ਪੰਥੀ।

ਜਾਗਤ ਜੋਤ ਜਪੈ ਨਿਸ ਬਾਸਰ......

ਪੂਰਨ ਜੋਤ ਜਗੈ ਘਟ ਮੈ ਤਬ ਖ਼ਾਲਸਾ ਤਾਹਿ ਨਿਖਾਲਸ ਜਾਨੈ। ਖ਼ਾਲਸਾ ਸ਼ਬਦ ਸੰਤ ਸ਼ਬਦਾਵਲੀ ਵਿਚ ਚਿਰਾਂ ਤੋਂ ਵਰਤਿਆ ਜਾ ਰਿਹਾ ਸੀ। ਕਬੀਰ ਸਾਹਿਬ ਜੀ ਨੇ ਇਹ ਪਦ ਆਪਣੇ ਲਈ ਹੀ ਵਰਤਿਆ ਸੀ—

ਕਹੁ ਕਬੀਰ ਜਨੁ ਭਏ ਖ਼ਾਲਸੇ......

ਸ਼ਰੋਮਣੀ ਗੁ: ਪ੍ਰ: ਕਮੇਟੀ ਅੰਮ੍ਰਿਤਸਰ ਨੇ ਸਿਖ ਸਤਿਗੁਰੂਆਂ ਦੇ ਹੁਕਮਨਾਮਿਆਂ ਤੇ ਆਧਾਰਤ "ਨੀਸਾਣ ਤੇ ਹੁਕਮਨਾਮੇ" ਪੁਸਤਕ ਸੰਪਾਦਿਨ ਕੀਤੀ ਹੈ। ਉਸ ਵਿਚੋਂ ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੁਕਮਨਾਮਿਆਂ ਤੋਂ ਇਹ ਭਲੀ ਭਾਂਤ ਸਿਧ ਹੁੰਦਾ ਹੈ ਕਿ "ਖ਼ਾਲਸਾ" ਪਦ ਉਹਨਾਂ ਸਿਖਾਂ ਲਈ ਹੀ ਵਰਤਿਆ ਗਿਆ ਹੈ, ਜਿਨ੍ਹਾਂ ਦਾ ਸਿਧਾ ਸਬੰਧ ਗੁਰੂ ਜੀ ਨਾਲ ਸੀ। ਜਿਹਾ ਕਿ :—

ਹੁਕਮਨਾਮਾ ਨੰ: ੮ (ਹੁਕਮਨਾਮਾ ਪਾਤਸ਼ਾਹੀ ੬)

ਭਾਈ ਜਾਪੁ ਭਾਈ ਗੁਰਦਾਸ ਭਾਈ ਮੁਰਾਹਿ
ਭਾਈ ਜਾਂਤੀ ਭਾਈ ਦਿਆਲਾ, ਗੁਰੂ ਗੁਰੂ ਜਪਣਾ......
ਕੀਰਤਨ ਕਰਨਾ ਇਕ ਦਾਸੁ ਭਲੀ ਜੁਗਤਿ ਰਹਿਣਾਂ
ਮਾਸ ਮਛੀ ਦੇ ਨੇੜੇ ਨਹੀ ਆਵਣਾ,
ਪਰਬਿ ਦੀ ਸੰਗਤ ਗੁਰੂ ਦਾ ਖਾਲਸਾ ਹੋਇ......

ਹੁਕਮ ਨਾਮਾ ਨੰ: ੨੩ (ਹੁਕਮਨਾਮਾ ਪਾ: ੬)

ਸ੍ਰੀ ਗੁਰੂ ਜੀ ਕੀ ਆਗਿਆ ਹੈ ਭਾਈ ਬੈਠਾ
ਸਰਬਤ ਸੰਗਤ ਪਟਣ ਦੀ.........

ਦੀਵਾਲੀ ਨੋ ਦਰਸਨ ਆਵਣਾ, ਜੋ ਸਿਖ ਦਰਸਨਿ ਆਵਗੁ ਸੋ ਨਿਹਾਲ ਹੋਗ। ਪਟਣ ਦੀ ਸੰਗਤ ਸ੍ਰੀ ਗੁਰੂ ਜੀਉ ਕਾ ਖ਼ਾਲਸਾ ਹੈ।

ਆਮ ਇਹ ਭੁਲੇਖਾ ਹੈ ਕਿ "ਖ਼ਾਲਸਾ" ਪਦ ਦਸਮ ਪਾਤਸ਼ਾਹ ਜੀ

ਦੇ ਸਮੇਂ ਤੋਂ ਹੀ ਪ੍ਰਚਲਤ ਹੋਇਆ, ਜਦੋਂ ਉਹਨਾਂ ਨੇ ਸੰਮਤ ੧੭੫੬ ਵਿਚ ਖੰਡੇ ਦੀ ਪਾਹਲ ਸਿਖਾਂ ਨੂੰ ਛਕਾਈ ਅਤੇ ਇਹ ਉਨ੍ਹਾਂ ਸਿਖਾਂ ਲਈ ਹੀ ਵਰਤਿਆ ਗਿਆ, ਜਿਨ੍ਹਾਂ ਖੰਡੇ ਦੀ ਪਾਹੁਲ ਛਕ ਕੇ 'ਸਿੰਘ' ਦੀ ਪਦਵੀ ਹਾਸਿਲ ਕੀਤੀ। ਪਰ ਏਥੇ ਇਹ ਸਪਸ਼ਟ ਕਰਨਾ ਜ਼ਰੂਰੀ ਹੈ ਕਿ ਜਦੋਂ ਦਸਮੇਸ਼ ਜੀ ਨੇ ਮਸੰਦਾਂ ਦੀਆਂ ਬੁਰੀਆਂ ਕਰਤੂਤਾਂ ਵੇਖਕੇ ਇਹ ਪਰੰਪਰਾ ਖ਼ਤਮ ਕਰ ਦਿਤੀ ਅਤੇ ਅੰਮ੍ਰਿਤ ਛਕਾਉਣ ਸਮੇਂ ਉਪਦੇਸ਼ ਦਿਤਾ ਕਿ ਮਸੰਦਾਂ ਨਾਲ ਨਹੀਂ ਵਰਤਣਾ।...... ਇਸੇ ਕਾਰਨ ਦਸਮੇਸ਼ ਜੀ ਸਮੇਂ ਭਈਾ ਗੁਰਦਾਸ (ਦੂਜੇ) ਨੇ ਆਪਣੀ ਰਚਿਤ ਵਾਰ ਵਿਚ ਲਿਖਿਆ ਹੈ :—

"ਗੁਰ ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ।"

ਅਰਥਾਤ :—ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੀ ਸੰਗਤ ਦਾ ਸਿਧਾ ਸਬੰਧ ਅਪਣੇ ਨਾਲ ਜੋੜ ਲਿਆ ਅਤੇ ਮਨਮੁਖ (ਮਸੰਦਾਂ) ਨੂੰ ਔਕੜਾਂ ਤੇ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ।......... ਉਸ ਸਮੇਂ ਤੋਂ ਖਾਲਸਾ ਤੋਂ ਸਾਰੀ ਸਿਖ ਸੰਗਤ ਲਈ "ਖ਼ਾਲਸਾ" ਪਦ ਵਰਤਿਆ ਜਾਣ ਲਗਾ। ਇਸ ਕਥਨ ਦੀ ਪੁਸ਼ਟੀ ਲਈ ਦਸਮ ਪਾਤਸ਼ਾਹ ਜੀ ਦੇ ਕੁਝ ਕੁ ਹੁਕਮਨਾਮਿਆਂ ਵਿਚੋਂ ਤੁਕਾਂ ਪੇਸ਼ ਕੀਤੀਆਂ ਜਾਂਦੀਆਂ ਹਨ :—

੧ੳ ਸਤਿਗੁਰੂ ਜੀ

ਸਿਰੀ ਗੁਰੂ ਜੀਉ ਦੀ ਆਗਿਆ ਹੈ ਭਾਈ ਕਲਿਆਣ ਰਾਇ ਸਰਬਤ ਸੰਗਤ ਮਾਛੀ ਵਾੜੇ ਕੀ ਗੁਰੂ ਰਖੇਗਾ ਸੰਗਤਿ ਮੇਰਾ ਖਾਲਸਾ ਹੈ।...

(ਸੰਮਤ ੧੭੫੫)

ਖ਼ਾਲਸੇ ਦਾ ਸਿੰਘ ਹੋਣਾ ਜ਼ਰੂਰੀ ਨਹੀਂ। ਹਾਂ "ਸਿੰਘ" "ਖ਼ਾਲਸਾ" ਜ਼ਰੂਰ ਹੈ। ਕਿਉਂਕਿ ਜਦੋਂ ਇਸ ਕਥਨ ਨੂੰ ਜ਼ਰਾ ਗਹੁ ਨਾਲ ਵਿਚਾਰਾਂਗੇ ਤਾਂ ਸਭ ਭੁਲੇਖੇ ਦੂਰ ਹੋ ਜਾਣਗੇ ਅਤੇ ਸਿਖਾਂ ਵਿਚ ਵਡੇ ਛੋਟੇ ਦੀ ਭਾਵਨਾ ਖ਼ਤਮ ਹੋ ਜਾਵੇਗੀ। ਇਸ ਕਥਨ ਦੀ ਪੁਸ਼ਟੀ ਹੋ ਜਾਂਦੀ

ਹੈ, ਜਦੋਂ ਅਸੀਂ ਭਾਈ ਨੰਦ ਲਾਲ ਜੀ ਗੋਯਾ, ਭਾਈ ਘਨਈਆ ਜੀ, ਮਾਮਾ ਕ੍ਰਿਪਾਲ ਚੰਦ ਜੀ ਅਤੇ ਹੋਰ ਉਹਨਾਂ ਗੁਰਸਿਖਾਂ ਵੱਲ ਧਿਆਨ ਧਰਦੇ ਹਾਂ, ਜਿਨ੍ਹਾਂ ਦੇ ਨਾਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅੰਮ੍ਰਿਤ ਛਕਾਉਣ ਤੋਂ ਬਾਅਦ ਹੁਕਮਨਾਮੇ ਜਾਰੀ ਕੀਤੇ ਹਨ ਅਤੇ ਉਹਨਾਂ ਨੂੰ "ਖ਼ਾਲਸਾ" ਪਦ ਨਾਲ ਨਿਵਾਜਿਆ ਹੈ।

ੴ ਸਤਿਗੁਰ ਜੀਉ

"ਸਿਰੀ ਗੁਰੂ ਜੀ ਕੀ ਆਗਿਆ ਹੈ ਭਾਈ ਮਿਹਰ ਚੰਦ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਵਰੇਗਾ ਤੂੰ ਮੇਰਾ ਖਾਲਸਾ ਹੈ।"... ਇਹ ਹੁਕਮਨਾਮਾ ਅੰਮ੍ਰਿਤ ਛਕਾਉਣ ਤੋਂ ਦੋ ਸਾਲ ਪਿਛੋਂ ਦਾ ਹੈ... ਬਿਲਕੁਲ ਇਸੇ ਤਰ੍ਹਾਂ ਦੀ ਭਾਵਨਾ ਪ੍ਰਗਟਾਉਣ ਵਾਲਾ ਇਕ ਹੋਰ ਹੁਕੰਮਨਾਮਾ ਪੇਸ਼ ਹੈ :—

ਹੁਕਮਨਾਮਾ ਨੰ: ੨੯ (ਹੁਕਮਨਾਮਾ ਪਾਤਸ਼ਾਹੀ ੧੦)

੧ੳ ਸਤਿਗੁਰੂ ਜੀ

ਸਿਰੀ ਗੁਰੂ ਜੀ ਦੀ ਆਗਿਆ ਹੈ ਭਾਈ ਮਿਹਰ ਚੰਦ ਧਰਮ ਚੰਦ, ਕਰਮ ਗੁਰੂ ਰਖੇਗਾ, ਗੁਰੂ ਗੁਰੂ ਜਪਣਾ ਜਨਮ ਸਉਰੇਗਾ, ਤੁਸੀਂ ਮੇਰਾ ਖਾਲਸਾ ਹੈ।.........(ਸੰਮਤ ੧੧੫੮)

ਹੁਕਮਨਾਮਾ ੯੮ (ਹੁਕਮਨਾਮਾ ਮਾਤਾ ਸੁੰਦਰੀ ਜੀ)

ਸ੍ਰੀ ਮਾਤਾ ਜੀ ਦੀ ਆਗਿਆ ਹੈ ਭਾਈ ਨੈਨ ਸੁਖ, ਭਾਈ ਫਤੇ ਚੰਦ, ਭਾਈ ਕਾਨ੍ਹ ਜੀ, ਭਾਈ ਗੁਲ ਮਿਹਰ, ਭਾਈ ਦੁਨੀ ਚੰਦ, ਭਾਈ ਬਖਸ਼ੀ ਮਲ, ਭਾਈ ਸਾਹਿਬ ਰਾਇ, ਭਾਈ ਕਾਕੂ ਮਲ, ਭਾਈ ਜਗਤ ਰਾਇ, ਭਾਈ ਰੂਪ ਚੰਦ, ਭਾਈ ਕ੍ਰਿਪਾ ਰਾਮ, ਕੌੜਾ ਭਾਈ ਮਲ, ਭਾਈ ਬਾਬੂ ਰਾਇ ਭਾਈ ਛਾਉਣਾ ਮਲ ਭਾਈ ਦਇਆ ਰਾਮ ਭਾਈ ਬਾਘ ਰਾਇ ਭਾਈ ਚਤਰ ਭੋਜ ਸਰਬਤ ਸੰਗਤ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ। ਵਾਸੀ ਪਟਨੇ ਕੀ ਗੁਰੂ ਰਖੇਗਾ ਗੁਰੂ ਗੁਰੂ ਜਪਣਾ......

ਹੁਕਮਨਾਮਾ ੧੦੬ (ਹੁਕਮਨਾਮਾ ਮਾਤਾ ਸਾਹਿਬ ਦੇਵੀ ਜੀ)
ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਸ੍ਰੀ ਮਾਤਾ ਸਾਹਿਬ ਦੇਵੀ ਜੀ ਦੀ ਆਗਿਆ ਹੈ, ਭਾਈ ਠਾਕਰ ਦਾਸ, ਭਾਈ ਸੁਭਾਈ ਮਲ ਚੋਪੜਾ, ਭਾਈ ਸਿੰਭੂ ਨਾਥ, ਭਾਈ ਸਾਹਿਬ ਰਾਇ ਸਰਬਤ ਖਾਲਸਾ ਬਨਾਰਸ ਵਾਸੀ ਗੁਰੂ ਰਖੇ।...........

(ਗੁਰਮਤ ਪ੍ਰਕਾਸ਼ ਮਹੀਨਾ ਜੁਲਾਈ ੧੯੭੩
ਪੰਨਾ ੮੯ ਤੋਂ ੯੨ ਤੱਕ)

ਡਾ: ਮਾਨ ਸਿੰਘ ਜੀ ਨਿਰੰਕਾਰੀ ਦੇ "ਖਾਲਸਾ" ਸ਼ਬਦ ਨਿਰੂਪਣ ਸਬੰਧੀ ਖੋਜ ਭਰਪੂਰ ਵਿਚਾਰ ਪਾਠਕਾਂ ਨੇ ਪੜ੍ਹ ਹੀ ਲਏ ਹਨ। ਮੈਂ ਇਹਨਾਂ ਉਤੇ ਜ਼ਿਆਦਾ ਵਿਆਖਿਆ ਕਰਨ ਦੀ ਲੋੜ ਨਹੀਂ ਸਮਝਦਾ।

ਇਸ ਲੇਖ ਵਿਚੋਂ ਇਹ ਗਲਾਂ ਸਪਸ਼ਟ ਰੂਪ ਵਿਚ ਸਾਹਮਣੇ ਆਈਆਂ ਹਨ ਕਿ (੧) ਖ਼ਾਲਸਾ ਸ਼ਬਦ ਅਰਬੀ ਦਾ ਹੈ ਤੇ ਇਸ ਦੇ ਅਰਥ ਹਨ ਨਿਰੋਲ ਜਾਂ ਬਿਨਾਂ ਮਿਲਾਵਟ ਦੇ ਚੀਜ਼, ਅਥਵਾ ਉਹ ਜ਼ਮੀਨ ਜਾਂ ਮੁਲਕ ਅਥਵਾ ਆਦਮੀ, ਜਿਸ ਦਾ ਸਿਧਾ ਸਬੰਧ ਬਾਦਸ਼ਾਹ ਨਾਲ ਹੀ ਹੋਵੇ।

(੨) ਇਸ ਤੋਂ ਇਲਾਵਾ ਕਬੀਰ ਜੀ ਵੱਲੋਂ ਆਪਣੇ ਉਤੇ ਹੀ ਵਰਤਿਆ ਸ਼ਬਦ। (੩) ਸਿਖਾਂ ਵਿਚ ਅਕਾਲੀ ਧਰਮ, ਵਾਹਿਗੁਰੂ ਜੀ ਕਾ ਖ਼ਾਲਸਾ, ਸਿਖ ਪੰਥ। (੪) ਮਸੰਦਾਂ ਦੇ ਮੁਕਾਬਲੇ ਵਿਚ ਸਿਖਾਂ ਨੂੰ ਅੰਮ੍ਰਿਤ ਛਕਾਉਣ ਤੋਂ ਬਾਦ ਵਾਲੀ ਸੰਗਤ "ਗੁਰ ਸੰਗਤ ਕੀਨੀ ਖਾਲਸਾ" ਦੇ ਅਨੁਸਾਰ, ਗੁਰੂ ਗੋਬਿੰਦ ਸਿੰਘ ਜੀ, ਮਾਤਾ ਸੁੰਦਰੀ ਜੀ ਮਾਤਾ ਸਾਹਿਬ ਦੇਵੀ ਜੀ ਦੇ ਹੁਕਮਨਾਮਿਆਂ ਅਨੁਸਾਰ ਅਨੇਕਾਂ ਉਹ ਸ਼ਰਧਾਲੂ ਸਿਖ, ਜਿਨ੍ਹਾਂ ਨੇ ਖੰਡੇ ਦਾ ਅੰਮ੍ਰਿਤ ਨਹੀਂ ਸੀ ਛਕਿਆ ਹੋਇਆ। ਆਦਿ

ਅਖੀਰ ਵਿਚ ਡਾਕਟਰ ਜੀ ਨੇ ਨਤੀਜਾ ਕੱਢਿਆ ਹੈ ਕਿ 'ਸਿਖ' (ਸਿਖ (ਸਿਖ ਸੰਗਤ) "ਖ਼ਾਲਸਾ" ਤੇ "ਸਿੰਘ" ਪਦਾਂ ਦੀ ਕੇਵਲ ਸ਼ਬਦਾਵਲੀ ਵਿਚ ਭਾਵੇਂ ਥੋੜ੍ਹੀ ਜਿਹੀ ਭਿੰਨਤਾ ਹੈ, ਪਰ ਵਿਚਾਰਾਂ ਦੀ ਮੂਲਧਾਰਾ ਇਕ ਹੀ ਹੈ।

(ਗੁਰਮਤ ਪ੍ਰਕਾਸ਼ ਪੰਨਾ ੮੫ ਤੋਂ ੯੨ ਤੱਕ)

ਹੁਣ ਏਸ ਮਜ਼ਮੂਨ ਅਰ ਡਾਕਟਰ ਜੀ ਦੇ ਕੱਢੇ ਨਤੀਜੇ ਚੋਂ ਖੋਜ ਕਰ ਕੇ

ਜਥੇਦਾਰ ਜੀ ਤੋਂ ਪੁੱਛਣਾ ਪਾਠਕਾਂ ਦਾ ਕੰਮ ਹੈ ਕਿ ਉਹ ਉਤਰੋਕਤ ਤੱਥਾਂ ਵਿਚੋਂ ਕਿਹੜੇ ਤੱਥ ਨੂੰ ਗੁਰੂ ਦਸਮੇਸ਼ ਜੀ ਦਾ ਖਾਸ ਰੂਪ ਮੰਨਦੇ ਹਨ ? ਜਿਸ ਵਿਚ ਗੁਰੂ ਜੀ ਆਪਣਾ ਨਿਵਾਸ ਰਖਦੇ ਸਨ ਜਾਂ ਹਨ ? ਜੇਕਰ ਸਮੁੱਚੇ ਸਿਖਾਂ ਦੀ ਸਤਿ ਸੰਗਤ ਜਾਂ ਸਾਰੇ ਸਿੰਘਾਂ ਨੂੰ ਉਹ ਖਾਲਸਾ ਮੰਨਦੇ ਹਨ, ਅਰ ਗੁਰਤ੍ਵ ਦੀ ਦਾਤ ਹੁਣ ਸਮੁੱਚੇ (ਸਹਿਜਧਾਰੀ, ਅੰਮ੍ਰਿਤਧਾਰੀ, ਬੈਰਾਗੀਆਂ ਅਥਵਾ ਬਾਦਸ਼ਾਹ ਨਾਲ ਸਿਧਾ ਸਬੰਧ ਰਖਣ ਵਾਲੇ ਲੋਕਾਂ ਨਾਲ) ਖ਼ਾਲਸੇ ਵਿਚ ਵਿਦਮਾਨ ਸਮਝਦੇ ਹਨ ਤਾਂ ਉਸ ਗੁਰੂ ਦੀ ਆਗਿਆਕਾਰ ਸੰਗਤ ਕਿਹੜੀ ਹੋਵੇਗੀ, ਕਿਉਂਕਿ ਸੰਗਤ ਤਾਂ ਜਿਤਨੀ ਵਧਦੀ ਜਾਵੇਗੀ ਉਹ ਤਾਂ ਗੁਰੂ ਕੀ ਦੇਹ ਹੀ ਵਧਦੀ ਜਾ ਰਹੀ ਸਮਝੋ ? ਫਿਰ "ਜਿਹ ਸਤਿਗੁਰ ਤਹ ਸਤਿ ਸੰਗਤ ਬਣਾਈ" ਦੇ ਮਹਾ ਵਾਕ ਦਾ ਕੀ ਅਰਥ ਹੋਵੇਗਾ ? ਮੈਂ ਇਹ ਫੈਸਲਾ ਪਾਠਕਾਂ ਉਤੇ ਹੀ ਰਹਿਣ ਦਿੰਦਾ ਹਾਂ......ਉਹ ਜਥੇਦਾਰ ਪਰਤਾਪ ਸਿੰਘ ਜੀ ਨਾਲ ਮਿਲ ਕੇ ਆਪ ਹੀ ਪੁਛ ਪੜਤਾਲ ਕਰ ਲੈਣ ?

ਕਿਸੇ ਸਾਰੀ ਕੌਮ ਨੂੰ ਸ੍ਰੀ ਗੁਰੂ ਆਖਣਾ ਤਾਂ "ਨਾਈਆਂ ਦੀ ਜੰਞ ਵਿਚ ਸਾਰੇ ਰਾਜੇ" ਵਾਲੇ ਮੁਹਾਵਰੇ ਨੂੰ ਹੀ ਮੂਰਤੀਮਾਨ ਕਰਨ ਵਾਲੀ ਗਲ ਹੈ, ਨਾ ਕੋਈ ਕਿਸੇ ਨੂੰ ਹੁਕਮ ਦੇਵੇ ਤੇ ਨਾ ਕੋਈ ਕਿਸੇ ਦੀ ਗਲ ਮੰਨੇ ?

ਏਥੇ ਪਾਠਕਾਂ ਦੀ ਜਾਣਕਾਰੀ ਵਾਸਤੇ ਇਕ ਹੋਰ ਗਲ ਵੀ ਲਿਖ ਦੇਣੀ ਮੈਂ ਜ਼ਰੂਰੀ ਸਮਝਦਾ ਹਾਂ ਕਿ ਜਿਨ੍ਹਾਂ ਪੰਜਾਂ ਪਿਆਰਿਆਂ ਦੀ ਗੁਰਤਾ ਦਾ ਹੋਕਾ ਮੇਰੇ ਬਜ਼ੁਰਗ ਗਿਆਨੀ ਜੀ ਹਰ ਥਾਂ ਹਰ ਵੇਲੇ ਹਰ ਲੈਕਚਰ ਤੇ ਹਰ ਲੇਖ ਵਿਚ ਬੜੇ ਜ਼ੋਰ ਨਾਲ ਦਿੰਦੇ ਰਹਿੰਦੇ ਹਨ, ਇਹਨਾਂ ਪੰਜਾਂ ਪਿਆਰਿਆਂ ਦਾ ਜਿਥੇ ਉਸ ਪੁਸਤਕ ਵਿਚ ਤਾਂ ਜ਼ਿਕਰ ਤੱਕ ਨਹੀਂ, ਜਿਸ ਨੂੰ ਗਿਆਨੀ ਜੀ ਤੇ ਉਨ੍ਹਾਂ ਦੇ ਸਾਥੀ ਸਭ ਤੋਂ ਪਹਿਲਾਂ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਵਕਤੀ ਲਿਖਾਰੀ ਦਾ ਲਿਖਿਆ ਇਤਹਾਸ ਤਸਵਰ ਕਰਦੇ ਹਨ (ਜਿਸ ਦੀ ਬਾਬਤ ਮੈਂ ਪਹਿਲਾਂ ਦਸ ਚੁਕਾ ਹਾਂ) ਓਥੇ ਇਸ ਪੁਰਾਤਨਤਾ ਵਾਲੇ ਸਿਲਸਿਲੇ ਵਿਚ ਹੀ ਮੇਰੇ ਸਾਹਮਣੇ ਉਹ ਮਹਿਮਾ ਪ੍ਰਕਾਸ਼ ਗਰੰਥ ਹੈ, ਜਿਹੜਾ ਭਾਸ਼ਾ ਵਿਭਾਗ ਪਟਿਆਲਾ ਨੇ ਹੁਣੇ ਹੁਣੇ ਪ੍ਰਕਾਸ਼ਤ ਕਰਵਾਇਆ ਹੈ। ਉਸ ਵਿਚ ਗੁਰੂ ਜੀ ਦਾ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਣ ਦੇ ਥਾਂ ਸਗੋਂ ਪਹਿਲਾਂ ਗੁਰੂ ਜੀ ਨੇ ਚਿਮਚੇ ਨਾਲ ਉਹ ਅੰਮ੍ਰਿਤ ਆਪ ਛਕਿਆ ਲਿਖਿਆ ਹੈ ਤੇ

ਫੇਰ ਪੰਜਾਂ ਪਿਆਰਿਆਂ ਨੂੰ ਛਕਾਇਆਂ ਦਸਿਆ ਹੈ। ਜਿਹਾ ਕਿ ਅੰਮ੍ਰਿਤ ਬਨਾਉਣ ਸਮੇਂ :—

ਇਕ ਤਸਟਾ ਚਮਚਾ ਲੋਹੇ ਮੰਗਵਾਇਆ।
ਤਾਂ ਮੈਂ ਖੰਡੇ ਇਸ਼ਨਾਨ ਕਰਾਇਆ।
ਖੰਡੇ ਕੀ ਪਾਹੁਲ ਭਈ ਤਿਆਰ।
ਤਬ ਸਿਖ ਮੁਖੀਐ ਪ੍ਰਭ ਲੀਐ ਹਕਾਰ।

ਏਥੇ ਵੀ ਪੰਜਾਂ ਪਿਆਰਿਆਂ ਦਾ ਕਿਤੇ ਨਾ ਥੇਹ ਨਹੀਂ ਲਭਦਾ ?

ਨਿਜ ਚਰਨ ਪਖਾਰ ਗਾਗਰੇ ਧਰਾ।
ਕਰ ਬੰਦ ਲਖੋਟਾ ਮੋਹਰ ਮੁਖ ਕਰਾ।
ਸਤਰੁਦ੍ਰ ਮਾਹਿ ਅਮਾਨ ਧਰਾਇਆ।
ਖੰਡੇ ਕੀ ਪਾਹੁਲ ਹੁਕਮ ਫੁਰਮਾਇਆ।
ਤਬ ਮਾਤਾ ਨਾਨਕੀ ਸੁਨ ਯਹ ਬਾਤ।
ਆਂਈ ਸਤਿਗੁਰ ਪਹਿ ਕੰਪਤ ਗਾਤ।

ਏਥੇ ਮਾਤਾ ਸਾਹਿਬ ਦੇਵਾਂ ਦੇ ਪਤਾਸੇ ਪਾਉਣ ਵਾਲੇ ਪ੍ਰਸੰਗ ਦਾ ਵੀ ਸਫਾਇਆ ਹੋਇਆ ਹੋਇਆ ਹੈ ?

ਕਰ ਜੋਰ ਬਿਨੰਤੀ ਕਹੀ ਸੁਨਾਇ।
ਇਹ ਨਈ ਜੁਗਤ ਕਾ ਕਰੋ ਬਨਾਇ।
ਇਹੁ ਤਸਟਾ ਭਰਾ ਤੇਜ ਕਾ ਦਿਸੈ
ਕੋ ਨ ਸਹਾਰ ਸਕੇਗਾ ਇਸੈ
ਤਬ ਹਸ ਬੋਲੇ ਸਾਹਿਬ ਮਾਤਾ ਪ੍ਰਿਤ।
ਤੁਮ ਸਾਚ ਕਹਤ ਹੋ ਤੇਜ ਮਹਾਂ ਕ੍ਰਿਤ।

ਦੋਹਰਾ—ਮੈ ਆਪ ਲੇਤ ਹੌਂ ਤੇਜ ਕੋ ਪੁਨਿ ਸਿਖਨ ਪਾਹੁਲ ਦੇਉਂ।
ਸਭ ਘਟ ਪ੍ਰਕਾਸ ਹੋਇ ਤੇਜ ਜਬ ਤਬ ਇਨ ਸੋਂ ਕਾਰਜ ਲੇਉ।

**ਚੌਪਾਈ—ਤਬ ਪਾਂਚ ਚਮਚਾ ਮਹਾਂ ਤੇਜ ਭਰ ਪੀਆ।**
**ਜਿਮ ਅਗਸਤ ਸਿੰਧ ਆਚਮਨ ਕੀਆ।**

ਪੁਨ ਪਾਹੁਲ ਦੇਣ ਸਿਖਨ ਕੋ ਲਾਗੇ।
ਤਬ ਕਹਾ ਮਾਤਾ ਸੰਗਤ ਸੁਖ ਪਾਗੇ।
(ਮਹਿਮਾ ਪ੍ਰਕਾਸ਼—ਪੰਨਾ ੮੨੬—ਭਾਗ ਦੂਜਾ)

ਉਪ੍ਰੋਕਤ ਮਹਿਮਾ ਪ੍ਰਕਾਸ਼ ਵਾਲੇ ਉਦਾਹਰਨ ਦੁਆਰਾ ਗਿਆਨੀ ਜੀ ਦਾ ਇਹ ਭੁਲੇਖਾ ਵੀ ਵੈਸੇ ਦੂਰ ਹੋ ਜਾਣਾ ਚਾਹੀਦਾ ਹੈ ਕਿ ਗੁਰੂ ਜੀ ਨੇ ਪੰਜ ਪਿਆਰੇ ਸਾਜੇ ਸਨ ਤੇ ਉਨ੍ਹਾਂ ਕੋਲੋਂ ਆਪ ਅੰਮ੍ਰਿਤ ਛਕ ਕੇ ਗੁਰਿਆਈ ਤੇ ਦੀਖਿਆ ਉਹਨਾ ਵਿਚ ਮੁੰਤਕਿਲ ਕਰ ਦਿਤਾਂ ਸੀ ਅਤੇ ਆਪ ਗੁਰਤਾ ਵਲੋਂ ਮੁਕਤ ਹੋ ਗਏ ਸਨ ? ਪਰ ਜੇ ਉਹ ਨ ਮੰਨਣ ਤਾਂ ਉਨ੍ਹਾਂ ਦੀ ਮਰਜ਼ੀ ?

ਕਿਉਂਕਿ ਜਿਥੇ ਗੁਰ ਸੋਭਾ ਤੇ ਮਹਿਮਾ ਪ੍ਰਕਾਸ਼ (ਦੋਵੇਂ ਹੀ) ਪੰਜਾਂ ਪਿਆਰਿਆਂ ਦੀ ਹੋਂਦ ਤੋਂ ਪੱਟੀ ਮੇਸਦੇ ਹਨ, ਉਥੇ ਮਹਿਮਾਂ ਪ੍ਰਕਾਸ਼ ਗੁਰੂ ਜੀ ਦੇ ਅੰਮ੍ਰਿਤ ਛਕਣ ਦਾ ਪ੍ਰਯੋਗ ਉਨ੍ਹਾਂ ਦੀ ਆਪਣੀ ਹਥੀਂ ਹੀ ਕਰਵਾ ਦਿੰਦਾ ਹੈ, ਅਰ ਇਸ ਤਰ੍ਹਾਂ ਕਰਨ ਨਾਲ ਗਿਆਨੀ ਜੀ ਦਾ ਮਸਲਾ ਰਹਿੰਦਾ ਖੂੰਹਦਾ ਵੀ ਸਾਫ ਹੋ ਜਾਂਦਾ ਹੈ ਤੇ ਸਗੋਂ ਸਿਖਾਂ ਦੀ ਸ਼ਕਤੀ ਨੂੰ ਸੀਮਿਤ ਰਖਣ ਦਾ ਵੀ ਸਾਰਾ ਅਧਿਕਾਰ ਗੁਰੂ ਜੀ ਨੇ ਆਪਣੇ ਪਾਸ ਹੀ ਰਖ ਲਿਆ ਸਿਧ ਹੁੰਦਾ ਹੈ।

ਚੇਲੰਜ :—

ਕੀ ! ਗਿਆਨੀ ਜੀ ਆਪਣੀ ਹਠ ਧਰਮੀ ਨਾਲ ਜੋ ਇਹ ਢੰਡੋਰਾ ਕਾਫੀ ਸਮੇਂ ਤੋਂ ਪਿਟਦੇ ਆ ਰਹੇ ਸਨ ਕਿ "ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਖ਼ਾਲਸਾ ਸਜਾ ਕੇ ਉਹਨਾਂ ਨੂੰ "ਖਾਲਸਾ ਮੇਰੋ ਰੂਪ ਹੈ ਖਾਸ" ਦਾ ਮਾਣ ਬਖਸ਼ਿਆ ਸੀ। ਉਨ੍ਹਾਂ ਪਾਸੋਂ ਅੰਮ੍ਰਿਤ ਪਾਨ ਕੀਤਾ। ਉਹਨਾਂ ਨੂੰ ਗੁਰ ਮੰਤਰ ਅਤੇ ਅੰਮ੍ਰਿਤ ਛਕਾਉਣ ਦਾ ਅਧਿਕਾਰ ਦੇ ਦਿਤਾ ਸੀ। ਉਹ ਗੁਰ ਸੋਭਾ ਤੇ ਮਹਿਮਾ ਪ੍ਰਕਾਸ਼ ਇਤਹਾਸਾਂ, ਅਰ ਡਾ: ਮਾਨ ਸਿੰਘ ਜੀ ਨਿਰੰਕਾਰੀ ਦੇ ਖ਼ਾਲਸਾ ਸ਼ਬਦ ਦੀ ਵਿਆਖਿਆ ਹੇਠਾਂ ਕਿਤੇ ਉੱਕਾ ਹੀ ਤਾਂ ਦੱਬਿਆ ਨਹੀਂ ਗਿਆ ? ਜੇਕਰ ਗਿਆਨੀ ਜੀ ਪਾਸ ਉਪਰੋਕਤ ਪ੍ਰਮਾਣਾਂ ਦੇ ਖੰਡਨ ਦਾ ਕੋਈ ਸਬੂਤ ਹੈ ਤਾਂ ਦੋ ਮਹੀਨੇ ਤੱਕ ਪੇਸ਼ ਕਰਨ, ਜੇ ਨਹੀਂ ਤਾਂ ਅੱਗੋਂ ਵਾਸਤੇ ਗਿਆਨੀ ਜੀ ਨੂੰ ਆਪਣੀਆਂ ਥੋਥੀਆਂ ਤੇ ਬੋਗਸ ਦਲੀਲਾਂ

ਨਾਲ ਲੋਕਾਂ ਦੀਆਂ ਅੱਖਾਂ ਵਿਚ ਰੋਜ਼ ਘੱਟਾ ਪਾਉਣ ਦਾ ਕੋਈ ਅਧਿਕਾਰ ਨਹੀਂ ਹੋਵੇਗਾ ?

ਤੇ ਸਗੋਂ ਗੁਰੂ ਨਾਨਕ ਤੇ ਸ੍ਰੀ ਦਸਮੇਸ਼ ਜੀ ਦੇ ਹੁਕਮ ਅਨੁਸਾਰ (ਅਜਿਹੇ ਮਤ ਭੇਦਾਂ ਵਾਲੇ ਇਤਹਾਸਾਂ ਨੂੰ ਇਕ ਪਾਸੇ ਰਖਕੇ) ਨਾਮਧਾਰੀਆਂ ਦਾ ਸ੍ਰੀ ਕਲਗੀਧਰ ਤੋਂ ਬਾਦ ਯਾਰ੍ਹਵੇਂ, ਬਾਰ੍ਹਵੇਂ ਤੇ ਅੱਗੋਂ ਇਹਨਾਂ ਦੇ ਜਾਨਸ਼ੀਨ ਵਿਅਕਤੀਗਤ ਸਤਿਗੁਰਾਂ ਦੇ ਹੁਕਮ ਅੰਦਰ ਰਹਿਣ ਵਾਲੇ ਗੁਰਸਿਖੀ ਦੇ ਅਸਲੀ ਸਿਧਾਂਤ ਨੂੰ ਸੌ ਫੀ ਸਦੀ ਠੀਕ ਮੰਨਣਾ ਪਵੇਗਾ ।

ਇਹ ਹੈ ਗਿਆਨੀ ਜੀ ਦੀਆਂ ਉਨ੍ਹਾਂ ਦੋ ਗਲਾਂ ਵਿਚੋਂ ਇਕ ਦਾ ਵਿਸਥਾਰ ਪੂਰਵਿਕ ਉੱਤਰ, ਜਿਨ੍ਹਾਂ ਵਿਚ ਗਿਆਨੀ ਜੀ ਨੇ ਬਿਨਾਂ ਪੁਛੇ ਹੀ ਇਹ ਫਤਵਾ ਆਇਦ ਕਰ ਦਿਤਾ ਹੋਇਆ ਹੈ ਕਿ "ਨਾਮਧਾਰੀਆਂ ਕੋਲ ਇਹਨਾਂ ਦੋ ਗਲਾਂ ਦਾ ਉੱਤਰ ਨਹੀਂ ? ਹੁਣ ਮੈਂ ਜਥੇਦਾਰ ਜੀ ਨੂੰ ਚੈਲੰਜ ਕਰਦਾ ਹਾਂ ਕਿ ਉਹ ਸਾਰ ਨਾਮਧਾਰੀਆਂ ਦਾ ਨਹੀਂ ਕੇਵਲ ਮੇਰੀਆਂ ਦਲੀਲਾਂ ਦਾ ਹੀ ਉੱਤਰ ਦੇਣ ? ਰਹੀ ਗਲ ਨੰ: ਦੋ ਵਾਲੇ ਸਵਾਲ ਦੀ । ਜਿਹਾ ਕਿ :—

"ਜਦ ਬਾਬਾ ਅਜਾਪਾਲ ਸਿੰਘ ਨਾਭੇ ਵਿਚ ਸਨ, ਉਸ ਵਕਤ ਪੰਜਾਬ ਵਿਚ ਬਾਰਾਂ ਮਿਸਲਾਂ ਦਾ ਰਾਜ ਹੋਇਆ । ਨਾਭਾ, ਪਟਿਆਲਾ ਜੀਂਦ ਦੇ ਰਾਜੇ ਸਿਖ ਸਨ । ਫਿਰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੋਇਆ । ਉਸ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਨੂੰ ਗਪਤ ਤੌਰ ਛੁਪਕੇ ਰਹਿਣ ਦੀ ਕੀ ਲੋੜ ਸੀ !"

ਮੈਂ ਇਹ ਕਦੇ ਵੀ ਮੰਨਣ ਨੂੰ ਤਿਆਰ ਨਹੀਂ ਕਿ ਗਿਆਨੀ ਜੀ ਨੇ ਇਹ ਕਿਤੋਂ ਨ ਪੜ੍ਹਿਆ ਹੋਵੇ ਕਿ ਕਲਗੀਧਰ ਜੀ ਨਦੇੜੋਂ ਅਲੋਪ ਹੋ ਕੇ ਪਹਿਲਾਂ ਕੁਝ ਸਮਾਂ ਰਾਜਪੂਤਾਨੇ ਵਿਚ ਅਲੋਪ ਹੋ ਕੇ ਰੁਸਤਮ ਰਾਇ ਤੇ ਬਾਲਾ ਰਾਇ ਰਾਜਪੂਤਾਂ ਦੀ ਬੰਦ ਖਲਾਸੀ ਕਰਵਾਈ ਤੇ ਜਿਸ ਥਾਂ ਉਤੇ ਲਿਆ ਕੇ ਦਸਮੇਸ਼ ਜੀ ਨੇ ਇਹਨਾਂ ਰਾਜਪੂਤਾਂ ਨੂੰ ਛਡਿਆ ਸੀ ਉਥੇ (ਦਖਣ ਵਿਚ ਮਨਮਾੜ ਦੇ ਸਟੇਸ਼ਨ ਨੇੜੇ) ਹੁਣ ਇਕ ਗੁਰਦਵਾਰਾ ਬਣਿਆ ਹੋਇਆ ਹੈ ।

(੨) ਫਿਰ 'ਪੰਥ ਪ੍ਰਕਾਸ਼' ਵਿਚੋਂ ਇਹ ਨ ਪੜ੍ਹਿਆ ਹੋਵੇ ਕਿ "ਹਰ ਸਰਨ

ਕਾਂਥਾ ਗੁਰੂ ਦਾਦਾ ਢਿਗ ਹੰਗਲੀ ਨਗਰ ਤੇ। ਜਿਸ ਤਈਂ ਥਾਂ ਗੁਰ ਦਰਸ ਦੇਨਾ, ਲੋਪ ਕਰ, ਤਨ ਮਗਰ ਤੇਂ।"

(ਪੰਥ ਪ੍ਰਕਾਸ਼ ਪੰਨਾ ੨੯੮)

ਇਸ ਸਿਲਸਿਲੇ ਵਿਚ ਹੀ ਸ: ਨਥਾ ਸਿੰਘ (ਸ਼ਹੀਦਾਂ ਦੀ ਮਿਸਲ ਵਾਲਿਆਂ) ਦੀ ਕੀਤੀ ਸਹਾਇਤਾ, ਸਿਆਲਕੋਟ ਵਿਚ ਹੋਈ ਇਕ ਲੜਾਈ ਵਿਚੋਂ ਇਸ ਤਰ੍ਹਾਂ ਨ ਪੜ੍ਹੀ ਹੋਵੇ ? ਕਿ :—

ਦੀਨ ਦਿਆਲ ਬਿਰਦ ਸੰਭਾਰ ਹਵੈ ਦਿਆਲ ਝਟ,
ਫੌਜ ਲੈ ਖਿਆਲ ਸੰਗ ਗੁਪਤੇਂ ਕੀ ਆਏ ਹੈ।
ਨਥਾ ਸਿੰਘ ਆਦਿਕ ਸਿਦਕ ਵਾਰੇ ਸਿੰਘਨ ਕੋ,
ਦੀਓ ਹੈ ਦੀਦਾਰ ਗੁਰ ਧੀਰਜ ਧਰਾਏ ਹੈ।
ਤਾਂਹੀ ਸਮੇਂ ਤੁਮ ਕੋ ਸ਼ਹੀਦਨ ਗਿਰਾਇ ਮਾਰ,
ਗਿਲਜੇ ਲੁਟਾਏ ਧਰ ਲੋਟਤ ਮਹਾਏ ਹੈ।
ਡਰ ਗਏ ਸ਼ਤਰੂ ਅਵਤਰੂ ਅਗਤਰੂ ਹੈ,
ਭਿਆਨਕ ਸਰੂਪ ਜੋ ਸ਼ਹੀਦਨ ਦਿਖਾਏ ਹੈ।

ਜਾਂ ਫਿਰ ਇਹ ਨ ਪੜ੍ਹਿਆ ਹੋਵੇ ਕਿ ਸਿਆਲਕੋਟ ਵਿਚ ਇਸ ਜੰਗ ਜਿੱਤਣ ਤੋਂ ਬਾਦ ਸ: ਨਥਾ ਸਿਘ ਨੇ ਆਪਣੇ ਭਰਾ ਦਿਆਲ ਸਿਘ ਨੂੰ ਡਰੇ ਆ ਕੇ (ਜਿਥੇ ਉਹ ਜ਼ਖ਼ਮੀ ਹੋਇਆ ਹੋਇਆ ਆਪਣੇ ਅੰਤਲੇ ਸਵਾਸ ਪੂਰੇ ਕਰ ਰਿਹਾ ਸੀ) ਇੰਝ ਦਸਿਆ ਸੀ :—

ਨਥਾ ਸਿੰਘ ਸਭ ਜਾਏ ਸੁਣਾਈ।
ਜਿਮ ਗੁਰ ਦਸਮ ਦਰਸ ਦੀਓ ਐਈ।

ਸਗੋਂ ਪੰਥ ਪ੍ਰਕਾਸ਼ ਵਿਚੋਂ ਇਹ ਵੀ ਪੜ੍ਹਿਆ ਹੋਵੇਗਾ ਕਿ ਇਹ ਗਲ ਸੰਮਤ ੧੯੨੩ ਬਿ: ਦੀ ਹੈ ਤੇ ਉਸ ਵਕਤ ਦਸਮੇਸ਼ ਜੀ ਨਾਭੇ ਵਿਚ ਡੇਰਾ ਬਣਾ ਕੇ ਬਿਰਾਜਦੇ ਸਨ।

ਪੰਥ ਪ੍ਰਕਾਸ਼ ਵਿਚੋਂ ਬਾਬੇ ਰਾਮ ਸਿੰਘ ਜੀ ਬੇਦੀ ਦੀ ਲੜਾਈ ਦਾ ਹਾਲ ਵਿਚੋਂ ਇਕ ਥਾਂ ਬਿਪਤ ਕਾਲ ਸਮੇਂ ਜਦ ਸਿਖਾਂ ਅਰਦਾਸ ਕੀਤੀ ਕਿ :—

ਗੁਰ ਅਗੇ ਅਰਦਾਸ ਕਹਾਈ, ਦੀਨ ਹੋਇ ਬਹੁ ਬਿਨੈ ਅਲਾਈ।
ਚਿੜੀਅਨ ਤੇ ਹਮ ਬਾਜ ਤੁੜੇ ਹੈ, ਬਾਘੋਂ ਬਕਰਯੋਂ ਤੇ ਮਰਵੈ ਹੈਂ।
ਬਚਨ ਸਫਲ ਇਹ ਤਬਹੀ ਥੈ ਹੈ, ਅਬਕੇ ਜੀਤ ਜੇ ਹਮੈ ਦਿਲੈ ਹੈ।
ਪੁਨ ਜੋ ਜਿਸਦਾ ਸਾਨਹਿ ਮਾਰੈ, ਨਾਮ ਖਸਮ ਕੇ ਆਵਤ ਗਾਰੈ।
ਜਗ ਮੇ ਬਾਤ ਚਲੇ ਗੀ ਸਾਰੇ, ਸਿਖ ਗੁਰੂ ਦਸਮੇਂ ਕੇ ਹਾਰੇ।
ਪਾਲਹੁ ਲਾਜ ਬਿਰਦ ਸੰਭਾਰੋ, ਵਖਤ ਪਰਯੋ ਅਬ ਪੰਥੈ ਭਾਰੋ।

(ਪੰਥ ਪ੍ਰਕਾਸ਼ ਪੰਨਾ ੧੧੦੩)

ਉਪ੍ਰੋਕਤ ਪੰਗਤੀਆਂ ਵਿਚੋਂ ਹੋ ਨਹੀਂ ਸਕਦਾ ਕਿ ਕਿਸੇ ਵਕਤ ਗਿਆਨੀ ਜੀ ਨੇ ਪੜ੍ਹ ਕੇ ਇਹ ਨ ਸੋਚਿਆ ਹੋਵੇ ਕਿ ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਏਥੇ ਪੰਥ (ਗੁਰੂ ਰੂਪ ਨਹੀਂ) ਵੈਰੀਆਂ ਦੇ ਘੇਰੇ ਵਿਚ ਫਸਿਆ ਹੋਇਆ ਸਿੰਘਾਂ ਦਾ ਇਕ ਸੈਨਕ ਜਥਾ ਹੈ ਅਤੇ ਇਸ ਘੇਰੇ ਵਿਚੋਂ ਨਿਕਲਣ ਵਾਸਤੇ ਜਿਸ ਗੁਰੂ ਅਗੇ ਇਹ ਸਿੰਘ ਅਰਜ਼ਾਂ ਕਰ ਰਹੇ ਹਨ, ਉਹ ਗੁਰੂ ਕੋਈ ਵਿਅਕਤੀਗਤ ਹੋਰ ਹੈ (ਅਰਥਾਤ ਉਹ ਕੇਵਲ ਤੇ ਕੇਵਲ ਗੁਰੂ ਗੋਬਿੰਦ ਸਿੰਘ ਜੀ ਹੀ ਸਨ) ਸਿੰਘਾਂ ਦੀ ਇਸ ਬੇਨਤੀ ਤੋਂ ਬਾਦ ਗਿਆਨੀ ਜੀ ਨੇ ਪੜ੍ਹਿਆ ਹੀ ਹੋਵੇਗਾ ਕਿ :—

ਦੇਖ ਦੀਨਤਾ ਸਿੰਘਨ ਕੇਰੀ, ਕਲਗੀਧਰ ਨਭ ਬਾਨੀ ਟੇਰੀ।
ਅਹੋ ਖਾਲਸਾ ਤੁਮ ਜੈ ਪਾਵੋ, ਸਮੁਖ ਸਤ੍ਰੂ ਹੈ ਜੰਗ ਮਚਾਵੋ।
ਏਹੋ ਹੁਕਮ ਸੁਨ ਸਿੰਘ ਹੁਲਸਾਇ, ਝਟ ਘਨ ਘਟ ਜਯੋ ਉਮਡਾਏ।
**ਕੇ ਚਿਤ ਸਿਦਕੀ ਸਿੰਘਨ ਤਾਏ,**
**ਦਰਸ਼ਨ ਦਸਮ ਗੁਰੂ ਕੈ ਥਾਏ।**
**ਗੁਪਤ ਸ਼ਹੀਦੀ ਸੈਨ ਅਪਾਰੀ,**
**ਨਿਰਖੀ ਨਭ ਮੌ ਗੁਰੂ ਪਿਛਾਰੀ।**

(ਪੰਥ ਪ੍ਰਕਾਸ਼ ਨਵੀਂ ਐਡੀਸ਼ਨ ਪੰਨਾ ੧੧੦੩)

ਇਹ ਘਟਨਾ ਪੰਥ ਪ੍ਰਕਾਸ਼ ਦੀ ਲਿਖਤ ਅਨੁਸਾਰ ਸੰਮਤ ੧੯੩੩ ਦੀ ਹੈ, ਉਸ ਵਕਤ ਸਾਹਿਬ ਕਲਗੀਧਰ ਜੀ ਆਪਣੇ ਵਚਿਤਰ ਰੂਪ ਵਿਚ ਨਾਭੇ ਦੀ ਝਿੜੀ ਵਿਚ ਬਿਰਾਜਮਾਨ ਸਨ ਅਰ ਏਥੋਂ ਹੀ ਪਹਿਲਾਂ ੧੯੩੨ ਵਿਚ ਸਿਆਲਕੋਟ ਸ: ਨਥਾ

ਸਿੰਘ ਜੀ ਸ਼ਹੀਦਾਂ ਮਿਸਲ ਵਾਲਿਆਂ ਦੀ ਅਰਜ਼ ਬੇਨਤੀ ਸੁਣਕੇ ਸਿਆਲਕੋਟ ਵਿਚ ਪਹੁੰਚਕੇ ਉਹਨਾਂ ਦੀ ਸਹਾਇਤਾ ਕੀਤੀ ਸੀ।

ਗਿਆਨੀ ਜੀ ਦੀ ਜਾਣਕਾਰੀ ਵਾਸਤੇ ਪੰਥ ਪ੍ਰਕਾਸ਼ ਵਿਚ ਲਿਖੇ ਉਸ ਪ੍ਰਸੰਗ ਦੇ ਵੀ ਕੁਝ ਸ਼ਬਦ ਨਮੂਨੇ ਵਜੋਂ ਲਿਖੇ ਜਾਂਦੇ ਹਨ, ਜਿਸ ਦੇ ਅਨੁਸਾਰ ਇਕ ਵਾਰੀ ਸੰਮਤ ੧੮੫੭ ਵਿਚ ਦਿਲੀ ਦੇ ਨਾਜ਼ਮ ਨੇ ਸ਼ਾਹਜ਼ਾਦੇ ਗੌਹਰ ਅਲੀ ਨੂੰ ਨਾਲ ਲੈ ਕੇ ਸਿੰਘਾਂ ਦੇ ਕਬਜ਼ੇ ਹੇਠ ਆਏ ਇਲਾਕੇ ਮੁੜ ਤੋਂ ਹਥਿਆਉਣ ਵਾਸਤੇ ਪੰਜਾਬ ਵਿਚ ਹੱਲਾ ਕਰਨ ਦਾ ਪ੍ਰੋਗਰਾਮ ਬਣਾਇਆ ਸੀ ਤਾਂ ਉਸ ਵਕਤ ਇਨ੍ਹਾਂ ਜਰਵਾਣਿਆਂ ਵਲੋਂ ਹੱਲਾ ਬੋਲਣ ਦੀਆਂ ਕਨਸੋਆਂ ਸੁਣ ਕੇ ਪਟਿਆਲੇ ਦੇ ਰਾਜੇ (ਮਹਾਰਾਜਾ ਸਾਹਿਬ ਸਿੰਘ) ਨੂੰ ਇਸ ਕਰਕੇ ਬੜੀ ਚਿੰਤਾ ਹੋਈ ਕਿ ਉਹ ਲੜਾਈ ਆਦਿਕ ਕੰਮ ਦੇ ਚੰਗੇ ਮਾਹਿਰ ਨਹੀਂ ਸਨ। ਉਸ ਵਕਤ ਮਹਾਰਾਜਾ ਜੀ ਨੇ ਇਸ ਬਿਪਤ ਕਾਲ ਵਿਚ ਗੁਰੂ ਚਰਨਾਂ ਵਿਚ ਇਕ ਚਿਤ ਹੋ ਕੇ ਅਰਦਾਸ ਕੀਤੀ ਕਿ ਕਲਗੀਧਰ ਪਾਤਸ਼ਾਹ ਆਪਣੀ ਸ਼ਕਤੀ ਦੁਆਰਾ ਐਸੀ ਕਿਰਪਾ ਕਰੋ ਕਿ ਦੁਸ਼ਮਣ ਮੇਰੇ ਰਾਜ ਵੱਲ ਆਵੇ ਹੀ ਨਾ। ਮੇਰੇ ਉਪ੍ਰੋਕਤ ਲਿਖੇ ਭਾਵਾਂ ਦਾ ਵਰਨਣ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਲਿਖਿਆ ਹੋਇਆ ਹੈ। ਜਿਹਾ ਕਿ :—

ਕਬਿਤ—

ਫੇਰ ਸਤਵੰਜੇ ਸਾਲ ਹਿਰਸ ਵਿਸਾਲ ਕੂਦੀ,
ਦਿਹਲੀ ਕੇ ਆਜਮ ਬਜੀਰ ਕੋ ਪਛਾਨੀਏ।
ਸ਼ਹਾਜ਼ਾਦੇ ਗੋਹਰ ਅਲੀ ਕੋ ਲੀਨੇ ਸੰਗ ਨਿਜ,
ਕਾਦਰ ਗੁਲਾਮ ਚਢਯੋ ਸੈਨ ਲੈ ਮਹਾਨੀਏ।
ਸਿੰਘਨ ਤੇ ਮੁਲਕ ਛੜਾਵਨ ਕੀ ਧਖੀ ਮਨ,
ਛਾਉਨੀ ਸਰਹੰਦ ਕੀ ਥੀ ਜੇਤਕ ਸੁਹਾਨੀਏ।
ਕਾਹੂ ਸਿੰਘ ਕਰੀ ਨ ਲਗਾਈ ਅਗਵਾਈ ਗਏ,
ਸਭ ਹੀ ਪਲਾਈ ਛੋਰ ਨਿਜ ਰਾਜਧਾਨੀ ਏ। ੧।
ਲੂਟ ਮਾਰ ਪਾਰਕ ਉਜਾਰ ਬਹੁ ਸਿੰਘਨ ਕੋ,
ਉਤਰਯੋ ਵਜੀਰ ਜਾਇ ਸ਼ਹਿਰ ਸਨੌਰ ਹੈ।

ਪਰਯ ਤਬ ਫਿਕਰ ਅਧਿਕ ਪਟਲੇਸ੍ਵਰ ਕੋ,
ਗੁਰੂ ਕੋ ਮਨਾਯੋ ਹੋਇ ਇਕ ਚਿਤ ਗੌਰ ਹੈ।
ਤਬ ਲੌ ਬਘੇਲ ਸਿੰਘ ਗਯੋ ਹੁਤੋ ਦੁਆਬੇ ਬੀਚ,
ਸੁਨ ਕੇ ਹਵਾਲ ਸੋਈ ਆਯੋ ਇਤ ਦੌਰ ਹੈ।
ਲੀਨੇ ਪੰਥ ਖਾਲਸਾ ਬਿਸਾਲਮਾ ਮਿਲਾਏ ਸੰਗ,
ਸਤਿਲੁਜ ਤੇ ਅਬੂਰ ਭਯੋ ਭੂਰ ਰੌਰ ਹੈ।੨।
ਕਾਹੂ ਜਨ ਆਨ ਕੇ ਅਚਾਨਕੇ ਬਜੀਰ ਢਿਗ
ਸਭ ਹੀ ਕਹਯੋ ਚਢ ਆਯੋ ਧਾਇ ਤੁਮ ਪੇ ਸੁਸ਼ਾਬ ਹੈ।
ਖਾਲਸਾ ਉਤਾਲਸਾ ਕਹਿਰ ਸੰਗ,
ਪਕਰ ਜਕਰ ਮਾਰੇ ਤੋਹਿ ਦੈ ਅਜਾਬ ਹੈ।
ਆਜ ਸ਼ਬ ਖੂਨ ਕੈ ਬਦੂਨ ਕਰੇ ਟਰੇ ਨਾਹਿ,
ਸੁਨ ਕੈ ਵਜੀਰ ਹਵੈ ਤਾਗੀਰ ਮੈ ਸ਼ਤਾਬ ਹੈ।
**ਔਰ ਪਟਲੇਸ਼ਵਰ ਕੇ ਧਿਆਵਨੇ ਪੈ ਆਨ ਗੁਰ**
**ਐਸੋ ਭੈ ਦਿਖਾਯੋ ਭਏ ਮੁੰਸਲੇ ਬੇਤਾਬ ਹੈ।** ੩।
ਅਚਾਚੇਤ ਰੌਰ ਕਰ ਦੌਰ ਪਰੀ ਸ਼ਾਹੀ ਸੈਨ,
ਸ਼ਾਹਜ਼ਾਦੇ ਔ ਬਜੀਰ ਧਰੀ ਨਾਹਿ ਧੀਰ ਹੈ।
ਸਿੰਘ ਆਨ ਪਰੇ ਏਹੀ ਆਪਸ ਮੈ ਲਰੇ ਸਭ,
ਬਿਨ ਹੀ ਪਛਾਨ ਏਕ ਦੂਸਰੇ ਕੋ ਚੀਰ ਹੈ।
ਛੋਰ ਅਸਬਾਬ ਤੰਬੂ ਮੇਖਜ਼ੀਨੇ ਤੋਪ ਸਬ,
ਏਕ ਆਗੇ ਏਕ ਦੌਰਯੋ ਹੋਇਕੇ ਅਧੀਰ ਹੈ।
ਗਏ ਬਹੀਰ ਪਾਏ ਦਿਲੀ ਲੌ ਨ ਲਾਇ ਪਾਇ,
ਨਫੇ ਕੋ ਥੇ ਧਾਇ ਮੁਰੇ ਮੂਲ ਖੋਇ ਬੀਰ ਹੈ।

(ਵਿਸਥਾਰ ਵਾਸਤੇ ਵੇਖੋ ਦਸਮ ਗੁਰ ਦਰਸ਼ਨ ਪੰਨਾ ੪੦
ਕ੍ਰਿਤ ਸੰਤ ਤਰਨ ਸਿੰਘ ਵਹਿਮੀ)

ਅਰਥਾਤ—ਜਦੋਂ ਸ੍ਰੀ ਕਲਗੀਧਰ ਜੀ ਨੇ ਸ੍ਰੀ ਪਟਲੇਸ੍ਵਰ ਜੀ ਦੀ ਅਰਦਾਸ

ਪ੍ਰਵਾਨ ਕਰ ਕੇ ਆਪਣੇ ਅਲੌਕਿਕ ਢੰਗ ਦੁਆਰਾ ਉਸ ਦੀ ਸਹਾਇਤਾ ਕੀਤੀ ਉਸ ਵਕਤ ਸੰਮਤ ੧੮੭੭ ਸੀ।

ਉਪ੍ਰੋਕਤ ਦਿਤੇ ਗਏ (ਬਾਲਾ ਰਾਉ ਤੇ ਰੁਸਤਮ ਰਾਉ, ਹਰਸਰਨ ਜੀ ਰੰਗੋਲੀ, ਸ: ਨਥਾ ਸਿੰਘ ਜੀ ਸਿਆਲਕੋਟੀ, ਬਾਬਾ ਰਾਮ ਸਿੰਘ ਜੀ ਬੇਦੀ ਦੇ ਜਥੇ ਵਾਲੇ ਸਿੰਘ ਅਤੇ ਮਹਾਰਾਜਾ ਸਾਹਿਬ ਪਟਲੇਸ਼ਵਰ ਆਦਿਕ) ਉਦਾਹਰਨ ਅਜਿਹੇ ਹਨ, ਜਿਨ੍ਹਾਂ ਦਾ ਵਰਨਣ ਪੰਥ ਪ੍ਰਕਾਸ਼ ਆਦਿਕ ਹੋਰ ਤਵਾਰੀਖਾਂ ਵਿਚੋਂ ਵੀ ਮਿਲਦਾ ਹੈ, ਅਰ ਇਹ ਸਾਰੇ ਦੇ ਸਾਰੇ ਉਹ ਕਾਰਨਾਮੇ ਹਨ, ਜਿਨ੍ਹਾਂ ਵਿਚ ਸਾਹਿਬ ਸ੍ਰੀ ਕਲਗੀਧਰ ਜੀ ਦੀ ਹੋਂਦ ਦੇ ਖੁੱਲ੍ਹੇ ਸੰਕੇਤ ਮਿਲਦੇ ਹਨ ਜਦ ਕਿ ਇਹ ਸਾਰੇ ਹੀ ਸੰਕੇਤ ਮਹਾਨ ਗੂੜ੍ਹਤਾ (ਰਹੱਸਜ) ਵਾਲੇ ਹਨ। ਅਰ ਪੰਥ ਪ੍ਰਕਾਸ਼ ਦੇ ਕਰਤਾ ਨੇ ਏਥੇ ਗੁਰੂ ਜੀ ਦੇ ਕਿਸੇ ਕਲਪਤ ਨਾਮ (ਬਾਬਾ ਅਜਾਪਾਲ ਸਿੰਘ) ਨੂੰ ਵੀ ਨਹੀਂ ਵਰਤਿਆ ਤੇ ਸਗੋਂ ਨਿਰੋਲ ਤੇ ਨਿਰਸੰਸੇ ਦਸਮੇਸ਼ ਪਿਤਾ ਦੀ ਹੋਂਦ ਦੇ ਸੰਕੇਤ ਹੀ ਦਿਤੇ ਹੋਏ ਹਨ।

ਇਨ੍ਹਾਂ ਹਵਾਲਿਆਂ ਦੀ ਹੋਂਦ ਅਨੁਸਾਰ ਜਿਥੇ ਪੰਥ ਪ੍ਰਕਾਸ਼ ਆਦਿਕ ਗਰੰਥਾਂ ਦੁਆਰਾ ਸੰਕੇਤਕ ਤੌਰ ਤੇ ਇਹ ਪਤਾ ਲਗਦਾ ਹੈ ਕਿ ਗੁਰੂ ਕਲਗੀਧਰ ਸਾਹਿਬ ਸੰਮਤ ੧੭੬੫ ਤੋਂ ਬਾਦ ਆਮ ਸਿਖ ਸੰਗਤਾਂ ਵਲੋਂ ਅਗਿਆਤ ਰਹੇ, ਓਥ ਸਮੇਂ ਅਨੁਸਾਰ ਕੁਝ ਸੇਵਕਾਂ ਦੇ ਯਾਦ ਕਰਨ ਤੇ, ਸੰਮਤ ੧੮੬੯ ਤੱਕ ਆਪਣੀ ਨੀਤੀ ਤੇ ਸ਼ਕਤੀ ਨਾਲ ਹਰ ਲੋੜ ਵਾਲੀ ਜਗਾ ਉਤੇ ਪਹੁੰਚਕੇ ਸਹਾਇਤਾ ਵੀ ਕਰਦੇ ਰਹੇ। ਪਰ ਕਿਸੇ ਹਠਧਰਮੀ ਦਾ ਉਪ੍ਰੋਕਤ ਸੰਕੇਤਾਂ ਤੋਂ ਮੁਨਕਰ ਹੋਣਾ ਜਾਂ ਰਹਿਣਾ, ਇਕ ਵਖਰੀ ਗਲ ਹੈ?

ਉਹ ਸਾਰੀਆਂ ਗਲਾਂ ਜੋ ਬਾਦ ਵਿਚ ਸ: ਕਾਹਨ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ (ਅਪਣੇ ਬਜ਼ੁਰਗਾਂ ਵਲੋਂ ਕਲਪਤ ਕੀਤੇ ਨਾਮ ਬਾਬਾ ਅਜਾਪਾਲ ਸਿੰਘ ਜੀ) ਸਬੰਧ ਵਿਚ ਆਮ ਲੋਕਾਂ ਵਿਚ ਲੁਕਵੇਂ ਢੰਗ ਨਾਲ ਪ੍ਰਗਟ ਕੀਤੀਆਂ ਸਮਤ ੧੯੭੨-੭੩ ਦੀਆਂ ਹਨ। (ਜਦ ਕਿ ਸਤਿਗੁਰੂ ਬਾਲਕ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਇਕ ਸਿਖ ਸੈਨਕ ਦੇ ਰੂਪ ਵਿਚ ਸੰਮਤ ੧੮੯੮ ਨੂੰ ਹਜ਼ਰੋ ਜਾ ਕੇ ਮਿਲੇ, ਅਰ ਉਨ੍ਹਾਂ ਨੂੰ ਪੂਰਨ ਸਤਿਗੁਰੂ ਕਰ ਕੇ ਜਾਣਿਆ ਤੇ ਉਨ੍ਹਾਂ ਨੇ ਇਨ੍ਹਾਂ ਨੂੰ ਆਪਣਾ ਉਤ੍ਰਾਧਿਕਾਰੀ ਅਨੁਭਵ ਕਰਕੇ ਗੁਰੂ ਨਾਨਕ ਪ੍ਰੰਪਰਾ ਦੀ ਬਾਰ੍ਹਵੀਂ ਜਗਾ ਉਤੇ

ਸੁਸ਼ੋਭਿਤ ਹੋਣ ਦਾ ਹੁਕਮ ਕੀਤਾ । ਅਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਮਤ ੧੯੧੪ ਨੂੰ ਸ੍ਰੀ ਭੈਣੀ ਸਾਹਿਬ ਤੋਂ ਪੂਰੀ ਤਿਆਰੀ ਨਾਲ ਗੁਰਸਿਖੀ ਦਾ ਪ੍ਰਚਾਰ ਅਰੰਭਿਆ ਤੇ ਅਕਾਲ ਪੁਰਖ ਦੀ ਰਜ਼ਾ ਅਨੁਸਾਰ ਸੰਮਤ ੧੯੨੯ ਨੂੰ ਬਿਦੇਸ਼ਾਂ ਨੂੰ ਚਲੇ ਗਏ । ਉਸ ਵਕਤ ਤੋਂ ਲੈ ਕੇ ਸ੍ਰੀ ਗੁਰੂ ਹਰੀ ਸਿੰਘ ਜੀ ਦੀ ਛਤਰ ਛਾਇਆ ਹੇਠ ਸੰਤ ਖਾਲਸੇ ਦਾ ਪ੍ਰਚਾਰ ਬੰਦਸ਼ ਵਾਲੇ ਸਮੇਂ ਦੇ ਬਾਵਜੂਦ ਵੀ ਸੰਤਾਂ ਮਹੰਤਾਂ ਤੇ ਮਹਾਂ ਪੁਰਸ਼ਾਂ ਦੇ ਦੌਰਿਆਂ ਦੁਆਰਾ ਹੀ ਸੰਮਤ ੧੯੬੩ ਤੱਕ ਹੁੰਦਾ ਰਹਿਆ । ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਆਇਆ । ਸੰਮਤ ੧੯੭੬ ਨੂੰ ਵਰਨਾਂ ਦੇ ਹੋਲੇ ਸਮੇਂ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਵਿਚਾਰਾਂ ਅਧੀਨ ਨਾਮਧਾਰੀ ਸਾਹਿਤ ਪ੍ਰਕਾਸ਼ਨ ਦਾ ਸਵਾਲ ਪੈਦਾ ਹੋਇਆ । ਅਰ ਸੰਮਤ ੧੯੮੧-੮੨ ਨੂੰ ਲਾਹੌਰ ਵਿਚੋਂ ਸਤਿਜੁਗ ਅਖ਼ਬਾਰ ਚਾਲੂ ਕੀਤਾ ਗਿਆ ।

ਇਸ ਤੋਂ ਪਹਿਲਾਂ ਨਾਮਧਾਰੀ ਸਾਹਿਤ ਪ੍ਰਕਾਸ਼ਨ ਜਾਂ ਨਾਮਧਾਰੀ ਪੰਥ ਦਾ ਪ੍ਰਚਾਰ ਇਸ ਦੇ ਆਪਣੇ ਇਤਹਾਸ ਜਾਂ ਸਾਹਿਤ ਦੁਆਰਾ ਕਰਨ ਦਾ ਜਿਥੇ ਸਵਾਲ ਹੀ ਪੈਦਾ ਨਹੀਂ ਹੁੰਦਾ ਪਰ ਓਥੇ ਨਾਮਧਾਰੀ ਪੰਥ ਗੁਰਮਤ ਗੁਰੂ ਭਾਵਨਾ ਅਨੁਸਾਰ ਜਨਮ ਸਾਖੀ, ਭਾਈ ਬਾਲੇ ਵਾਲੀ, ਸੌ ਸਾਖੀ, ਗੁਰਿੰਡ ਨਾਮਾ, ਵਡ ਤੀਰਥ ਦੀ ਸਾਖੀ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਗੁਰ ਬਿਲਾਸ ਆਦਿਕ ਪੁਰਾਤਨ ਪੁਸਤਕਾਂ ਦੀਆਂ ਭਵਿਖਤ ਸਾਖੀਆਂ ਦੇ ਆਧਾਰ ਤੇ ਹੀ ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੀਤੇ ਹੁਕਮਾਂ ਨੂੰ (ਬਿਨਾਂ ਕਿਸੇ ਹੀਲ ਹੁਜਤ ਤੇ ਟੀਕਾਟਿਪਣੀ ਦੇ ਸਵੀਕਾਰ ਕਰਦਿਆ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ "ਗੁਪਤ ਗਿਆਰਵਾਂ ਖੇਲਸੀ ਕੋ ਇਕ ਪਾਵੈ ਪਾਰ" ਅਰ "ਰਾਮ ਸਿੰਘ ਮੇਰੋ ਹੋਇ ਨਾਮਾ, ਬਾਢੀ ਸੁਤ ਭੈਣੀ ਕੋ ਧਾਮਾਂ" ਆਦਿਕ ਮਹਾਂਵਾਕਾਂ ਅਨੁਸਾਰ) ਮੰਨਦਾ ਹੀ ਆ ਰਿਹਾ ਸੀ ।

ਪਾਠਕਾਂ ਦੀ ਗਿਆਤ ਵਾਸਤੇ ਏਥੇ ਇਹ ਗਲ ਵੀ ਦਸ ਦੇਣੀ ਜ਼ਰੂਰੀ ਹੈ ਕਿ ਨਾਮਧਾਰੀ ਪੰਥ ਵਲੋਂ ਗੁਰੂ ਗੋਬਿੰਦ ਸਿੰਘ ਜੀ ਦੀ ਅਲੋਪਤਾ, ਗੁਰੂ ਬਾਲਕ ਸਿਘ ਜੀ ਨੂੰ ਯਾਰਵਾਂ ਅਰ ਸਤਿਗੁਰੂ ਰਾਮ ਸਿਘ ਜੀ ਨੂੰ ਬਾਰਵਾਂ ਗੁਰੂ ਆਖਣ ਤੇ ਸਾਬਤ ਕਰਨ ਦੇ ਪਰਚਾਰ ਨੂੰ ਖ਼ਤਮ ਕਰਨ ਵਾਸਤੇ ਹੀ ਪ੍ਰੋ: ਗੁਰਮੁਖ ਸਿਘ ਤੇ ਗਿਆਨੀ ਦਿਤ ਸਿਘ ਆਦਿਕ ਅੰਗਰੇਜ਼ ਸਰਕਾਰ ਦੇ ਬੂਟ ਚਟੂ ਵਿਦਵਾਨਾਂ ਨੇ ਸਿੰਘ ਸਭਾ ਦੀ

ਨਿਯਮਾਵਲੀ ਵਿਚ ਧਾਰਾ ਨੰ: (੪) ਉਚੇਚੇ ਤੌਰ ਤੇ ਇਹ ਬਣਾਈ ਸੀ ਕਿ :—

"ਸੰਪ੍ਰਦਾਏ ਬਾਣੀ ਨੂੰ ਪ੍ਰਗਟ ਕਰਨਾ ਅਤੇ ਉਹਨਾ ਤਰੀਖੀ ਮਜ਼੍ਹਬੀ ਪੋਥੀਆਂ ਨੂੰ (ਜੈਸੇ ਜਨਮ ਸਾਖੀ ਅਤੇ ਗੁਰ ਪ੍ਰਨਾਲੀ ਆਦਿਕ ਜਿਨ੍ਹਾਂ ਵਿਚ ਕਿਸ ਤਰ੍ਹਾਂ ਦਾ ਕੁਛ ਸੰਸਾ ਹੈ, ਉਹਨਾਂ ਨੂੰ ਅਸਲੋ ਕਢਵਾਇਕੇ ਅਗਾ ਪਿਛਾ ਵੇਖ ਕੇ ਸ਼ੁੱਧ ਕਰਨਾ।"

(ਦੁਖ ਨਿਵਾਰਨ ਦਾ ਸਿੰਘ ਸਭਾ ਲਹਿਰ ਅੰਕ ਪੰਨਾ ੧੬)

ਮੇਰਾ ਉਪ੍ਰੋਕਤ ਉਦਾਹਰਨ ਢੋਂ ਇਹ ਦਸਣ ਦਾ ਮਨੋਰਥ ਹੈ ਕਿ ਜਿਥੇ ਨਾਮਧਾਰੀ ਪੰਥ ਸ਼ੁਰੂ ਤੋਂ ਲੈ ਕੇ ਸੰਮਤ ੧੯੮੧-੮੨ ਤੱਕ ਆਪਣਾ ਕੋਈ ਸਾਹਿਤਕ ਪ੍ਰਚਾਰ ਸਰਕਾਰੀ ਪਾਬੰਦੀਆਂ ਦੇ ਅਧੀਨ ਸ਼ੁਰੂ ਹੀ ਨਹੀਂ ਸੀ ਕਰ ਸਕਿਆ ਉਥੇ ਸੰਮਤ ੧੯੩੦ ਤੋਂ ਛੇਤੀ ਹੀ ਗਿਆਨੀ ਦਿਤ ਸਿਘ ਤੇ ਪ੍ਰੋਫੈਸਰ ਗੁਰਮੁਖ ਸਿੰਘ ਨੇ ਆਪਣੇ ਕੁਝ ਸਾਥੀਆਂ ਸਮੇਤ ਸਰਕਾਰੀ ਮੱਦਦ ਨਾਲ ਉਪ੍ਰੋਕਤ ਪੁਰਾਤਨ ਗਰੰਥਾਂ ਵਿਚੋਂ ਉਹ ਸਾਰੇ ਪ੍ਰਸੰਗ ਤੇ ਸ਼ਬਦ ਬਦਲ ਦਿਤੇ, ਜਿਨ੍ਹਾਂ ਦੇ ਆਧਾਰ ਤੇ ਨਾਮਧਾਰੀ ਪ੍ਰਚਾਰਕ ਆਮ ਲੋਕਾਂ ਵਿਚ ਗੁਰੂ ਨਾਨਕ ਪ੍ਰੰਪਰਾ ਤੇ ਗੁਰੂ ਦਸ਼ਮੇਸ਼ ਜੀ ਦੀ ਰਹਿਤ ਮਰਯਾਦਾ ਦਾ ਪ੍ਰਚਾਰ ਕਰਿਆ ਕਰਦੇ ਸਨ। ਹੋਰ ਤੇ ਹੋਰ ਇਸ ਖ਼ਾਲਸਾ ਦੀਵਾਨ ਨੇ ਬਾਵਾ ਨਿਹਾਲ ਸਿਘ (ਭੱਲੇ) ਹਰਗੋਬਿੰਦਪੁਰੀ ਦਾ ਇਕ ਇਤਿਹਾਸ "ਖੁਰਸੀਦ ਖਾਲਸਾ ਉਰਦੂ" ਲਿਖਣ ਤੇ (ਜਿਸ ਵਿਚ ਉਸ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਸਾਰਾ ਹਾਲ ਲਿਖਿਆ ਸੀ) ਉਤਨਾ ਚਿਰ ਬਾਈਕਾਟ ਕਰੀ ਰਖਿਆ, ਜਿਤਨਾ ਚਿਰ ਉਸ ਕੋਲੋਂ ਇਕ ਅਗਰੇਜ਼ ਡਿਪਟੀ ਕਮਿਸ਼ਨਰ ਦੁਆਰਾ ਬਹੁਤ ਸਾਰੀਆਂ ਧਮਕੀਆਂ ਤੇ ਲਾਲਚ ਦਿਵਾਕੇ ਉਸ ਇਤਿਹਾਸ ਵਿਚੋਂ ਸਤਿਗੁਰੂ ਰਾਮ ਸਿਘ ਜੀ ਵਾਲਾ ਬਾਬ ਪੂਰੀ ਤਰ੍ਹਾਂ ਕਢਵਾ ਨ ਲਿਆ। (ਪਾਠਕਾਂ ਨੂੰ ਯਾਦ ਹੋਣਾ ਚਾਹੀਦਾ ਹੈ ਕਿ ਸਿੰਘ ਸਭਾ ਸ਼ਤਾਬਦੀ ਦੇ ਆਰਟੀਕਲਾਂ ਵਿਚ ਇਸ ਬਾਬਤ ਸਾਰੇ ਸਬੂਤ ਦਿਤੇ ਗਏ ਸਨ।)

ਪਰ ਕੁਦਰਤ ਨੂੰ ਏਵੇਂ ਹੀ ਮਨਜ਼ੂਰ ਸੀ, ਜਿਥੇ ਇਹ ਇਤਹਾਸ ਵਿਗਾੜੂ ਕਮੇਟੀ ਸਣੇ ਸ: ਬਹਾਦਰ ਕਾਨ੍ਹ ਸਿੰਘ ਨਾਭਾ ਪੁਰਾਤਨ ਇਤਿਹਾਸਾਂ ਵਿਚੋਂ ਗੁਰੂ ਪ੍ਰਣਾਲੀ ਤੇ ਸੀ ਦਸਮੇਸ਼ ਦੀ ਅਲੋਪਤਾ ਦੇ ਸ਼ਬਦ ਮੇਸਦੇ ਜਾਂ ਅਦਲ ਬਦਲ ਕਰਦੇ

ਰਹੇ, ਉਥੇ ਰਬੀ ਪ੍ਰੇਰਨਾ ਅਨੁਸਾਰ ਭਾਈ ਸਾਹਿਬ ਭਾਈ ਕਾਹਨ ਸਿਘ ਨੇ ਪੰਜਾਬੀ ਭੈਣ ਵਿਚ ਸੰਮਤ ੧੯੭੩-੭੪ ਦੇ ਦਿਨਾਂ ਵਿਚ "ਇਤਹਾਸ ਦਾ ਅਣਲਿਖਿਆ ਪਤਰਾ" ਉਹ ਮਜ਼ਮੂਨ ਪ੍ਰਕਾਸ਼ਤ ਕਰਵਾ ਦਿਤਾ, ਜਿਸ ਨਾਲ ਨਾਮਧਾਰੀ ਪੰਥ ਦੇ ਪ੍ਰਚਾਰ ਨੂੰ ਪਰਗਟ ਕਰਨ ਵਾਲੀ ਇਕ ਉਹ ਸ਼ਹਾਦਤ ਆ ਗਈ, ਜਿਸ ਨੂੰ ਕੋਈ ਦੁਨੀਆਂ ਭਰ ਦਾ ਚੀਫ਼ ਜਸਟਿਸ ਵੀ ਨਹੀਂ ਕੱਟ ਸਕਦਾ, ਕਿਉਂਕਿ ਉਹ ਬਿਆਨ ਉਸ ਆਦਮੀ ਦੇ ਆਪਣੇ ਹਥੀਂ ਲਿਖੇ ਹੋਏ ਸਨ, ਜਿਸ ਨੇ ਸ੍ਰੀ ਗੁਰੂ—ਸਿੰਘ ਸਾਹਿਬ ਦੇ ਨਾਮ ਹੇਠ ਸ੍ਰੀ ਕਲਗੀਧਰ ਜੀ ਦੀ ਹਜ਼ੂਰੀ ਵਿਚ ਰਹਿਕੇ ੪ ਸਾਲ ਸਵਾ ਕੀਤੀ, ਅਪਣੇ ਨੇਤਰਾਂ ਨਾਲ ਸਾਹਿਬਾਂ ਦਾ ਵੱਖੀ ਵਾਲਾ ਘਾਉ ਵੇਖਿਆ ਤੇ ਅਖੀਰ ਜੋਤੀ ਜੋਤ ਸਮਾਉਣ ਵੇਲੇ ਉਸ ਜ਼ਖਮ ਨਾਲ ਹੰਦਿ ਦਿਹਾਂਤ ਦਾ ਸਾਰਾ ਹਾਲ ਬਾਦ ਵਿਚ ਵਿਸਥਾਰ ਸਹਿਤ ਕਲਮ ਬੰਦ ਕੀਤਾ ।

ਪਾਠਕ ਪਿਛੇ ਪੜ੍ਹ ਆਏ ਹਨ ਕਿ ਸ: ਕਾਹਨ ਸਿੰਘ ਜੀ ਕੋਲੋਂ ਕੁਦਰਤੀ ਹੋਏ ਇਸ ਸਚਾਈ ਭਰੇ ਸਾਹਿਤਕ ਪੁਰਸ਼ਾਰਥ ਤੋਂ ਜਿਥੇ ਨਾਮਧਾਰੀ ਵਿਦਵਾਨਾਂ ਦੀ ਖੋਜ ਵਿਚ ਹੋਰ ਵਾਧਾ ਹੋ ਗਿਆ ਅਤੇ ਆਪਣਾ ਸਾਹਿਤ ਪ੍ਰਕਾਸ਼ਤ ਕਰਨ ਸਮੇਂ ਪੁਰਾਤਨ ਗਰੰਥਾਂ ਦੇ ਹਵਾਲਿਆਂ ਨਾਲ ਇਸ ਲੇਖ ਦੀ ਵੀ ਵਰਤੋਂ ਕਰਨੀ ਸ਼ੁਰੂ ਕਰ ਦਿਤੀ ਤਾਂ ਫਿਰ ਉਸ ਵਕਤ ਦੇ ਰਾਜ ਭਗਤ ਤੇ ਤੰਗ ਨਜ਼ਰ ਵਾਲੇ ਵਿਦਵਾਨ ਸਿੰਘ ਸਭੀਆਂ ਨੇ ਸ: ਕਾਹਨ ਸਿਘ ਜੀ ਉਤੇ ਵੀ ਮੁੜ ਉਹੋ ਦਬਾਓ ਪਾਇਆ, ਜਿਹੜਾ ਇਹਨਾਂ ਨੇ ਪਹਿਲਾਂ ਬਾਵਾ ਨਿਹਾਲ ਸਿਘ ਜੀ ਉਤੇ ਪਾਇਆ ਸੀ, ਭਾਵੇਂ ਪਹਿਲਾਂ ਭਾਈ ਸਾਹਿਬ ਆਪਣੇ ਸਟੈਂਡ ਤੇ ਕੁਝ ਕਿਰ ਅੜੇ ਰਹੇ, ਪਰ ਅਖੀਰ ਨੂੰ ਲਾਇਲਪੁਰ ਲਿਜਾਕੇ ਇਹਨਾਂ ਪਾਸੋਂ ਇਕ ਉਹ ਤਰਦੀਦੀ ਬਿਆਨ ਦਿਵਾਇਆ ਗਿਆ, ਜਿਸ ਨੂੰ ਅੱਜ ਕਲ ਜਥੇਦਾਰ ਪ੍ਰਤਾਪ ਸਿਘ ਜੀ ਤੇ ਉਹਨਾਂ ਦੇ ਕੁਝ ਸਾਥੀ ਦਜਕੇ ਆਪਣੇ ਝੂਠੇ ਪ੍ਰਾਪੇਗੰਡੇ ਦਾ ਬੁੱਤਾ ਸਾਰਦੇ ਰਹਿੰਦੇ ਸਨ । ਹਾਲਾਂਕਿ ਦਾਦੇ ਦੀ ਲਿਖੀ ਲਿਖਤ ਬਾਬਤ ਕਿਸ ਪੋਤਰੇ ਵਲੋਂ ੭੨-੭੩ ਸਾਲ ਤੋਂ ਬਾਦ ਕੀਤੀ ਤਰਦੀਦ ਵਿਧਾਨਕ ਤੌਰ ਤੇ ਕੋਈ ਕੀਮਤ ਹੀ ਨਹੀਂ ਰਖਦੀ ?

**ਬਾਬੇ ਸਰੂਪ ਸਿੰਘ ਜੀ ਵਾਲੀ ਨੋਟ ਬੁਕ :—**

ਸਮਾਂ ਪਾ ਕੇ ਜਦ ਸ: ਕਾਹਨ ਸਿਘ ਜੀ ਅਕਾਲ ਚਲਾਣਾ ਕਰ ਗਏ ਤਾਂ ਸਤਿਗੁਰੂ ਪ੍ਰਤਾਪ ਸਿਘ ਜੀ ਨੇ ਸਰਦਾਰ ਜੀ ਦੇ ਸਯੋਗ ਸਪੁੱਤਰ ਸ੍ਰੀ ਭਗਵੰਤ ਸਿਘ

"ਹਰੀ" ਪਾਸੋਂ ਉਸ ਨੋਟ ਬੁੱਕ ਨੂੰ ਲੈ ਕੇ ਆਪ ਪੜ੍ਹਿਆ ਅਰ ਏਸ ਹੀ ਵਕਤ ਸੰਤ ਤਰਨ ਸਿਘ ਜੀ ਵਹਿਮੀ ਨੇ ਉਸ ਦਾ ਉਤਾਰਾ ਆਪਣੇ ਅੱਖਰਾਂ ਵਿਚ ਕਰ ਲਿਆ। ੧੦-੧੨ ਸਾਲ ਹੋਏ ਜਦ ਇਹ ਕਾਪੀ ਸੀ ਵਹਿਮੀ ਜੀ ਤੋਂ ਲੈ ਕੇ ਮੈਂ ਵੀ ਪੜ੍ਹੀ। ਭਾਵੇਂ ਮੈਂ ਤੇ ਵਹਿਮੀ ਜੀ ਚਾਹੁੰਦੇ ਸਾਂ ਕਿ ਇਸ ਕਾਪੀ ਨੂੰ ਪ੍ਰਕਾਸ਼ਤ ਕਰਵਾ ਦਿਤਾ ਜਾਵੇ ਪਰ "ਹਰੀ" ਜੀ ਨੂੰ ਪੁੱਛਣ ਤੋਂ ਸੰਗਦਿਆਂ ਅਸੀਂ ਇਹ ਕੰਮ ਨ ਕਰ ਸਕੇ। ਪਰ ਜਿਸ ਕੰਮ ਨੂੰ ਕੁਦਰਤ ਨੇ ਰੌਸ਼ਨ ਕਰਨਾ ਹੋਵੇ, ਉਸ ਨੂੰ ਕੌਣ ਰੋਕ ਸਕਦਾ ਹੈ। ਅਕਾਲ ਪੁਰਖ ਨੇ ਉਸ ਨੋਟ ਬੁਕ ਨੂੰ ਅਸਲੀ ਰੂਪ ਵਿਚ ਪ੍ਰਕਾਸ਼ਤ ਕਰਨ ਦੀ ਪ੍ਰੇਰਨਾ ਸ: ਠਾਕੁਰ ਸਿੰਘ ਜੀ ਕੰਵਲ ਨਾਭਾ ਵਾਲਿਆਂ ਨੂੰ ਦਿਤੀ। ਉਹਨਾਂ ਨੇ ਭਾਵੇਂ ਕਿਸੇ ਵੀ ਨੁਕਤਾ ਨਿਗਾਹ ਨਾਲ ਇਹ ਪੁਰਸ਼ਾਰਥ ਕੀਤਾ, ਉਹ ਨੋਟ ਬੁਕ ਫਗਵਾੜੇ ਦੇ ਸਪਤਾਹਿਕ ਅਖ਼ਬਾਰ "ਕੌਮੀ ਸੰਦੇਸ਼" ਵਿਚ "ਬਾਬਾ ਨਰਾਇਣ ਸਿੰਘ ਜੀ ਦੀ ਹਥ ਲਿਖਤ ਪੁਸਤਕ" ਲੜੀਵਾਰ ਲੇਖ ਦੇ ਰੂਪ ਵਿਚ ਪ੍ਰਕਾਸ਼ਤ ਕਰ ਦਿਤੀ ਹੈ।

ਇਸ ਗਲ ਵਿਚ ਕੋਈ ਸ਼ੱਕ ਨਹੀਂ ਕਿ ਸ੍ਰੀ ਕੰਵਲ ਜੀ ਨੇ ਇਹ ਸਾਰਾ ਯਤਨ ਨਾਮਧਾਰੀ ਸਿਧਾਂਤ ਦਾ ਖੰਡਨ ਕਰਨ ਵਾਸਤੇ ਹੀ ਕੀਤਾ ਹੈ। ਜਿਸ ਦਾ ਸਬੂਤ ਸਾਰੀ ਨੋਟ ਬੁਕ ਉਸ ਕਾਪੀ ਦੇ ਅਨੁਸਾਰ ਛਪਵਾ ਕੇ ਬਾਦ ਵਿਚ ਹੁਣ ਉਸ ਕਾਪੀ ਦੀ ਲਿਖਤ ਤੇ ਆਪਣੇ ਵਲੋਂ ਟੀਕਾ ਟਿਪਣੀਆਂ ਵਾਲੇ ਲੇਖ ਲੜੀ ਤੋਂ ਚੰਗੀ ਤਰ੍ਹਾਂ ਮਿਲ ਜਾਂਦਾ ਹੈ। ਪਰ ਇਹਨਾਂ ਦੇ ਇਸ ਪੁਰਸ਼ਾਰਥ ਨਾਲ ਇਹ ਗਲ ਆਮ ਲੋਕਾਂ ਦੇ ਸਾਹਮਣੇ ਤੇ ਪ੍ਰੈਸ ਵਿਚ ਪ੍ਰਗਟ ਹੋ ਕੇ ਆ ਗਈ ਹੈ ਕਿ ਸ੍ਰੀ ਕਲਗੀਧਰ ਨੰਦੇੜ ਵਿਚ ਸਚਮੁਚ ਹੀ ਜੋਤੀ ਜੋਤ ਨਹੀਂ ਸਨ ਸਮਾਏ ਤੇ ਸਗੋਂ ਜੇਠ ਸੁਦੀ ੫ ਸਮਤ ੧੮੬੯ ਨੂੰ ਹੀ ਨਾਭੇ ਵਿਚ ਗੁਰਪੁਰੀ ਸਿਧਾਰੇ ਸਨ।

ਇਸ ਨੋਟ ਬੁਕ ਤੋਂ ਪਹਿਲਾਂ ਜਿਥੇ ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਗੁਰ ਬਿਲਾਸ ਤੇ ਕਲਗੀਧਰ ਚਮਤਕਾਰ ਆਦਿਕ ਗਰੰਥਾਂ ਤੋਂ ਸ੍ਰੀ ਦਸਮੇਸ਼ ਪਿਤਾ ਦੇ (ਕਤਕ ਸੁਦੀ ਸਤਮ ੧੭੬੫ ਨੂੰ) ਅਲੋਪ ਹੋਣ ਤੋਂ ਬਾਦ ਲੱਕੜਾਂ ਚੁਗਣ ਵਾਲੇ ਸਿਖ ਜਾਂ ਉਦਾਸੀ ਸਾਧਾਂ ਨੂੰ ਮਿਲਣ, ਰੁਸਤਮ ਰਾਇ ਬਾਲਾ ਰਾਇ ਨੂੰ ਪੂਨੇ ਸਤਾਰੇ ਦੇ ਕਿਲੇ ਵਿਚੋਂ ਕਢਣ, ਅਥਵਾ ਮਾਖਿਜ ਤਵਾਰੀਖ ਸਿਖਾਂ (ਜਿਸ ਦਾ ਸੰਪਾਦਨ ਡਾ: ਗੰਡਾ ਸਿੰਘ ਨੇ ਕੀਤਾ ਹੋਇਆ ਹੈ ਅਰ ਜਿਸ ਦਾ ਪੂਰਾ ਵੇਰਵਾ ਦਿਤਾ ਜਾ ਚੁਕਾ ਹੈ) ਵਿਚੋਂ

ਮੁਢਲੇ ਸੰਕੇਤ ਮਿਲਦੇ ਸਨ, ਓਥੇ ਸ: ਕੰਵਲ ਜੀ ਦੀ ਕਿਰਪਾ ਨਾਲ ਗੁਰੂ ਸਾਹਿਬਾਂ ਦੇ ਜੋਤੀ ਜੋਤ ਸਮਾਉਣ ਦਾ ਅਖੀਰਲਾ ਸਾਰਾ ਹਾਲ (ਵੱਖੀ ਦੇ ਘਾਉ ਵਾਲੇ ਸਬੂਤ ਸਮੇਤ ਆਮ ਲੋਕਾਂ ਦੇ ਸਾਹਮਣੇ ਕੌਮੀ ਸੰਦੇਸ ਦੇ ਲੇਖ ਦੁਆਰਾ ਆ ਗਿਆ ਹੈ।

ਅਰ ਇਸ ਤਰ੍ਹਾਂ ਸੰਮਤ ੧੭੬੫ ਤੋਂ ਸੰਮਤ ੧੯੬੯ ਤੱਕ ਸ੍ਰੀ ਕਲਗੀਧਰ ਪਾਤਸ਼ਾਹ ਦਾ ਸਾਰਾ ਅਲੌਕਿਕ ਇਤਹਾਸ, ਕੜਾ ਕੁੰਡਲ ਨਿਆਏ ਦੀ ਤਰ੍ਹਾਂ ਇਤ-ਹਾਸਿਕ ਰੂਪ ਵਿਚ ਆਮ ਸਾਹਿਤਕਾਰਾਂ ਤੇ ਇਤਹਾਸਕ ਲਿਖਾਰੀਆਂ ਦੇ ਸਾਹਮਣੇ ਹੈ।

ਜਿਹੜਾ ਕੰਮ ਕੰਵਲ ਜੀ ਨੇ ਕੀਤਾ ਹੈ ਸ਼ਾਇਦ ਨਾਮਧਾਰੀ ਸਾਹਿਤਕਾਰ ਨਾ ਹੀ ਕਰ ਸਕਦੇ। ਅਰ ਰਹੀ ਗਲ ਗੁਰੂ ਜੀ ਦੇ ੧੦੪ ਵਰਿਹਾਂ ਵਿਚ ਕ੍ਰਮ ਵਾਰ ਕੀਤੇ ਸਾਰੇ ਕਾਰਨਾਮਿਆਂ ਦੇ ਵੇਰਵੇ ਦੀ, ਇਹ ਇਕ ਉਹ ਕ੍ਰਿਆ ਹੈ, ਜਿਸ ਨੂੰ ਆਪ ਗੁਰੂ ਸਾਹਿਬ ਬਿਲਕੁਲ ਗੁਪਤ ਰਖਣਾ ਚਾਹੁੰਦੇ ਸਨ, ਅਰ ਸਗੋਂ ਜਿਸ ਦੇ ਵਾਸਤੇ ਗੁਰੂ ਜੀ ਨੇ ਨੰਦੇੜ ਵਾਲਾ ਸਾਰਾ ਸਾਂਗ ਵਰਤਾਇਆ ਸੀ ? ਜੇਕਰ ਬਾਦ ਵਿਚ ਸ਼ਰ੍ਹਾ ਆਮ ਉਸ ਨੂੰ ਜ਼ਾਹਰ ਕੀਤਾ ਜਾਂਦਾ ਤਾਂ ਸਿਖ ਰਾਜ ਸਥਾਪਨ ਕਰਨ ਦਾ ਸਾਰਾ ਪ੍ਰੋਗਰਾਮ ਹੀ ਫੇਅਲ ਹੋ ਜਾਂਦਾ ਸੀ। ਕਿਉਂਕਿ ' ਗੁਰੂ ਰਾਜ'' ਤੇ ''ਸਿਖ ਰਾਜ'' ਦੇ ਅਸੂਲਾਂ ਦਾ ਆਪਸ ਵਿਚ ਦਿਨ ਰਾਤ ਦਾ ਅੰਤਰਾ ਸੀ। ਹਾਂ ! ਸਿਖ ਰਾਜ ਨੂੰ ਸ਼ਕਤੀਸ਼ਾਲੀ ਬਨਉਣ ਵਾਸਤੇ ਗੁਰੂ ਜੀ ਕਿਤੇ ਨ ਕਿਤੇ ਗੁਪਤ ਢੰਗ ਨਾਲ ਸਹਾਇਤਾ ਕਰਦੇ ਰਹੇ, ਜਿਸ ਦੇ ਸੰਕੇਤ ਕੁਝ ਇਤਹਾਸਕਾਰਾਂ ਦੀਆਂ ਲਿਖਤਾਂ ਵਿਚੋਂ ਮਿਲਦੇ ਹਨ ਪਰ ਇਹ ਸੰਕੇਤ ਵੀ ਪੁਰਾਣੇ ਸਿਖ ਇਤਹਾਸਕਾਰਾਂ ਦੀ ਨਿਜੀ ਖੋਜ ਤੇ ਹੀ ਆਧਾਰਤ ਹਨ। ਹੋ ਸਕਦਾ ਸੀ ਕਿ ਇਹਨਾਂ ਇਤਹਾਸਕਾਰਾਂ ਤੋਂ ਬਾਦ ਕੋਈ ਹੋਰ ਖੋਜੀ ਵੀ ਖੋਜ ਦੀ ਭਾਵਨਾ ਨਾਲ ਪੁਛ ਪੜਤਾਲ ਕਰਦੇ ਰਹਿੰਦੇ ਤਾਂ ਕੁਝ ਹੋਰ ਤੱਥ ਮਿਲ ਜਾਂਦੇ, ਪਰ ਜਦੋਂ ਗੁਰੂ ਜੀ ਨੇ ਨਦੇੜ ਵਿਚੋਂ ਨਿਕਲਣ ਸਮੇਂ ਕੌਤਕ ਹੀ ਅਜਿਹੇ ਕੀਤੇ ਸਨ, ਜੋ ਆਮ ਲੋਕਾਂ ਨੂੰ ਹਨੇਰੇ ਵਿਚ ਰਖਣ ਦੇ ਹੀ ਪ੍ਰਤੀਕ ਰਹਿਣ ਤਾਂ ਕਿਸੇ ਖਾਸ ਖੋਜੀ ਤੋਂ ਬਗੈਰ ਇਹ ਖੋਜ ਫਿਰ ਕਿਸ ਨੇ ਕਰਨੀ ਸੀ ? ਇਹੋ ਵਜਾ ਸੀ ਕਿ ਗੁਰੂ ਜੀ ਦਾ ਇਤਨਾ ਵੱਡਾ ਉਹ ਜੀਵਨ ਇਤਹਾਸ ਧਰਤੀ ਤੇ ਆਕਾਸ਼ ਦੀ ਚੁੱਪ ਵਿਚ ਹੀ ਛਿਪਿਆ ਰਿਹਾ।

ਬਾਬਾ ਸਰੂਪ ਸਿੰਘ ਜੀ ਨੇ ਸਮਤ ੧੯੧੨ ਤੋਂ ਲੈ ਕੇ ਗੁਰੂ ਜੀ ਦੇ ਕੁਝ

ਜੀਵਨ ਤੱਥ ਇਕਠੇ ਕੀਤੇ, ਉਹ ਵੀ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਦ ਹੀ ਕੀਤੇ ਸਨ ਕਿਉਂਕਿ ਬਾਬਾ ਜੀ ਦੇ ਕਥਨ ਅਨੁਸਾਰ ਗੁਰੂ ਜੀ ਬਾਬਤ ਕੁਝ ਲਿਖਣ ਦੀ ਹਜ਼ੂਰੀ ਸੇਵਕਾਂ ਨੂੰ ਸਖ਼ਤ ਮਨਾਹੀ ਸੀ।

ਪਰੰਤੂ ਬਾਦ ਵਿਚ ਬਾਬਾ ਸਰੂਪ ਸਿੰਘ ਜੀ ਨੇ ਆਪਣੇ ਨੋਟ ਬੁਕ ਵਿਚ ਜੋ ਕੁਝ ਲਿਖਿਆ, ਉਸ ਦੇ ਨਾਲ ਪੁਰਾਤਨ ਇਤਹਾਸਕਾਰਾਂ ਦੇ ਉਪਰੋਕਤ ਲਿਖੇ ਸੰਕੇਤਾਂ ਵਾਲੇ ਪ੍ਰਸੰਗਾਂ ਦੇ ਅਰੰਭਕ ਕੁੰਡੇ ਨਾਲ ਦੂਸਰਾ ਆਖਰੀ ਸੰਕੇਤਕ ਕੁੰਡਾ ਸੁਭਾਵਿਕ ਤੌਰ ਤੇ ਹੀ ਵਜੂਦ ਵਿਚ ਆਇਆ ਸਮਝਿਆ ਜਾ ਸਕਦਾ ਹੈ। ਅਰ ਇਸ ਪਰਕਾਰ ਨਦੇੜ ਤੋਂ ਨਾਭੇ ਤੱਕ ਦਾ ਸਾਰਾ ਦਸਮੇਸ਼ ਦੇ ਚੋਜਾਂ ਭਰਿਆ ਜੀਵਨ ਇਤਹਾਸ ਉਤੇ ਲਿਖੇ ਪੁਰਾਤਨ ਇਤਹਾਸਾਂ ਦੇ ਪ੍ਰਸੰਗਾਂ ਤੇ ਨੋਟ ਬੁਕ ਦੇ ਆਧਾਰ ਤੇ ਬਾਬਾ ਸਰੂਪ ਸਿੰਘ ਜੀ ਦੇ ਅਖੀਂ ਵੇਖੇ ਕਰਤਵਾਂ ਅਨੁਸਾਰ ਸ੍ਰੀ ਕਲਗੀਧਰ ਜੀ ਦਾ "ਸਾਰਾ ਗੁਪਤ ਇਤਹਾਸ" ਰੂਪ ਕੜਾਹਿਆ ਦੋਹਾਂ ਕੁੰਡਿਆਂ ਅੰਦਰ ਸਮਝ ਲੈਣਾ ਆਮ ਖੋਜੀਆਂ ਨੂੰ ਕੋਈ ਮੁਸ਼ਕਲ ਨਹੀਂ ਹੋਵੇਗਾ। ਨਿਜੀ ਤੌਰ ਤੇ ਮੈਂ ਸ: ਠਾਕਰ ਸਿੰਘ ਜੀ ਕੰਵਲ ਨਾਭੇ ਵਾਲਿਆਂ ਦੇ ਇਸ ਪੁਰਸ਼ਾਰਥ ਦਾ ਬਹੁਤ ਪ੍ਰਸੰਸਕ ਹਾਂ, ਅਰ ਬੜਾ ਚੰਗਾ ਹੋਵੇ ਜੇ ਗਿਆਨੀ ਪ੍ਰਤਾਪ ਸਿੰਘ ਜੀ ਵੀ ਇਹਨਾਂ ਦੀ ਕੀਤੀ ਮਿਹਨਤ ਨੂੰ ਆਪਣੇ ਸ਼ਬਦਾਂ ਵਿਚ ਮਾਨਤਾ ਦੇ ਦੇਣ।

ਇਸ ਤਰ੍ਹਾਂ ਜਿਹੜਾ ਦੂਸਰਾ ਸਵਾਲ ਜਥੇਦਾਰ ਜੀ ਨੇ ਕਰ ਕੇ ਨਾਮਧਾਰੀਆਂ ਤੇ ਫਤਵਾ ਲਾਇਆ ਹੋਇਆ ਹੈ ਕਿ ਇਹਨਾਂ ਕੋਲ ਇਸ ਗਲ ਦਾ ਕੋਈ ਉੱਤਰ ਨਹੀਂ ਕਿ :—

> ਜਦ ਬਾਬਾ ਅਜਾਪਾਲ ਸਿੰਘ ਜੀ ਨਾਭੇ ਵਿਚ ਸਨ, ਉਸ ਵਕਤ ਪੰਜਾਬ ਵਿਚ ਬਾਰਾਂ ਮਿਸਲਾਂ ਦਾ ਰਾਜ ਹੋਇਆ। ਉਸ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਛੁਪ ਕੇ ਰਹਿਣ ਦੀ ਕੀ ਲੋੜ ਸੀ? ਨਾਮਧਾਰੀ ਲੇਖਕ ਝੂਠੋ ਝੂਠ ਝੁਤਾਵਲ ਸੌ ਦੀ ਵਰਤੋਂ ਕਰਦੇ ਹਨ, ਪਰ ਉਸ ਤੇ ਜਨਤਾ ਨੇ ਕੋਈ ਭਰੋਸਾ ਨਹੀਂ ਕਰਨਾ।

(ਗਿਆਨ ਅੰਮ੍ਰਿਤ ਜੁਲਾਈ ੧੯੭੧)

ਚੰਗਾ ਤਾਂ ਇਹ ਹੈ ਕਿ ਉਪ੍ਰੋਕਤ ਸਵਾਲ ਦਾ ਜਵਾਬ ਆਪਣੇ ਹਮ-ਖਿਆਲੀ

ਲੇਖਕ ਸ: ਠਾਕਰ ਸਿੰਘ ਜੀ ਕੰਵਲ ਦੇ ਕੌਮੀ ਸੰਦੇਸ਼ ਵਿਚ ਲਿਖੇ 'ਬਾਬਾ ਨਰੈਣ ਸਿੰਘ ਦੀ ਹਥ ਲਿਖਤ ਪੁਸਤਕ ਵਾਲੇ ਲੇਖ ਨੂੰ ਆਪ ਹੀ ਬੜੇ ਪ੍ਰੇਮ ਨਾਲ ਪੜ੍ਹ ਲੈਣ ਕਿ ਬਾਬਾ ਸਰੂਪ ਸਿੰਘ ਜੀ ਦੀ ਲਿਖਤ ਅਨੁਸਾਰ ਉਸ ਹਾਲਤ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਤੇ ਜੀਂਦ, ਪਟਿਆਲਾ, ਨਾਭਾ ਆਦਿਕ ਦੇ ਵਕਤੀ ਰਾਜਿਆਂ ਦਾ ਕਿਵੇਂ ਸੰਪਰਕ ਬਣਿਆ ਰਹਿਆ। ਇਸ ਜਾਣਕਾਰੀ ਦਾ ਅਰੰਭ ੬ ਨਵੰਬਰ ਸਨ ੧੯੭੧ ਦੇ ਕੌਮੀ ਸਦੇਸ਼ ਵਿਚੋਂ ਹੇਠ ਲਿਖੇ ਸ਼ਬਦਾਂ ਦੁਆਰਾ ਹੁੰਦਾ ਹੈ। ਜਿਹਾ ਕਿ :—

ਸ੍ਰੀ ੧੧੦੫ ਬਾਬਾ ਅਜਾਪਾਲ ਸਿੰਘ ਦਾ

ਕੁਛ ਜੀਵਨ ਚਰਿਤਰ

ਭਾਦਰੇ ਦਾ ਪ੍ਰਸੰਗ

ਸ੍ਰੀ ਮਾਨ ਕ੍ਰਿਪਾ ਸਾਗਰ ਬਾਬਾ ਅਜਾਪਾਲ ਸਿੰਘ ਸਾਹਿਬ ਦਖਣ ਦੇ ਸਵਾਰ ਹੋ ਕੇ ਭਾਦਰਾ ਸ਼ਹਿਰ ਮੇ ਆਨ ਕਰ ਬਿਰਾਜੇ (ਇਹ ਸ਼ਹਿਰ ਥਲੀਮੇ ਹੈ) ਜਦ ਰਹਿੰਦਿਆਂ ਨੂੰ ਕੁਝ ਸਮਾ ਹੋ ਗਿਆ ਤਾਂ ਭਾਦਰੇ ਸ਼ਹਿਰ ਮੈ ਬਰਾਗੀਆਂ ਦੀ ਜਮਾਤ ਆ ਕੇ ਉਤਰੀ (ਪਹਿਲੇ ਬੈਰਾਗੀ ਸ਼ਸਤਰ ਰਖਿਆ ਕਰਦੇ ਸੀ) ਭਾਦਰੇ ਦਾ ਜੋ ਰਾਣਾ ਸੀ ਉਸ ਦਾ ਭਾਈ ਬੈਰਾਗੀਆਂ ਦੀ ਸੇਵਾ ਕਰਨ ਲਗਿਆ। ਜਦ ਕੁਛ ਸਮਾ ਹੋਇਆ ਤਾਂ ਰਾਣੇ ਦੇ ਭਾਈ ਨੇ ਬੈਰਾਗੀਆਂ ਪਾਸ ਬੇਨਤੀ ਕੀਤੀ ਕਿ ਮੇਰਾ ਭਾਈ ਰਈਸ ਹੋ ਗਿਆ ਹੈ। ਜੇ ਆਪ ਮੇਰੀ ਮੱਦਦ ਕਰੋ ਤਾਂ ਰਾਣੇ ਨੂੰ ਕਿਲੇ ਵਿਚੋਂ ਕੱਢ ਦੇਈਏ। ਆਪਣਾ ਕਬਜ਼ਾ ਕਰ ਲਈਏ, ਜੋ ਕਿਲੇ ਵਿਚੋਂ ਧਨ ਪਦਾਰਥ ਮਿਲੂਗਾ ਅੱਧਾ ਆਪ ਦੀ ਭੇਟਾ ਕਰ ਦੇਊਂਗਾ। ਇਹ ਬਾਤ ਸੁਣ ਕੇ ਅਰ ਲਾਲਚ ਦੇ ਵਸ ਹੋ ਕੇ ਬੈਰਾਗੀਆਂ ਨੇ ਕਿਹਾ, ਅਸੀਂ ਸਭ ਤਰ੍ਹਾਂ ਤੇਰੀ ਮੱਦਦ ਕਰਨ ਨੂੰ ਤਿਆਰ ਹਾਂ। ਜਦ ਚੰਗਾ ਸਮਾਂ ਮਿਲੇ ਉਸ ਵਕਤ ਕਹਿਣਾ। ਸਭ ਤਿਆਰ ਹੋ ਕੇ ਜੰਗ ਕਰਾਂਗੇ।                ਆਦਿਕ

ਇਸ ਪਰਸੰਗ ਤੋਂ ਲੈ ਕੇ ਅੱਗੇ ਬਾਬਾ ਸਰੂਪ ਸਿੰਘ ਜੀ ਨੇ ਆਪਣੇ ਵਲੋਂ ਕ੍ਰਮਵਾਰ ਗੁਰੂ ਜੀ ਦੇ ਜੋ ਪ੍ਰਸੰਗ ਲਿਖੇ ਹੋਏ ਸਨ, ਇਸ ਲੇਖ ਲੜੀ ਵਿਚ ਕੰਵਲ ਜੀ

ਨੇ ਲਿਖੇ ਹਨ । ਇਹਨਾਂ ਵਿਚ ਹੀ ਜੀਂਦ, ਪਟਿਆਲੇ ਤੇ ਨਾਭੇ ਆਦਿਕ ਥਾਵਾਂ ਤੇ ਗੁਰੂ ਜੀ ਦਾ ਸਮੇਂ ਸਮੇਂ ਜਾਣਾ ਤੇ ਸਥਾਨਕ ਰਾਜਿਆਂ ਵਲੋਂ ਇਹਨਾਂ ਦੀ ਸੇਵਾ ਪੂਰੀ ਭਾਵਨਾ ਨਾਲ ਕਰਨ ਦੇ ਬਹੁਤ ਸਾਰੇ ਪ੍ਰਸੰਗ ਲਿਖੇ ਹਨ । ਜਿਨ੍ਹਾਂ ਦੇ ਹੈਡਿੰਗ ਇਸ ਪ੍ਰਕਾਰ ਹਨ :—

ਮਹਾਰਾਜ ਜੀਂਦ ਆਏ

ਮਹਾਰਾਜ ਪਟਿਆਲੇ ਆਏ

(ਕੌਮੀ ਸੰਦੇਸ਼ ੧੩ ਨਵੰਬਰ ੧੯੭੧)

ਮਹਾਰਾਜ ਨਾਭੇ ਆਏ

ਮਹਾਰਾਜ ਹਮੀਰ ਸਿੰਘ ਜੀ ਮਿਲੇ ਤੇ ਮਕਾਨ ਬਣਾਇਆ ।

(ਕੌਮੀ ਸੰਦੇਸ਼ ੨੫ ਨਵੰਬਰ ੧੯੭੧)

ਲੇਖ ਬ੍ਰਿਧੀ ਨੂੰ ਮੁਖ ਰਖਦਿਆਂ ਮੈਂ ਏਥੇ ੩-੪ ਹੈਡਿੰਗ ਕੇਵਲ ਗਿਆਨੀ ਜੀ ਦੀ ਜਾਣਕਾਰੀ ਵਾਸਤੇ ਹੀ ਲਿਖੇ ਹਨ । ਵੈਸੇ ਇਹਨਾਂ ਹੈਡਿੰਗਾਂ ਨੂੰ ਜਾਂ ਇਹਨਾਂ ਹੇਠ ਪ੍ਰਕਾਸ਼ਤ ਹੋਈ ਜਾਣਕਾਰੀ ਪੜ੍ਹ ਕੇ ਗਿਆਨੀ ਜੀ ਨੂੰ ਗੁਰੂ ਜੀ ਦੇ ਸਿਖ ਰਾਜਿਆਂ ਦੇ ਸੰਪਰਕ ਹੋਣ ਵਾਲੇ ਸਵਾਲ ਵਿਚ ਆਪਣੇ ਆਪ ਨੂੰ ਝੂਠਾ ਤਾਂ ਜ਼ਰੂਰ ਸਵੀਕਾਰ ਕਰ ਲੈਣਾ ਚਾਹੀਦਾ ਹੈ, ਪਰ ਜੇ ਉਹ ਆਪਣੀ ਕਠੋਰਤਾ ਤੇ ਹਠਧਰਮੀ ਕਰਕੇ ਝੂਠਾ ਹੋਣਾ ਗੁਨਾਹ ਸਮਝਦੇ ਹੋਣ ਤਾਂ ਇਸ ਦਾ ਕੋਈ ਇਲਾਜ ਨਹੀਂ । ਅੱਗੇ ਆਈ ਮਹਾਰਾਜ ਰਣਜੀਤ ਸਿੰਘ ਜੀ ਦੀ ਬਾਬਤ ਗਲ :—

ਇਸ ਦਾ ਉਦਾਹਰਨ ਕੌਮੀ ਸੰਦੇਸ਼ ੨੨ ਤੇ ੨੩ ਜਨਵਰੀ ੧੯੭੨ ਦੇ ਪਰਚਿਆਂ ਵਿਚੋਂ ਵਿਸਥਾਰ ਪੂਰਵਿਕ ਪੜ੍ਹਣ ਤੇ ਚੰਗੀ ਤਰ੍ਹਾਂ ਮਿਲ ਸਕਦਾ ਹੈ ਅਤੇ ਮੈਂ ਇਸ ਸਬੰਧੀ ਨੋਟ ਬੁਕ ਦੀ ਟੂਕ ਪਹਿਲਾਂ ਦੇ ਆਇਆ ਹਾਂ ।

**ਬਾਣੀ ਗੁਰੂ ਦੇ ਸਿਧਾਂਤ ਬਾਰੇ :—**

ਆਸ ਹੈ ਗਿਆਨੀ ਜੀ ਨੂੰ ਉਨ੍ਹਾਂ ਦੋ ਗਲਾ ਦਾ ਉਤਰ ਤਸਲੀ ਨਾਲ ਮਿਲ ਗਿਆ ਹੋਵੇਗਾ, ਜਿਨ੍ਹਾਂ ਦਾ ਉਹਨਾਂ ਨੇ ਨਾਮਧਾਰੀਆਂ ਪਾਸੋਂ ਉੱਤਰ ਨਾ ਮਿਲਣ ਦੀ ਸੰਭਾਵਨਾ ਦਾ ਤੌਖਲਾ ਪਰਗਟ ਕੀਤਾ ਸੀ । ਪਰ ਜੇ ਕੋਈ ਕਸਰ ਰਹਿ ਗਈ ਹੋਵੇ

ਤਾਂ ਉਹ ਮੇਰੇ ਦਿਤੇ ਉੱਤਰਾਂ ਦਾ ਉੱਤਰ ਦੇਣ। ਫਿਰ ਉਹਨਾਂ ਦੀ ਹੋਰ ਤਸਲੀ ਕੀਤੀ ਜਾਵੇਗੀ।

ਇਸ ਤੋਂ ਅੱਗੇ ਜਥੇਦਾਰ ਆਪਣੇ ਗ਼ਲਤ ਪ੍ਰਾਪੇਗੰਡੇ ਵਿਚ ਅਰਸ਼ਾਦ ਫ਼ੁਰਮਾਉਂਦੇ ਹਨ, ਕਿ :—

> "ਬਾਕੀ ਰਹੀ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਗਦੀ ਦੇਣ ਦੀ ਗਲ।
> ਬਾਣੀ ਗੁਰੂ ਦਾ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ
> ਪਾਤਸ਼ਾਹ ਤੀਕ ਇਕ ਰਸ ਮੰਨਿਆ ਗਿਆ ਹੈ।"

(ਗਿਆਨ ਅੰਮ੍ਰਿਤ ਜੁਲਾਈ ੧੯੭੧)

ਗਿਆਨੀ ਜੀ ਨੇ ਉਪ੍ਰੋਕਤ ਬੰਦ ਲਿਖ ਕੇ ਆਪਣੇ ਗਲ ਇਕ ਅਜਿਹੀ ਕੜਿਕੀ ਪਾ ਲਈ ਹੈ, ਜਿਸ ਵਿਚੋਂ ਇਹਨਾਂ ਦਾ ਛੁਟਕਾਰਾ ਹੋਣਾ ਅਸੰਭਵ ਸਾਬਤ ਹੋਵੇਗਾ ?

ਇਹਨਾਂ ਲਿਖਿਆ ਹੈ ਕਿ ਬਾਣੀ ਗੁਰੂ ਦਾ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਦਸਮ ਪਾਤਸ਼ਾਹ ਜੀ ਤੱਕ ਇਕ ਰਸ ਮੰਨਿਆਂ ਗਿਆ ਹੈ।

ਕੋਈ ਸਿਆਣਾ ਬੰਦਾ ਇਹਨਾਂ ਨੂੰ ਪੁਛੇ ਕਿ ਜੇਕਰ ਬਾਣੀ ਗੁਰੂ ਦਾ ਸਿਧਾਂਤ ਸ੍ਰੀ ਗੁਰੂ ਨਾਨਕ ਤੋਂ ਹੀ ਇਕ ਰਸ ਮੰਨਿਆ ਗਿਆ ਸੀ, ਪਰ ਜਦ ਜਪੁਜੀ ਸਾਹਿਬ ਦੀ ਬਾਣੀ ਦੁਆਰਾ ੧ਓ ਤੋਂ ਚਲ ਕੇ ਆਖਰੀ ਪਉੜੀ ਵਿਚ ਇਹ ਸ਼ਬਦ ਉਚਾਰਨ ਕਰ ਕੇ ਅੰਕਿਤ ਕਰ ਦਿਤੇ ਸਨ ਕਿ :—

> ਜਿਨ ਕਉ ਨਦਰ ਕਰਮਿ ਤਿਨ ਕਾਰੁ।
> ਨਾਨਕ ਨਦਰੀ ਨਦਰ ਨਿਹਾਲ।

ਅਥਵਾ—"ਪਵਣ ਗੁਰੂ ਪਾਣੀ ਪਿਤਾ...ਕੇਤੀ ਛੁਟੀ ਨਾਲ" ਵਾਲਾ ਸਲੋਕ ਜਾਂ "ਸਬਦ ਗੁਰੂ ਸੁਰਤਿ ਧੁਨ ਚੇਲਾ" ਆਦਿਕ ਸ਼ਬਦ ਅੰਕਿਤ ਕਰ ਦਿਤੇ ਸਨ, ਅਰ ਸਮੁਚੇ ਤੌਰ ਤੇ (ਬਿਨਾਂ ਕਿਸੇ ਦੇਸ ਸਮਾਜ ਜਾਂ ਵਿਅਕਤੀ ਭੇਦ ਤੋਂ) ਸਭ ਮਾਨਵ ਵਾਦ ਵਾਸਤੇ ਉਪ੍ਰੋਕਤ ਤਰ੍ਹਾਂ ਦੀ ਸਾਂਝੀ ਬਾਣੀ ਬਣਾ ਦਿਤੀ ਸੀ ਤਾਂ ਫਿਰ ਗੁਰੂ ਜੀ ਨੂੰ ਸਾਰੇ ਸੰਸਾਰ ਦਾ ਦੌਰਾ ਕਰਨ ਦੀ ਕੀ ਲੋੜ ਸੀ ? ਆਪੇ ਜਿਉਂ ਜਿਉਂ ਲੋਕ ਹਿਰਦੇ ਸ਼ੁੱਧ ਨਾਲ ਇਹ ਲਿਖੀ ਹੋਈ ਗੁਰੂ ਬਾਣੀ ਪੜ੍ਹਦੇ, ਤਿਉਂ ਤਿਉਂ ਉਹਨਾਂ ਦਾ ਅਧਾਰ

ਹੋਈ ਜਾਂਦਾ। ਸਗੋਂ ਗੁਰੂ ਜੀ ਨੇ ਆਮ ਲੋਕਾਂ ਨੂੰ ਸੰਬੋਧਨ ਕਰਦਿਆਂ ਅਜਿਹੇ ਸ਼ਬਦ ਕਿਉਂ ਲਿਖੇ ਕਿ :—

ਭਾਈ ਰੇ ਗੁਰ ਬਿਨ ਗਿਆਨੁ ਨ ਹੋਇ।
ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ।

(ਸ੍ਰੀ ਰਾਗ ਮ: ੧)

ਬਿਨ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗਰ ਕਿਨੈ ਨ ਪਾਇਆ।
ਸਤਿਗੁਰ ਵਿਚ ਆਪ ਰਖਿਓਨੁ ਕਰਿ ਪ੍ਰਗਟ ਆਖਿ ਸੁਣਾਇਆ।
ਸਤਿਗੁਰ ਜੇਵਡ ਦਾਤਾ ਕੋ ਨਹੀ ਸਭ ਸੁਣਿਅਹੁ ਲੋਕ ਸਬਾਇਆ।

ਆਦਿਕ (ਆਸਾ ਦੀ ਵਾਰ ਮ: ੧)

ਭਾਵੇਂ ਦੂਸਰੇ ਇਤਹਾਸਾਂ ਦੇ ਲਿਖਣ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੀਆਂ ਕੀਤੀਆਂ ਗੋਸ਼ਟੀਆਂ ਵਿਚ ਵਖ ਵਖ ਥਾਵਾਂ ਉਤੇ ਜਾ ਕੇ ਬਹੁਤ ਜ਼ਿਆਦਾ ਬਾਣੀ ਉਚਾਰਨ ਕੀਤੀ ਤੇ ਲਿਖਵਾਈ, ਪਰ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਆਦਿ ਗਰੰਥ ਸਾਹਿਬ ਵਿਚ ਆਪ ਦੇ ੯੭੩ ਸਬਦ ਤੇ ਸਲੋਕ ਅੰਕਿਤ ਕੀਤੇ। ਜੇ-ਇਤਹਾਸਾਂ ਵਿਚ ਲਿਖੀ ਬਾਣੀ ਨੂੰ ਵੱਖਰਾ ਵੀ ਰਖਿਆ ਜਾਵੇ ਤਾਂ ਵੀ ੯੭੩ ਸ਼ਬਦ ਸਲੋਕਾਂ ਦੀ ਗਿਣਤੀ ਕਾਫ਼ੀ ਹੁੰਦੀ ਹੈ। ਇਤਨੀ ਗੁਰੂ ਬਾਣੀ ਦੇ ਉਚਾਰਨ ਅਰ ਅੰਕਿਤ ਕਰਨ ਦੇ ਬਾਵਜੂਦ ਗੁਰੂ ਜੀ ਦੇ ਆਪਣੇ ਅੰਤ ਸਮੇਂ ਆਪਣੇ ਥਾਂ ਵਿਅਕਤੀ-ਗਤ ਗੁਰੂ ਥਾਪਣ ਵਾਸਤੇ ਆਪਣੇ ਪੁਤਰਾਂ ਤੇ ਸੇਵਕਾਂ ਦੀ ਪ੍ਰੀਖਯਾ ਕਰਨ ਵਾਸਤੇ ਧਾਣਕ ਰੂਪ ਵਾਲਾ ਸਾਂਗ ਕਿਉਂ ਧਾਰਨ ਕੀਤਾ ? ਅਰ ਇਸ ਕਠਨ ਪ੍ਰੀਖਯਾ ਵਿਚੋਂ ਕੇਵਲ ਇਕੋ ਵਿਅਕਤੀ (ਭਾਈ ਲਹਿਣੇ) ਨੂੰ ਹੀ ਠੀਕ ਸਮਝਕੇ ਗੁਰਗਦੀ ਕਿਉਂ ਦਿਤੀ। ਕੀ ਗੁਰੂ ਅੰਗਦ ਦੇਵ ਜੀ ਨੂੰ ਸਿਖ ਆਪਣਾ ਦੂਸਰਾ ਸਤਿਗੁਰੂ ਨਹੀਂ ਮੰਨਦੇ ? ਅਰ ਜੇ ਮੰਨਦੇ ਹਨ ਤਾਂ "ਬਾਣੀ ਗੁਰੂ ਦਾ ਸਿਧਾਂਤ" ਗੁਰੂ ਨਾਨਕ ਜੀ ਤੋਂ ਕਿਵੇਂ ਇਕ ਰਸ ਪ੍ਰਚਲਤ ਹੋਇਆ ? ਕੀ ! ਇਸ ਗਲ ਦਾ ਉੱਤਰ ਗਿਆਨੀ ਜੀ ਦੇਣ ਦੀ ਕ੍ਰਿਪਾ ਕਰਨਗੇ ?

## ਸ੍ਰੀ ਗੁਰੂ ਅੰਗਦ ਦੇਵ ਜੀ :—

ਸ੍ਰੀ ਗੁਰੂ ਨਾਨਕ ਪ੍ਰੰਪਰਾ ਦੇ ਦੂਸਰੇ ਗੁਰੂ ਸਤਿਗੁਰੂ ਅੰਗਦ ਦੇਵ ਜੀ ਅਸ-ਥਾਪਨ ਹੋਏ। ਜਿਥੇ ਇਹਨਾਂ ਨੇ ਵੀ ਸਮੇਂ ਅਨੁਸਾਰ ਕੁਝ ਆਪਣੀ ਬਾਣੀ ਰਚਿਤ

ਕੀਤੀ, ਓਥੇ ਬੜੇ ਜ਼ੋਰਦਾਰ ਸ਼ਬਦਾਂ ਦੁਆਰਾ ਸਭ ਸਿਆਣਿਆਂ ਨੂੰ ਸੰਬੋਧਨ ਕਰਦਿਆਂ ਲਿਖਿਆ ਕਿ :—

ਜੇ ਸਉ ਚੰਦਾ ਉਗਵਹਿ ਸੂਰਜ ਚੜੇ ਹਜਾਰ ।
ਏਤੇ ਚਾਨਣ ਹੁੰਦਿਆਂ ਗੁਰ ਬਿਨੁ ਘੋਰ ਅੰਧਾਰ ।

ਆਦਿਕ (ਮ: ੨)

ਜੇਕਰ ਗੁਰੂ ਬਾਣੀ ਦਾ ਸਿਧਾਂਤ ਹੀ ਵਿਅਕਤੀਗਤ ਗੁਰੂ ਦੀ ਲੋੜ ਨੂੰ ਪੂਰਾ ਕਰ ਸਕਦਾ ਸੀ ਤਾਂ ਗੁਰੂ ਨਾਨਕ ਬਾਣੀ ਦੇ ਨਾਲ ਦੂਜੇ ਗੁਰੂ ਜੀ ਨੇ ਵੀ ੬੧-੬੨ ਸਲੋਕ ਬਾਣੀ ਦੇ ਉਚਾਰੇ ਤੇ ਅੰਕਿਤ ਕਰਵਾਏ ਸਨ, ਫਿਰ ਇਹਨਾਂ ਨੇ ਆਪਣੇ ਤੋਂ ਬਾਦ ਵਿਅਕਤੀਗਤ ਸਤਿਗੁਰੂ ਦੀ ਸਾਜਨਾਂ ਦੇ ਸਬੰਧ ਵਿਚ ਆਪਣੇ ਪੁੱਤਰਾਂ ਤੇ ਸੰਗਤ ਤੋਂ ਵਖਰੇ ਸ੍ਰੀ ਅਮਰ ਦਾਸ ਤੋਂ ੭੦ ਵਰਿਹਾਂ ਦੀ ਉਮਰ ਤੋਂ ਲੈ ਕੇ ੮੨ ਸਾਲਾਂ ਤੱਕ (੧੨ ਸਾਲ) ਕਠਨ ਤੋਂ ਕਠਨ ਸੇਵਾ ਕਿਉਂ ਕਰਵਾਉਂਦੇ ਰਹੇ । ਅਰ ਆਪਣੇ ਤੋਂ ਬਾਦ ਇਹਨਾਂ ਨੂੰ ਗੁਰ ਗਦੀ ਤੇ ਬੈਠਾਲਕੇ ਪੰਜ ਪੈਸੇ ਨਲੀਏਰ ਮੱਥਾ ਕਿਉਂ ਟੇਕਿਆ ?

## ਸ੍ਰੀ ਗੁਰੂ ਅਮਰ ਦਾਸ ਜੀ :—

ਗੁਰੂ ਅਮਰ ਦਾਸ ਜੀ ਨੇ ਗੁਰ ਗਦੀ ਤੇ ਸ਼ੁਸ਼ੋਭਿਤ ਹੋ ਕੇ ਗੁਰੂ ਭਗਤੀ ਦੇ ਸਬੰਧ ਵਿਚ ਜਿਥੇ ਇਤਆਦਿਕ ਬਾਣੀ ਉਚਾਰੀ ਕਿ :—

ਬਿਨੁ ਗੁਰ ਮਹਲੁ ਨ ਪਾਈਐ ਨਾਮ ਨ ਪਰਾਪਤਿ ਹੋਇ ।
ਐਸਾ ਸਤਿਗੁਰ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ।

(ਸ੍ਰੀ ਰਾਗ ਮ: ੩ ਘਰੁ ੧)

ਓਥੇ ਗੁਰੂ ਬਾਣੀ ਦੇ ਸਬੰਧ ਵਿਚ ਵੀ ਸਿਖਾਂ ਨੂੰ ਬੜੇ ਜ਼ੋਰਦਾਰ ਸ਼ਬਦਾਂ ਨਾਲ ਸੰਬੋਧਨ ਕੀਤਾ ਕਿ :—

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ।
ਬਾਣੀ ਤਾਂ ਗਾਵਹੁ ਗੁਰੂ ਕੇਰੀ ਬਾਣੀਆਂ ਸਿਰਿ ਬਾਣੀ ।

(ਅਨੰਦ ਸਾਹਿਬ)

ਗੁਰੂ ਬਾਣੀ ਨੂੰ ਇਤਨੀ ਮਹਾਨਤਾ ਦੇਣ ਵਾਲੇ ਸਤਿਗੁਰੂ ਜੀ ਨੇ ਬਾਵਜੂਦ

ਪਹਿਲੇ ਗੁਰੂਆਂ ਦੀ ਬਾਣੀ ਵਿਚ ੯੦੭ ਹੋਰ ਸ਼ਬਦ ਸਲੋਕ ਸ਼ਾਮਿਲ ਕਰਨ ਦੇ ਸੰਗਤ ਤੋਂ ਇਲਾਵਾ ਆਪਣੇ ਵਡੇ ਸਪੁਤ੍ਰ ਸ੍ਰੀ ਮੋਹਰੀ ਨੂੰ ਉਚੇਚੇ ਤੌਰ ਤੇ ਸ੍ਰੀ ਗੁਰੂ ਰਾਮ ਦਾਸ ਦੀ ਪੈਰੀਂ (ਵਿਅਕਤੀਗਤ ਗੁਰੂ ਦੇ ਅਨੁਸਾਰ ਰਹਿਣ ਦੇ ਸਿਧਾਂਤ ਨਾਲ) ਕਿਉਂ ਪਵਾਇਆ ? ਜਿਹਾ ਕਿ :—

ਸਤਿਗੁਰ ਪੁਰਖ ਜਿ ਬੋਲਿਆ,<br>
ਗੁਰ ਸਿਖਾਂਮਨਿ ਲਈ ਰਜਾਇ ਜੀਉ ।<br>
ਮੋਹਰੀ ਪੁਤ ਸਨਮੁਖੁ ਹੋਇਆ<br>
ਰਾਮਦਾਸੈ ਪੈਰੀ ਪਾਇ ਜੀਉ ।

(ਰਾਮਕਲੀ ਸਦ)

ਗੁਰੂ ਅਮਰ ਦਾਸ ਜੀ ਨੂੰ ਇਤਨੀ ਬਾਣੀ ਦੇ ਹੁੰਦਿਆਂ ਇੰਜ ਕਰਨਾ ਕਿਉਂ ਜਰੂਰੀ ਸੀ ?

ਕੀ ! ਏਸੇ ਪਰੰਪਰਾ ਨੂੰ ਹੀ ਬਾਣੀ ਗੁਰੂ ਦਾ ਇਕ ਸਿਧਾਂਤ ਦਸਿਆ ਜਾਂਦਾ ਹੈ ?

ਸ੍ਰੀ ਗੁਰੂ ਰਾਮ ਦਾਸ ਜੀ :—

ਸ੍ਰੀ ਗੁਰੂ ਰਾਮ ਦਾਸ ਜੀ ਨੇ ਵੀ ਜਿਥੇ ਵਿਅਕਤੀਗਤ ਗੁਰੂ ਦੀ ਪ੍ਰੇਰਨ ਵਾਸਤੇ ਇਤ ਆਦਿਕ ਬਹੁਤ ਸਾਰੀ ਬਾਣੀ ਦਾ ਉਚਾਰਨ ਕੀਤਾ ਕਿ:—

ਸੰਤ ਸੁਨਹੁ ੨ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ ।<br>
ਜੇਆਤਮ ਕਉਸੁਖੁ ੨ ਨਿਤਲੋੜਉ ਤਾ ਸਤਿਗੁਰ ਸਰਨ ਪਵੀਜੈ ।

(ਕਲਿਆਣ ਅਸਟਪਦੀਆ ਮ: ੪ ਆਦਿਕ)

ਉਥੇ ਗੁਰੂ ਬਾਣੀ ਦੀ ਮਹਾਨਤਾ ਦੇ ਸਬੰਧ ਵਿਚ ਵੀ ਉਚਾਰਿਆ ਤੇ ਲਿਖਿਆ ਕਿ:—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਅੰਮ੍ਰਿਤ ਸਾਰੇ<br>
ਗੁਰੂ ਬਾਣੀ ਕਹੇ ਸੇਵਕ ਜਨ ਮਾਨੈਪ੍ਰਤਖਿ ਗੁਰੂ ਨਿਸਤਾਰੇ ।

(ਨਟ ਨਰਾਇਣ ਮ: ੪)

ਭਾਵੇਂ ਇਸ ਸਲੋਕ ਦੇ ਅਰਥ ਹੋਰ ਵੀ ਹਨ ਪਰ ਬਾਣੀ ਨੂੰ ਗੁਰੂ ਆਖਣ

ਵਾਲੇ ਸਜਣ ਇਹਨਾਂ ਸ਼ਬਦਾਂ ਦੀ ਬਾਣੀ ਦੇ ਗੁਰੂ ਸਾਬਤ ਕਰਨ ਵਾਲੇ ਸਿਧਾਂਤ ਦੀ ਪੁਸ਼ਟੀ ਵਾਸਤੇ ਬਹੁਤ ਜਿਆਦਾ ਵਰਤੋਂ ਆਮ ਤੌਰ ਤੇ ਕਰਦੇ ਰਹਿੰਦੇ ਹਨ ।

ਬਾਣੀ ਰਚਨ ਦੇ ਸਿਲਸਲੇ ਵਿਚ ਹਜ਼ੂਰ ਨੇ ਪਹਿਲੇ ਗੁਰੂਆਂ ਵਾਂਗ ੬੭੯ ਸ਼ਬਦ ਆਪ ਵੀ ਉਚਾਰਨ ਕੀਤੇ ਤੇ ਲਿਖਵਾਏ ਪਰ ਵਿਅਕਤੀ ਗੁਰੂ ਦੇ ਸਿਧਾਂਤ ਨੂੰ ਮੁਖ ਰਖਦਿਆਂ ਆਪ ਜੀ ਨੇ ਆਪਣੀ ਪਰਖ ਅਨੁਸਾਰ ਗੁਰੂ ਗਦੀ ਵਾਸਤੇ ਜੋ ਚੋਣ ਕੀਤੀ, ਉਸਨੇ ਉਹਨਾਂ ਦੇ ਆਗਿਆਕਾਰੀ ਤੇ ਸ਼ਾਂਤੀ ਦੇ ਸਾਗਰ ਛੋਟੇ ਸਪੁਤ੍ਰ ਨੂੰ ਸਾਰੀ ਉਮਰ ਵਾਸਤੇ ਮੁਸੀਬਤਾਂ ਤੇ ਕਠਿਨਾਈਆਂ ਰੂਪੀ ਸੂਲਾਂ ਦੀ ਸੇਜਾਂ ਉਤੇ ਬਿਠਾਲੀ ਰਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅੰਤਮ ਸਮਾਂ ਵੀ ਤਤੀਆਂ ਤਵੀਆਂ, ਤਤੀਆਂ ਰੇਤਾਂ, ਅਰ ਉਬਲਦੀਆਂ ਦੇਗਾਂ ਦੀ ਵਰਤੋਂ ਕਰਨ ਦੇ ਵਾਤਾਵਰਨ ਵਿਚ ਹੀ ਹੋਇਆ ਹਾਲਾਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪ੍ਰਿਥੀ ਚੰਦ ਵਲੋਂ ਵਿਰੋਧਤਾ ਦਾ ਮੁਢ ਸਤਿਗਰ ਰਾਮਦਾਸ ਜੀ ਦੀ ਹਜ਼ੂਰੀ ਵਿਚ ਹੀ ਬੱਝ ਗਿਆ ਹੋਇਆ ਸੀ ਤੇ ਗੁਰੂ ਜੀ ਅਪਨੇ ਅਨੁਭਵ ਦੁਆਰਾ ਪ੍ਰਿਥੀ ਚੰਦ ਦੀਆਂ ਅਗਲੀਆਂ ਵਧੀਕੀਆਂ ਤੇ ਅਰਜਨ ਦੇਵ ਜੀ ਦੀ ਸਹਿਨ ਸ਼ੀਲਤਾ ਨੂੰ ਵੀ ਚੰਗੀ ਤਰਾਂ ਜਾਣ ਗਏ ਹੋਏ ਸਨ ।

ਕੀ ਬਾਣੀ ਗੁਰੂ ਗੁਰੂ ਹੈ ਬਾਣੀ ਦਾ ਉਚਾਰਨ ਵਾਲੇ ਚੌਥੇ ਪਾਤਸ਼ਾਹ ਦਾ ਆਪਣੇ ਛੋਟੇ ਤੇ ਆਗਿਆਕਾਰੀ ਸਪੁਤਰ ਨਾਲ ਕੋਈ ਪੂਰਬਲੇ ਜਨਮ ਦਾ ਵੈਰ ਸੀ, ਜਿਸਦੇ ਕਾਰਨ ਉਨਾਂ ਨੇ ਬਾਣੀ ਗੁਰੂ ਦੇ ਸਿਧਾਂਤ ਨੂੰ ਨਜ਼ਰ ਅੰਦਾਜ ਕਰਕੇ ਵਿਅ-ਕਤੀਗਤ ਗੁਰੂ ਦੇ ਰੂਪ ਵਿਚ ਆਪਣੇ ਗੁਰਗਦੀ ਉਤੇ (ਵਡੇ ਪੁਤਰ ਨੂੰ ਪਿਛਾਂਹ ਹਟਾ ਕੇ) ਛੋਟੇ ਪੁਤਰ (ਸ੍ਰੀ ਗੁਰੂ ਅਰਜਨ ਦੇਵ ਜੀ) ਨੂੰ ਬੈਠਾ ਦਿਤਾ ?

## ਸ੍ਰੀਗੁਰੂ ਅਰਜਨ ਦੇਵ ਜੀ :—

ਜਿਥੇ ਪਿਛੇ ਦਸੇ ਅਨੁਸਾਰ ਚਾਰੇ ਗੁਰੂ ਸਚੇ ਪਾਤਸ਼ਾਹ ਵਖ ਵਖ ਸਮਿਆਂ ਤੇ ਥਾਵਾਂ ਤੇ ਗੁਰੂ ਬਾਣੀ ਉਚਾਰਦੇ ਤੇ ਅੰਕਿਤ ਕਰਦੇ ਕਰਵੌਂਦੇ ਰਹੇ ਓਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਖੀ ਪ੍ਰਚਾਰ ਦੀ ਬ੍ਰਿਧੀ ਵਾਸਤੇ ਹੋਰ ਅਨੇਕਾਂ ਕੰਮ ਕੀਤੇ ਓਥੇ ਬਾਣੀ ਸੰਗ੍ਰਹਿ ਕਰਕੇ ਸ੍ਰੀ ਪੋਥੀ ਸਾਹਿਬ ਦੀ ਬੀੜ ਤਿਆਰ ਕੀਤੀ। ਇਸ ਗੁਰਬਾਣੀ ਦੀ ਬੀੜ ਦਾ ਅਦਬ ਸਤਿਕਾਰ ਕਰਨ ਕਰਵੌਣ ਦਾ ਇਕ ਮਹਾਨ ਕਰਤਵ ਕੀਤਾ, ਅਰ ਸਗੋਂ

ਇਸ ਬਾਣੀ ਵਿਚ ਜਿਥੇ ਹੋਰ ਭਗਤਾਂ ਭਟਾਂ ਦੀ ਬਾਣੀ ਆਪਣੇ ਵਿਚਾਰਾਂ ਅਨੁਸਾਰ ਸੁਧ ਕਰਕੇ ਥਾਂ ਪਰਥਾਂ ਅੰਕਿਤ ਕੀਤੀ ਓਥੇ ੨੨੧੯ ਸ਼ਬਦ ਸਲੋਕ ਅਪਣੇ ਵੀ ਉਚਾਰ ਕੇ ਇਸ ਵਿਚ ਦਰਜ ਕੀਤੇ।

ਆਪਣੀ ਸਵੈ ਰਚਨਾ ਵਿਚ ਜਿਥੇ ਪੰਜਵੇਂ ਪਾਤਸ਼ਾਹ ਜੀ ਨੇ ਵਿਅਕਤੀਗਤ ਗੁਰੂ ਭਗਤੀ ਦੇ ਸਬੰਧ ਵਿਚ ਇਤ ਆਦਿਕ ਅਨੇਕਾਂ ਸ਼ਬਦ ਉਚਾਰੇ ਕਿ :—

ਸਗਲ ਪਦਾਰਥ ਤਿਸੁਮਿਲੇ ਜਿਨਿ ਗੁਰ ਡਿਠਾਜਾਇ।
ਗਰ ਚਰਨੀ ਜਿਨਿ ਮਨੁ ਲਗਾ ਸੇ ਵਡਭਾਗੀ ਮਾਇ।
ਗੁਰ ਦਾਤਾ ਸਮਰਥ ਗੁਰ ਗੁਰ ਸਭਮਹਿ ਰਹਿਆ ਸਮਾਇ।
ਗੁਰ ਪ੍ਰਮੇਸਰ ਪਾਰ ਬ੍ਰਹਮ ਗੁਰੁ ਡੁਬਦਾ ਲਇਆ ਤਰਾਇ।
ਕਿਤ ਮੁਖਿ ਗੁਰ ਸਲਾਹੀਐ ਕਰਣ ਕਾਰਣ ਸਮਰਥ।
ਸੇ ਮਥੇ ਨਿਹਚਲ ਰਹੇ ਜਿਨ ਗੁਰ ਧਾਰਿਆ ਹਥੁ।
ਗਰ ਅੰਮ੍ਰਿਤ ਨਾਮ ਪਿਆਲਿਆ ਜਨਮ ਮਰਨ ਕਾ ਪਥੁ।
ਗੁਰੁ ਪ੍ਰਮੇਸਰ ਸੇਵਿਆ ਭੈ ਭੰਜਨ ਦੁਖੁ ਲਥੁ।
ਸਤਿਗੁਰ ਗਹਿਰ ਗੰਭੀਰ ਹੈ ਸੁਖ ਸਾਗਰ ਆਘ ਖੰਡੁ।
ਜਿਨਿ ਗੁਰ ਸੇਵਿਆ ਆਪਣਾ ਜਮਦੂਤ ਨ ਲਾਗੋ ਦੰਡੁ।
ਗੁਰ ਨਾਲ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਿਮੰਡੁ।
ਨਾਮ ਨਿਧਾਨ ਸਤਿਗੁਰ ਦੀਆ ਸੁਖੁ ਨਾਨਕ ਮਹਿ ਮੰਡੁ।

(ਸਿਰੀ ਰਾਗ ਮ: ੫)

ਓਥੇ ਗੁਰੂ ਬਾਣੀ ਦੇ ਸਬੰਧ ਵੀ ਇਹ ਸੰਕੇਤ ਦਿਤੇ ਕਿ :—

ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ।

(ਸੋਰਠ ਮ:)

ਸਗੋਂ ਪੋਥੀ ਪ੍ਰਮੇਸਰ ਕਾ ਥਾਨ

(ਸਾਰੰਗ ਮ: ੫)

**ਸ੍ਰੀ ਗੁਰ ਹਰਿ ਰਾਇ ਜੀ :—**

ਇਸੇ ਤਰ੍ਹਾਂ ਜਦੋਂ ਦਿਲੀ ਦਰਬਾਰ ਵਿਚ ਔਰੰਗਜ਼ੇਬ ਤੇ ਬਾਬਾ ਰਾਮਰਾਇ ਦੀ

ਹੋਈ ਭੇਟ ਸਮੇਂ ਬਾਬਾ ਜੀ ਵਲੋਂ ਖੁਸ਼ਾਮਦ ਵਸ ਹੋ ਕੇ ਬਾਦਸ਼ਾਹ ਸਾਹਮਣੇ ਗੁਰਬਾਣੀ ਦੇ ਦੋ ਤਿੰਨ ਅੱਖਰਾਂ (ਮੁਸਲਮਾਨ ਦੀ ਥਾਂ ਬੇਈਮਾਨ) ਦੀ ਅਦਲਾ ਬਦਲੀ ਕੀਤੀ ਜਾਣ ਤੇ ਗੁਰੂ ਜੀ ਨੇ ਬਾਣੀ ਦੇ ਅਦਬ ਦਾ ਖ਼ਿਆਲ ਰਖਦਿਆਂ ਉਸ ਨੂੰ ਹਮੇਸ਼ਾਂ ਵਾਸਤੇ ਆਪਣੇ ਮਥੇ ਨ ਲਗਣ ਦਾ ਹੁਕਮ ਦੇ ਦਿਤਾ।

ਉਪ੍ਰੋਕਤ ਦੋ ਉਦਾਹਰਨਾਂ ਤੋਂ ਪਤਾ ਲਗਦਾ ਹੈ ਕਿ ਸਤਵੇਂ ਪਾਤਸ਼ਾਹ ਜੀ ਅੰਦਰ ਗੁਰਬਾਣੀ ਦੇ ਸ਼ਬਦ ਦਾ ਕਿਤਨਾ ਸਤਿਕਾਰ ਸੀ, ਪਰ ਇਸ ਦੇ ਬਾਵਜੂਦ ਜਦੋਂ ਗੁਰੂ ਜੀ ਨੇ ਆਪਣਾ ਅੰਤ ਸਮਾਂ ਵੇਖਿਆ ਤਾਂ ਗੁਰੂ ਨਾਨਕ ਪ੍ਰੰਪਰਾ ਨੂੰ ਕਾਇਮ ਰਖਣ ਵਾਸਤੇ ਵਿਅਕਤੀ ਗੁਰੂ ਦੀ ਸਥਾਪਨਾ ਕਰਨ ਵਾਸਤੇ ਹਜ਼ੂਰ ਨੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਕ੍ਰਿਸ਼ਨ ਸਾਹਿਬ (ਜਿਨ੍ਹਾਂ ਦੀ ਆਯੂ ਉਸ ਵਕਤ 4-5 ਸਾਲ ਦੇ ਕਰੀਬ ਸੀ) ਜੀ ਨੂੰ ਗੁਰਗਦੀ ਉਤੇ ਨਿਯੁਕਤ ਕੀਤਾ। ਦੁਨੀਆਂ ਭਰ ਦੇ ਇਤਹਾਸ ਵਿਚ ਇਹ ਇਕ ਅਦੁੱਤੀ ਵਾਕਿਆ ਹੈ ਕਿ ਕਿਸੇ ਨੇ ਇਤਨੇ ਛੋਟੇ ਬਾਲਕ ਨੂੰ ਰੂਹਾਨੀਅਤ ਦਾ ਪ੍ਰਚਾਰ ਕਰਨ ਵਾਸਤੇ ਗੁਰ ਗਦੀ ਦਿਤੀ ਹੋਵੇ। ਜੇਕਰ ਗੁਰੂ ਬਾਣੀ ਵਿਅਕਤੀਗਤ ਗੁਰੂ ਦੀ ਥਾਂ ਪੂਰਾ ਕਰ ਸਕਦੀ ਹੁੰਦੀ ਤਾਂ ਬਾਣੀ ਦਾ ਇਤਨਾ ਅਦਬ ਸਤਿਕਾਰ ਕਰਨ ਵਾਲੇ ਸਤਿਗੁਰੂ ਕਦੇ ਵੀ ਬਾਣੀ ਨੂੰ ਗੁਰੂ ਥਾਪਣ ਤੋਂ ਸੰਕੋਚ ਨ ਕਰਦੇ।

ਹੋਰ ਤੇ ਹੋਰ ਜਿਥੇ ਪ੍ਰਚਲਤ ਰਿਵਾਇਤ ਅਨੁਸਾਰ ਪਹਿਲੇ ਸਤਿਗੁਰੂ ਆਪਣੇ ਉਤ੍ਰਾਧਿਕਾਰੀਆਂ ਨੂੰ ਕਿਸੇ ਆਸਣ ਉਤੇ ਬੈਠਕੇ ਗੁਰਗਦੀ ਦਾ ਤਿਲਕ ਲਾਇਆ ਜਾਂ ਲਵਾਇਆ ਕਰਦੇ ਸਨ, ਉਥੇ ਮਹਿਮਾਂ ਪ੍ਰਕਾਸ਼ ਵਿਚ ਲਿਖੇ ਅਨੁਸਾਰ ਸਤਵੇਂ ਪਾਤਸ਼ਾਹ ਜੀ ਨੇ ਗੁਰੂ ਹਰ ਕ੍ਰਿਸ਼ਨ ਜੀ ਨੂੰ ਗੁਰਤਾ ਅਰਪਨ ਕਰਨ ਸਮੇਂ ਆਪਣੀ ਗੋਦੀ ਵਿਚ ਬਿਠਾ ਕੇ ਗੁਰ ਗਦੀ ਦਾ ਤਿਲਕ ਲਾਇਆ ਜਿਹਾ ਕਿ :—

ਅਤ ਸੁੰਦਰ ਸੋਭਾ ਪਰਮ ਅਨੂਪ।
ਬਾਲ ਮੁਕੰਦ ਧਰਿਓ ਹਰਿ ਰੂਪ।
ਹੋਇ ਦਿਆਲ ਗੁਰ ਗੋਦ ਬਿਠਾਇ।
ਮਾਥਾ ਚੂਮ ਲੈ ਅੰਕ ਲਗਾਏ।
ਨਿਜ ਕਰ ਤਿਲਕ ਮਸਤਕ ਪ੍ਰਭ ਕੀਨਾ।
ਜਗ ਗੁਰਿਆਈ ਛਤ੍ਰ ਸਿਰ ਦੀਨਾ।

(ਮਹਿਮਾ ਪ੍ਰਕਾਸ਼ ਪੰਨਾ ੬੨੬ ਸਾਖੀ ੨੧)

ਉਪਰੋਕਤ ਰਸਮ ਤੋਂ ਬਾਦ ਸਤਵੇਂ ਪਾਤਸ਼ਾਹ ਜੀ ਨੇ ਸੰਗਤ ਨੂੰ ਸੰਬੋਧਨ ਕਰਦਿਆਂ ਹੁਕਮ ਕੀਤਾ :—

ਸਾਡੇ ਮਗਰੋਂ ਗੁਰੂ ਨਾਨਕ ਦੇਵ ਜੀ ਜੋਤ ਸ੍ਰੀ ਹਰਕ੍ਰਿਸ਼ਨ ਵਿਚ ਬਿਰਾਜ ਕੇ ਜਗੇਗੀ ਤੇ ਸੰਸਾਰ ਦੇ ਜੀਵਾਂ ਨੂੰ ਗਿਆਨ ਦਾ ਚਾਨਣ ਦੇਵੇਗੀ। ਸੰਗਤਾਂ ਨੂੰ ਹੁਕਮ ਹੋਇਆ, ਕਿ ਸ੍ਰੀ ਹਰਕ੍ਰਿਸ਼ਨ ਸਾਹਿਬ ਨੂੰ ਹੀ ਗੁਰੂ ਸਮਝਨਾਂ ਅਤੇ ਰਾਮਰਾਇ ਦੀਆਂ ਚਲਾਕੀਆਂ ਦੇ ਜਾਲ ਤੋਂ ਬਚਕੇ ਰਹਿਣਾ।

ਸਿਖ ਇਤਹਾਸ ਭਾਗ ਪਹਿਲਾ ਕ੍ਰਿਤ
ਪ੍ਰੋ. ਕਰਤਾਰ ਸਿੰਘ ਐਮ ਏ. ਪੰਨਾ ੧੯੦

ਉਪ੍ਰੋਕਤ ਇਤਿਹਾਸਿਕ ਪ੍ਰਮਾਣਾ ਤੋਂ ਪਾਠਕ ਆਪ ਹੀ ਹਿਸਾਬ ਲਾ ਲੈਣ ਕਿ ਗੁਰੂ ਜੀ ਗੁਰ ਗਦੀ ਦੇ ਸਬੰਧ ਵਿਚ ਛੋਟੀ ਤੋਂ ਛੋਟੀ ਅਵਸਥਾ ਵਾਲੀ ਵਿਅਕਤੀ ਨੂੰ ਵੀ ਕਿਤਨੀ ਮਹਾਨਤਾ ਪ੍ਰਦਾਨ ਕਰ ਰਹੇ ਹਨ ਅਤੇ ਕਿਵੇ ਸੰਗਤਾਂ ਨੂੰ ਇਸ ਹੁਕਮ ਦੀ ਪਾਲਣਾ ਕਰਨ ਦੀ ਤਾਕੀਦ ਕਰ ਰਹੇ ਹਨ। ਜਦ ਕਿ ਗਦੀ ਵੀ ਗੋਦੀ ਵਿਚ ਬਿਠਾਲ ਕੇ ਹੀ ਦਿਤੀ।

ਅਜਿਹੇ ਇਤਹਾਸਿਕ ਪ੍ਰਮਾਣਾਂ ਦੇ ਹੁੰਦਿਆਂ ਵੀ ਜੇਕਰ ਇਸ ਸਚਾਈ ਨੂੰ ਕੋਈ ਨ ਮੰਨੇ ਤਾਂ ਉਸ ਨੂੰ ਕੀ ਆਖਿਆ ਜਾਵੇ।

## ਗੁਰੂ ਹਰਕ੍ਰਿਸ਼ਨ ਜੀ—

ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਬਾਵਜੂਦ ਛੋਟੀ ਜਿਹੀ ਆਯੂ ਵਿਚ ਹੁੰਦਿਆਂ ਹੋਇਆਂ ਵੀ ਲੋੜ ਪੈਣ ਤੇ ਗੁਰੂ ਸ਼ਕਤੀ ਦੀ ਰੂਹਾਨੀਅਤ ਦਾ ਪ੍ਰਗਟਾਵਾ ਐਨ ਉਸੇ ਤਰ੍ਹਾਂ ਕਰਦੇ ਰਹੇ ਜਿਸ ਤਰ੍ਹਾਂ ਕੋਈ ਵਡੀ ਤੋਂ ਵਡੀ ਆਯੂ ਵਾਲਾ ਰੂਹਾਨੀ ਰਹਿਬਰ ਕਰਿਆ ਕਰਦਾ ਹੈ। ਗੂੰਗੇ ਬੋਲੇ ਝੀਵਰ ਪਾਸੋਂ ਗੀਤਾ ਦੇ ਗੋਹਜ ਅਰਥ ਕਰਵੌਣੇ ਦਿਲੀ ਵਿਚ ਹੈਜ਼ੇ ਦੀ ਬੀਮਾਰੀ ਨੂੰ ਆਪਣੀ ਸ਼ਕਤੀ ਨਾਲ ਰੋਕਣਾ ਔਰੰਗਜੇਬ ਦੀ ਬਾਦਸ਼ਾਹਤ ਤੋਂ ਬਿਲਕੁਲ ਬੇ ਪ੍ਰਵਾਹ ਰਹਿਣਾ, ਅਤੇ ਉਸਨੂੰ ਅਖੀਰ ਤਕ ਅਪਨਾ ਦਰਸ਼ਨ ਨ ਦੇਣਾ, ਅਜਿਹੇ ਕਾਰਨਾਮੇ ਸਨ, ਜਿਨ੍ਹਾਂ ਤੋਂ ਕੋਈ ਆਦਮੀ ਇਨਕਾਰ ਨਹੀਂ ਕਰ ਸਕਦਾ।

ਸਿਖ ਸਮਾਜ ਦੇ ਅਠਵੇਂ ਪਾਤਸ਼ਾਹ ਬਾਲ ਪ੍ਰੀਤਮ ਸ੍ਰੀ ਗੁਰੂ ਹਰ ਕ੍ਰਿਸ਼ਨ ਦੇ ਜੋਤੀ ਜੋਤ ਸਮਾਉਣ ਸਮੇਂ ਆਮ ਸਿਖ ਇਤਿਹਾਸਾਂ ਵਿਚ ਇਸ ਕਿਸਮ ਦੇ ਸੰਕੇਤ ਮਿਲਦੇ ਹਨ, ਕਿ :—

ਉਪਰ ਦਸੇ ਵਾਕਿਆ ਤੋਂ ਅਗਲੇ ਦਿਨ ਗੁਰੂ ਜੀ ਨੂੰ ਤਾਪ ਚੜ੍ਹ ਗਿਆ, ਅਤੇ ਮਗਰੋਂ ਚੀਚਕ ਮਾਤਾ ਨਿਕਲ ਆਈ ਆਪ ਦੀ ਹਾਲਤ ਵੇਖਕੇ ਸੰਗਤ ਡੋਲ ਗਈ ਪਰ ਗੁਰੂ ਜੀ ਨੇ ਸੰਗਤ ਨੂੰ ਧੀਰਜ ਦਿਤੀ ਵਾਹਿਗੁਰੂ ਦਾ ਭਾਣਾ ਸੀਤ ਕਰਕੇ ਮੰਨਣ ਦਾ ਉਪਦੇਸ ਦਿਤਾ, ਅਤੇ ਗੁਰਬਾਣੀ ਦਾ ਪਾਠ, ਨਾਮ ਸਿਮਰਨ ਕਰਨ ਦੀ ਪ੍ਰੇਰਨਾ ਦਿਤੀ ।

ਫੇਰ ਸੰਗਤਾਂ ਨੇ ਬੇਨਤੀ ਕੀਤੀ ਸਚੇ ਪਾਤਸ਼ਾਹ ਰਾਮਰਾਇ ਇਥੇ ਦਿਲੀ ਦਰਬਾਰ ਵਿਚ ਗੋਂਦਾਂ ਗੁੰਦ ਰਿਹਾ ਹੈ, ਪੰਜਾਬ ਵਿਚ ਧੀਰਮਲ ਤੇ ਹੋਰ ਸੋਢੀ ਗੁਰਗਦੀ ਦੇ ਦਾਹਵੇਦਾਰ ਬਣੀ ਬੈਠੇ ਹਨ । ਆਪ ਦੇ ਜੋਤੀ ਜੋਤ ਸਮਾਉਂਦਿਆਂ ਸਾਰ ਸਭ ਗੁਰੂ ਬਣ ਬਹਿਣਗੇ, ਰਾਮ ਰੌਲਾ ਜਿਹਾ ਪੈ ਜਾਵੇਗਾ, ਸੰਗਤਾਂ ਦੀ ਅਗਵਾਈ ਕੌਣ ਕਰੇਗਾ ?

**ਸਿਖੀ ਦਾ ਬੂਟਾ ਯੋਗ ਮਾਲੀ ਖੁਣੋਂ ਕੁਮਲਾ ਜਾਵੇਗਾ । ਮਿਹਰ ਕਰੋ ਅਤੇ ਅਪਣੇ ਥਾਂ ਕੋਈ ਆਪਣੇ ਜਿਹਾ ਨੀਅਤ ਕਰ ਜਾਓ ।**

ਗੁਰੂ ਜੀ ਨੇ ਸੰਗਤ ਨੂੰ ਧੀਰਜ ਦਿਤੀ ਤੇ ਕਿਹਾ :- ਗੁਰੂ ਨਾਨਕ ਦੇਵ ਜੀ ਦਾ ਲਾਇਆ ਗੁਰਸਿਖੀ ਦਾ ਬੂਟਾ ਸਦਾ ਹਰਿਆ ਭਰਿਆ ਰਹੇਗਾ । ਇਹ ਕਹਿ ਆਪ ਨੇ ਨਰੇਲ ਤੇ ਪੰਜ ਪੈਸੇ ਮੰਗਵਾਏ । ਇਹ ਸ਼ੈਆਂ ਹੱਥ ਵਿਚ ਲੈਕੇ ਅਤੇ ਲੰਮੇ ਪਿਆਂ ਹੀ ਬਾਂਹ ਉਚੀ ਕਰਕੇ ਤਿੰਨ ਵੇਰ ਗੋਲ ਚਕਰ ਵਿਚ ਭੁਆਂਦੀ, ਅਤੇ ਕਿਹਾ "ਬਾਬਾ ਬਕਾਲੇ" ਇਸ ਦਾ ਮਤਲਬ ਇਹ ਸੀ ਕਿ ਨੌਵੇਂ ਗੁਰੂ ਜੀ ਉਸ ਵੇਲੇ ਬਕਾਲੇ ਪਿੰਡ ਸਨ ਅਤੇ ਦੁਨਿਆਵੀ ਸਾਕ ਮੂਜਬ ਉਹ ਆਪ ਦੇ ਬਾਬੇ ਸਨ ਇਹ ਨਰੇਲ ਤੇ ਪੰਜ ਪੈਸੇ ਉਹਨਾਂ ਲਈ ਸਨ ।

ਸਿਖ ਇਤਿਹਾਸ ਭਾਗ ਪਹਿਲਾ
ਰਚਿਤ—ਪ੍ਰੋ. ਕਰਤਾਰ ਸਿੰਘ ਐਮ. ਏ. ਪੰਨਾ ੨੯੭

## ਸ੍ਰੀ ਗੁਰੂ ਹਰ ਕ੍ਰਿਸ਼ਨ ਜੀ—

ਉਪ੍ਰੋਕਤ ਲਿਖੇ ਅਨੁਸਾਰ ਅਠਵੇਂ ਪਾਤਸ਼ਾਹ ਜੀ ਦੇ ਜੋਤੀਜੋਤ ਸਮਾਉਣ ਸਬੰਧੀ ਇਸੇ ਤਰ੍ਹਾਂ ਦੇ ਹੀ ਸੰਕੇਤ ਜਿਥੇ ਵਧੇਰੇ ਮਿਲਦੇ ਹਨ ਓਥੇ ਗੁਰ ਪ੍ਰਤਾਪ ਸੂਰਜ ਵਿਚ ਭਾਈ ਸੰਤੋਖ ਸਿੰਘ ਜੀ ਇਸ ਪ੍ਰਸੰਗ ਵਿਚ ਇਕ ਉਹ ਮਹਤਵ ਪੂਰਨ ਵਾਧਾ ਕਰਦੇ ਹਨ ਜਿਸ ਨਾਲ ਬਾਣੀ ਗੁਰੂ ਦੇ ਸਿਧਾਂਤ ਦਾ ਖੰਡਨ ਅਜ ਤੋਂ ਕਰੀਬਨ ੩੧੦ ਸਾਲ ਪਹਿਲਾਂ ਹੀ ਹੋ ਚੁਕਾ ਹੋਇਆ ਸਾਬਤ ਹੋ ਜਾਂਦਾ ਹੈ। ਭਾਵੇਂ ਇਹ ਪ੍ਰਸੰਗ ਵਿਸਥਾਰ ਪੂਰਬਕ ਬਹੁਤ ਵਾਰੀ ਸਤਿਜੁਗ ਦੇ ਕਾਲਮਾਂ ਵਿਚ ਪ੍ਰਕਾਸ਼ਤ ਕੀਤਾ ਜਾ ਚੁਕਾ ਹੈ, ਪਰ ਚਲ ਰਹੇ ਪ੍ਰਕਰਨ (ਬਾਣੀ ਗੁਰੂ ਦੇ ਸਿਧਾਂਤ) ਦੇ ਸਬੰਧ ਵਿਚ ਵੀ ਨਮੂਨੇ ਵਜੋਂ ਕੁਝ ਪੰਗਤੀਆਂ ਲਿਖਣੀਆਂ ਜ਼ਰੂਰੀ ਜਾਣਕੇ ਫਿਰ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤੀਆਂ ਜਾਂਦੀਆਂ ਹਨ।

ਦੋਹਰਾ :—

ਚੇਤ ਚਤਰ ਦਸਮੀ ਭਈ ਚਾਹਿਤ ਤੇ ਪ੍ਰਲੋਕ
ਬਯਾਕੁਲ ਤਨ ਕੀ ਦਸ਼ਾ ਬਹੁ ਦੇਖਤ ਦਾਸ ਸੁ ਸੋਕ

ਚੌਪਈ :—

ਸੇਵਾ ਹੇਤ ਦਾਸ ਜੋ ਨੇਰੇ। ਨੇਤ੍ਰ ਉਘਾਰਨ ਤਿਨਹੁ ਦਿਸ ਹੇਰੇ।
ਕਰਯੋ ਹੁਕਮ ਅਬ ਚਲਹਿ ਪ੍ਰਲੋਕ। ਜੋ ਦੂਸਨ ਕਾਂਖੀ ਸਭ ਲੋਕ।
ਹੈ ਮਸੰਦ ਗੁਰਬਖਸ਼ ਸਿਆਲਾ। ਦਿਲੀ ਨਗਰ ਬਿਖੇ ਸਭਕਾਲਾ।
ਤਿਸਤੇ ਆਦਿਕ ਅਪਰ ਜਿ ਅਹੈ। ਅਰ ਸਿਖ ਸੰਗਤ ਦਰਸ਼ ਜੋ ਚਹੈ।
ਤਿਨ ਸਬਹਨ ਕੋ ਆਨ ਹਕਾਰ। ਪਾਵਹਿ ਦਰਸ਼ ਆਨ ਦਰਬਾਰ।...
ਪੁਨਗੁਰ ਬਖਸ਼ਨ ਹਕਾਰਨ ਕਰਯੋ। ਸੁਨਕਰ ਨੈਤ੍ਰਨ ਮੇ ਜਲ ਭਰਯੋ।
ਅਪਰ ਸਿਖ ਸੰਗਤ ਬੁਲਵਾਏ। ਦਰਸਨ ਕੇ ਕਾਰਨ ਚਲ ਆਏ।...
ਸ੍ਰੀ ਸਤਿਗੁਰ ਤਬ ਹੈ ਸਵਧਾਨਾ। ਬੈਠੇ ਦਰਸ਼ਨ ਦੇਨ ਸੁਜਾਨਾ।
ਪਿਖ ਗੁਰਬਖਸਹਿ ਜੋ ਪੁਰ ਨਾਥ। ਪ੍ਰਵਿਸਯੋ ਅੰਤਰਗਹਿ ਤਿਸ ਹਾਥ।
ਜੈ ਪੁਰ ਪਤਿਕੋ ਰੁਖ ਲਖ ਕਰਕੈ। ਕਹੈ ਗੁਰਬਖਸ਼ ਨਿੰਮ੍ਰਤਾ ਧਰਕੇ।
ਸ੍ਰੀ ਸਤਿਗੁਰੂ ਆਪ ਸਰਬਗਯ। ਕਯਾ ਕਹਿਸਕਿਹ ਜਿ ਨਰਅਲਪਗ।

ਤਊ ਅਪਨੇ ਹਿਤ ਚਿਤ ਚਹੈ। ਸਮਰਥਨ ਢਿਗ ਬਿਨਤੀ ਅਹੈ।
ਆਗੈ ਭਏ ਸਪਤ ਗੁਰ ਜੋਇ। ਦਾਸ ਕਿਧੌ ਲਾਇਕ ਸੁਤ ਹੋਇ।
ਸਭ ਬਿਧ ਤੇ ਸਮਰਥ ਤਿਸ ਕਰਕੈ। ਗੁਰਤਾ ਗਾਦੀ ਪਰ ਬੈਠਰ ਕੈ।
ਬਹੁਰ ਚਹੈ ਪ੍ਰਲੋਕ ਪਯਾਨਾ। ਕਰਤ ਰਹੈ ਜਨ ਗਨ ਦੁਖ ਹਾਨਾ।
ਸੁਨੀ ਬਾਰਤਾ ਸਤਿਗੁਰ ਸਾਚੀ। ਅਪਰ ਸਭਾ ਸਭ ਤੂਸ਼ਨ ਧਾਰੀ।...
ਸੰਗਤ ਬਿਨਤੀ ਤੇ ਸੁਨ ਭਨਯੋ। ਮੌਨ ਠਾਨ ਸਭਹਿਨ ਤਬ ਸੁਨਯੋ।...
ਹਮ ਤਨ ਤਯਾਗਨ ਤੇ ਬਹੁ ਕਾਰਨ। ਆਛੋ ਨਹੀ ਜਿ ਕਰੈਂ ਉਚਾਰਨ।
ਗੁਰਗਾਦੀ ਅਵਚਲ ਜਗ ਮਾਂਹੀ! ਵਧਹਿ ਪ੍ਰਤਾਪ ਮਿਟਹਿ ਕਿਮਨਾਹੀ।
ਗੁਰੂ ਗ੍ਰੰਥ ਸਾਹਿਬ ਸਭ ਕੇਰਾ। ਜੋ ਹਮਰੋ ਚਹਿ ਦਰਸਨ ਹੇਰਾ।
ਸੋ ਸਰਧਾ ਧਰ ਹੇਰਨ ਕਰੈ। ਪਾਪਨ ਗਨ ਕੌ ਤਤ ਛਿਨ ਹਰੈ।...
ਨਿਤਦਰਸਨ ਕਰ ਮਸਤਕ ਟੇਕਹੁ। ਹਨਹੁ ਬਿਕਾਰਨ ਪਾਇਬਿਬੇਕਹੁ।
ਇਮ ਸੁਨਕਹ ਸਰਿਗੁਰ ਕੀ ਬਾਨੀ। ਸਭਨ ਬਿਲੋਚਨ ਤੇ ਬਹਿ ਪਾਨੀ।
ਪੁਰ ਕੀ ਸੰਗਤ ਕੇ ਸਿਖ ਸਿਯਾਨੇ, ਗੁਰ ਚਰਿਤ੍ਰ ਤੇ ਉਰ ਬਿਸਮਾਨਹਿ।
ਸਭ ਗੁਰਬਖਸ਼ ਸੰਗ ਮਿਲਕਹਯੋ, ਅਬ ਮਿਲ ਗੁਰਦਰਸਨ ਕੇ ਲਹਯੋ।
ਸਮਾ ਕਹਨ ਕੋ ਲਖ ਮਨ ਮਾਹੀ, ਬੂਝਨੁ ਕਲ ਹੋਇ ਕੈ ਪਾਹੀ।
ਜਬ ਹੁਇ ਜੈ ਹੈ ਅੰਤਰ ਧਯਾਨ । ਰਿਦੇ ਬਿਸੂਰਤ ਰਹੋ ਮਹਾਨ।
ਨਹੀ ਸੰਦੇਹ ਹੋਇ ਜਿਸ ਭਾਂਤ । ਸੁਨਯਹਿ ਗੁਰੂ ਬਾਕ ਬਿਖਯਾਤ।...
ਤਬ ਗੁਰਬਖਸ਼ ਭਲੇ ਸਮਝਾਯੋ। ਜਿਮ ਇਸ ਸਮੇ ਕਰਨ ਬਨਆਯੋ।
ਠਹਰਯੋ ਮਤ ਜਿਮ ਸਭ ਹਿਤ ਕੇਰਾ। ਕਹਬੇ ਹਿਤ ਅਗੇਰ ਸੋਂ ਪ੍ਰੇਰਾ।
ਭਏ ਸੰਗ ਤਿਨ ਕੇ ਸਿਖ ਸਯਾਨੇ। ਗੁਰ ਮ੍ਰਿਜਾਦ ਜੇ ਚਹਿਤ ਮਹਾਨੇ।
ਘਟਿਕਾ ਚਾਰ ਬਿਤੀਤਨ ਕਰੇ । ਤਬ ਗਰਬਖਸ਼ ਅਗਰ ਹੋਇ ਖਰੈ।
ਸਭ ਕੇ ਹਿਤ ਕੀ ਸੁਭ ਅਰਦਾਸ । ਕਰੀ ਗੁਰੂ ਕੇ ਪਾਸ ਪ੍ਰਕਾਸ਼।...
ਸਪਤਮ ਸਤਿਗੁਰ ਸ੍ਰੀ ਹਰਿਰਾਇ। ਸੁਤ ਤਜ ਬਡੇ ਨ ਉਚਿਤ ਲਖਾਇ।
ਅਪਨੇ ਬਦਨ ਲਗਾਯਵ ਨਹੀਂ । ਗੁਰਤਾ ਦੇਨੀ ਤੌ ਕਿਤ ਰਹੀ।
ਤੁਮ ਕੋ ਨਿਜ ਅਸਥਾਨ ਬੈਠਾਏ। ਸਭ ਬਿਧਉਚਿਤ ਜਾਨ ਹਰਖਾਏ।

ਕਿਤਕ ਮਾਸ ਜੁਗ ਸੰਮਤ ਬੀਤੇ । ਜਬਕੇ ਜਗਤਿ ਗੁਰੂ ਤੁਮ ਕੀਤੇ ।
ਤਬ ਕੀ ਸੰਗਤ ਸਰਬ ਸਮਾਲੀ । ਸਿਖੀ ਰੀਤ ਭਲੇ ਪ੍ਰਤਿਪਾਲੀ ।
ਚਹਿਤ ਭਯੇ ਅਬ ਅੰਤਰ ਧਯਾਨ । ਨਹੀ ਬਿਠਾਯੋ ਕੋ ਨਿਜ ਥਾਨ ।
ਅਬ ਸਭ ਸੰਗਤ ਮਿਲੀ ਬਿਸੂਰਤ । ਨਹਿਨ ਬਿਲੋਕਹਿਗੇ ਗੁਰਮੂਰਤ ।
ਰਾਵਰਨੇ ਕਿਸ ਕੇ ਲੜ ਲਾਈ । ਰੀਤਿ ਪ੍ਰਿਥਮ ਗੁਰੂਅਨ ਚਲਿਆਈ ।
ਕਰਹੁ ਆਪ ਭੀ ਤਿਨਹੁ ਸਮਾਨ । ਜਿਸਤੇ ਸਿਖੀ ਰਹੈ ਜਹਾਨ ।
ਜੋ ਨ ਕਰਹੁਗੇ ਪੂਰਬ ਰੀਤ । ਜਾਨੀ ਪਰਹਿਸੁ ਹੁਇ ਬਿਪ੍ਰੀਤ ।
ਬਿਕਲ ਜਾਇਗੀ ਸੰਗਤ ਸਾਰੀ । ਕੇ ਚਿਤ ਹੋਇ ਮੀਣਨ ਅਨੁਸਾਰੀ ।
ਧੀਰਮਲ ਕੋਂ ਮਾਨਹਿ ਕੋਈ । ਕੋ ਸਿਖ ਰਾਮ ਰਾਇ ਕੇ ਹੋਈ ।
ਇਤ ਆਦਿਕ ਸੋਢੀ ਜੇ ਔਰ । ਲੇ ਬਿਰਮਾਇ ਆਪਨੀ ਠੌਰ ।
ਬਿਨ ਗੁਰ ਸੰਗਤ ਹੈ ਥਿਰ ਕੋਇ ਨ । ਜਥਾ ਨ੍ਰਿਪਤਬਿਨ ਸੈਨਾ ਹੋਇ ਨ ।
ਰਹੈ ਨ ਜਬ ਗਾਦੀ ਕੋ ਮਾਲਿਕ । ਧਨਹਿਤ ਅਪਰ ਬਨਹਿਤਤਕਾਲਕ ।
ਸ਼ਕਤ ਹੀਨ ਜੇ ਹੋਇ ਗੁਰ ਔਰਾ । ਆਪਸ ਬਿਖੈ ਪਾਇ ਬਚ ਰੌਰਾ ।
ਜੋ ਗੁਰ ਗ੍ਰੰਥ ਆਪਨੇ ਭਨਯੋ । ਸੋ ਸਗਰੇ ਸਿਖਨ ਹੂ ਸੁਨਯੋ ।
ਲਿਖ ਲੈਹੈਂ ਅਬ ਸੋਢੀ ਸਾਰੇ । ਬੈਠਹਿ ਮਾਨੀ ਗੁਰ ਹੋਇ ਭਾਰੇ ।
ਯਾਂ ਤੇ ਸੰਗਤ ਕਿਸ ਲੜ ਲਾਵਹੁ । ਗੁਰਤਾ ਉਚਿਤ ਜਾਹਿ ਲਖ ਪਾਵਹੁ ।
ਪੁਰ ਕੀ ਸੰਗਤ ਮਿਲ ਸਮੁਦਾਈ । ਇਮ ਅਰਦਾਸ ਕਰਤ ਅਗਵਾਈ ।

**ਸੁਨ ਕਰ ਸ੍ਰੀ ਗੁਰੂ ਕ੍ਰਿਸਨ ਕ੍ਰਿਪਾਲਾ**
**ਜਥਾ ਜੋਗ ਜਾਨੀ ਤਿਸ ਕਾਲਾ ।**

ਗੁਰ ਹੋਇ ਸੁ ਛਪੈ ਨਾ ਕੈਸੇ । ਬਿਦਤਹਿ ਗਗਨ ਚਢੇ ਰਵਿ ਜੈਸੇ ।
ਤਊ ਰੀਤ ਪੂਰਬ ਗੁਰ ਕੇਰੀ । ਹਮ ਕੋਂ ਕਰੀ ਚਾਹੀਦੇ ਇਸ ਬੇਰੀ ।
ਇਮ ਬਿਚਾਰ ਕਰ ਨਿਰਨੇ ਲਹਯੋ । ਬੋਲੇ ਜਥਾ ਯੋਗ ਤੁਮ ਕਹਯੋ ।
ਪੈਸੇ ਪੰਜ ਨਰੇਲ ਮੰਗਾਵਹੁ । ਸਭ ਸੰਗਤ ਕੋ ਨਿਕਟ ਬੁਲਾਵਹੁ ।
ਭਾਰੀ ਗੁਰ ਬਿਦਤਹਿ ਜਗ ਮਾਹੀ । ਜਿਸਤੇ ਦੰਭੀ ਗੁਰ ਦੂਰ ਜਾਹੀ...
ਪੈਸੇ ਪੰਚ ਉਠਾਵਨ ਕਰੈ । ਸ੍ਰੀ ਫਲ ਸਾਥ ਹਾਥ ਮਹੁ ਧਰੇ ।

ਕੀਨ ਮੰਡਲਾ ਕ੍ਰਿਤ ਤੈ ਬਾਰੀ। ਧਰਯੋ ਸੁ ਧਯਾਨ ਪ੍ਰਕ੍ਰਮਾ ਧਾਰੀ।
ਲੇਪਨ ਕਰੀ ਭੂਮ ਜਿਹ ਪਾਵਨ ਨਿਜ ਕਰ ਤੇ ਤਿਹ ਕਰੇ ਟਿਕਾਵਨ।
ਹਾਥ ਜੋੜ ਪੁਰ ਬੰਦਨ ਠਾਨੀ। ਨੇਤ੍ਰ ਉਘਾਰ ਕਹੀ ਮੁਖ ਬਾਨੀ।
ਬਾਬਾ ਬਸਹਿ ਜੀ ਗ੍ਰਾਮ ਬਕਾਲੇ।
ਬਨ ਗੁਰ ਸੰਗਤ ਸਕਲ ਸਮਾਲੇ।

ਇਮ ਸੁਨਾਇ ਸਭਨ ਕੋ ਕਹੇਯੋ।
ਸਿਖਨ ਉਰ ਨਿਸਚਾ ਤਬ ਲਹਯੋ

(ਗੁਰੂ ਸੂਰਜ ਪ੍ਰਕਾਸ਼ ਰਾਸ ੧੦ ਅੰਸੂ ੫੧—੫੨)

'ਕਿਤਕ ਮਾਸਜੁਗ ਸੰਮਤ ਬੀਤੇ ਜ਼ਬਤੇ ਜਗਤ ਗੁਰੂ ਤੁਮ ਕੀਤੇ। ੧੨
ਤਬ ਕੀ ਸੰਗਤ ਸਰਬ ਸਮਾਲੀ, ਸਿਖੀ ਰੀਤ ਭਲੇ ਪ੍ਰਤਿ ਪਾਲੀ।
ਚਹਿਤ ਭਏ ਅਬ ਅੰਤਰ ਧਯਾਨ; ਨਹੀ ਬਿਠਾਯੋ ਕੇ ਨਿਜ ਥਾਨ। ੧੩
ਅਬ ਸਭ ਸੰਗਤ ਮਿਲੀ ਬਿਸੂਰਤ, ਨਹਿਨ ਬਿਲੋਕੋਹਿਗੇ ਤੁਮ ਮੂਰਤ।
ਰਾਵਰ ਨੇ ਕਿਸਕੇ ਲੜ ਲਾਈ, ਰੀਤ ਪ੍ਰਿਥਮਾ ਗੁਰੂਅਨਿ ਚਲਿ ਆਈ।੧੪
ਕਰਹੁ ਆਪ ਭੀ ਤਿਨ੍ਹ ਸਮਾਨ, ਜਿਸਤੇ ਸਿਖੀ ਰਹੈ ਜਹਾਨ।
ਜੇ ਨ ਕਰਹੁਗੇ ਪੂਰਬ ਕੀ ਰੀਤਿ, ਜਾਨੀ ਪਰਹਿ ਸੁ ਹੁਇ ਬਿਪ੍ਰੀਤ। ੧੫
ਬਿਚਲ ਜਾਏਗੀ ਸੰਗਤ ਸਾਰੀ, ਕੇਚਿਤ ਹੁਹਿ ਮੀਣਨ ਅਨੁਸਾਰੀ।
ਧੀਰਮਲ ਕੋਂ ਮਾਨਹਿ ਕੇਈ, ਕੋ ਸਿਖ ਰਾਮ ਰਾਇ ਕੋ ਹੋਈ। ੧੬
ਇਤ ਆਦਿਕ ਜੋ ਸ਼ੋਢੀ ਅਉਰ, ਲੇ ਬਿਰਮਾਵਹਿ ਆਪਨੀ ਠੌਰ।
ਬਿਨ ਗੁਰ ਸੰਗਤ ਹੋਇਥਿਰ ਕੋਇਨ ਜਥਾ ਨ੍ਰਿਪਤ ਬਿਨ ਸੈਨਾ ਹੋਇਨ੧੭
ਰਹੇ ਨ ਜਬ ਗਾਦੀ ਕੋ ਮਾਲਕ, ਧਨ ਹਿਤ ਅਪਰ ਬਨੇ ਤਤਕਾਲਕ।
ਸ਼ਕਤ ਹੀਨ ਜੇ ਹੁਏ ਗੁਰ ਔਰਾ, ਆਪਸ ਬਿਖੇ ਪਾਇ ਬਡ ਰੌਰਾ। ੧੮
ਸਯਾਨੇ ਸਮਝਹਿਤਬ ਹਟ ਜਾਇ,ਇਮ ਗੁਰ ਸਿਖੀ ਜਗਹਿ ਬਿਲਾਇ।
ਸ੍ਰੀ ਨਾਨਕ ਤੇ ਆਦਿਕ ਭਏ, ਜਗ ਮਹਿਸਿਖੀ ਕਉ ਦਿਢ ਕਿਯੇ। ੧੯
ਸੋ ਨਹਿ ਬਿਨਸੇ ਜਿਮ ਜਗ ਮਾਹੀ,ਉਚਤ ਕਰਨੇ ਕੇ ਹੋ ਬਿਧ ਤਾਂਹੀ।
ਨਾਹਿ ਤਾਂ ਡੋਲ ਜਾਇਗਾ ਸੰਗਤ, ਬੈਠਨ ਲਗੇ ਅਪਰ ਕੀ ਪੰਗਤ। ੨੦

**ਜੋ ਗੁਰ ਗਰੰਥ ਅਪਨੇ ਭਨਯੋ ਸੋ ਸਗਰੇ ਸਿਖਨ ਹੂ ਸੁਨਯੋ :**

ਲਿਖ ਲੈ ਹੈ ਅਬ ਸੋਢੀ ਸਾਰੇ ਬੈਠਹਿ ਮਾਨੀ ਗੁਰ ਹੁਹਿ ਭਾਰੇ । ੨੧
ਯਾਤੇ ਸੰਗਤ ਕਿਸ ਲੜ ਲਾਹੁ ਗੁਰਤਾ ਉਚਿਤ ਜਾਹਿ ਲਖ ਪਾਵਹੁ ।
ਪੁਰ ਕੀ ਸੰਗਤ ਮਿਲ ਸਮਦਾਈ,ਇਮ ਅਰਦਾਸ ਕਰਤ ਅਗੁਵਾਈ । ੨੨
ਸੁਨਕਰ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲਾ,ਜਥਾ ਜੋਗ ਜਾਨੀ ਤਿਸ ਕਾਲਾ ।
ਗੁਰੂ ਹੋਏ ਸੋ ਛਪੇ ਨ ਕੈਸੇ ਬਿਦਤਹਿ ਗਗਨ ਚਢੇ ਰਵਿ ਜੈਸੇ । ੨੩
ਤਊ ਰੀਤ ਪੂਰਬ ਗੁਰੂ ਕੇਰੀ, ਹਮ ਕੋ ਕਰੀਯਹਿ ਚਾਹਿ ਇਸ ਬੇਰੀ।
ਇਮ ਬਿਚਾਰ ਕਰ ਨਿਰਨੈ ਲਹਯੋ, ਬੋਲੇ ਜਥਾ ਯੋਗ ਤੁਮ ਕਹਯੋ । ੨੫
ਪੈਸੇ ਪੰਜ ਨਰੇਲ ਮੰਗਾਵਤ ਸਭ ਸੰਗਤ ਕੋ ਨਿਕਟ ਬੁਲਾਵਹੁ ।
ਭਾਰੀ ਗੁਰ ਬਿਦਤਹਿ ਜਗ ਮਾਹੀ, ਜਿਸਤੇ ਦੰਭੀ ਗੁਰ ਦੂਰ ਜਾਂਹੀ ।
ਸਿਖ ਹਜਾਰਹੁ ਲਾਖੋਂ ਕੋਟ. ਉਬਰਹਿਗੇ ਜਿਸ ਕੀ ਲੇ ਓਟ ।......

**ਇਤ ਆਦਿਕ ਬਚਨ ਕਰਕੇ :—**

ਸੰਗਤ ਸਗਰੀ ਨਿਕਟ ਬੁਲਾਈ,ਜਿਸ ਮਹਿ ਸਯਾਨੇ ਸਿਖ ਸਮੁਦਾਈ ।
ਹਾਰਨ ਜੋਰ ਨਾਥ ਗੁਰ ਆਗੇ, ਨਮੋ ਕਰਹਿ ਕੇ ਚਰਨੀ ਲਾਗੇ ।
ਘ੍ਰਿਤ ਕੀ ਜਰਹਿ ਮਿਸਾਲ ਅਗਾਰੀ, ਅਪਰ ਸੁਗੰਧਨ ਬਹੁ ਮਹਕਾਰੀ।
ਸਭਾ ਲਗਾਏ ਜਥੋਚਿਤ ਸਾਰੇ, ਬੈਠੇ ਚਹੁਦਿਸ ਗੁਰ ਪਰਵਾਰੇ ।...
ਸ੍ਰੀ ਹਰਿ ਕ੍ਰਿਸ਼ਨ ਦਰਸ ਕਹੁ ਦਾਨ ਦੀਨਹੁ ਕੀਨ ਜਨਨ ਕ ਯਾਨ ।
ਹਾਥ ਜੋੜ ਪੁਨ ਵੰਦਨ ਠਾਨੀ, ਨੇਤ੍ਰ ਉਘਾਰ ਕਹੀ ਮੁਖ ਬਾਨੀ ।
ਬਾਬਾ ਬਸੈ ਸੁ ਗ੍ਰਾਮ ਬਕਾਲੇ, ਬਨ ਗੁਰ ਸੰਗਤ ਸਕਲ ਸਮਾਲੇ ।
ਇਮ ਸੁਨਾਇ ਸਭਹਿਨ ਸੋਂ ਕਹਿਯੋ, ਸਿਖਨ ਉਰ ਨਿਸਚੇ ਤਬ ਲਹਯੋ ।
ਨਹੀ ਨਾਮ ਲੀਨਸ ਤਿਸ ਬੇਰਾ, ਤਊ ਲਖਯੋ ਸਭ ਗੁਰੂ ਬਡੇਰਾ ।
ਬਿਦਤੋਰਿਆਪ ਛਪਿਯੋ ਨਹਿ ਰਹੇ, ਇਮ ਵਿਚਾਰ ਕਰ ਕੋਇ ਨ ਕਹੈ ।

(ਗੁਰੂ ਸੂਰਜ ਪ੍ਰਕਾਸ਼ ਰਾਸ ੧੦ ਅੰਸ ੫੨)

ਪਾਠਕਾਂ ਦੀ ਗਿਆਤ ਵਾਸਤੇ ਏਥੇ ਇਹ ਵੀ ਦਸ ਦੇਣਾ ਯੋਗ ਹੋਵੇਗਾ, ਕਿ ਭਾਈ ਵੀਰ ਸਿੰਘ ਜੀ ਨੇ ਜਿਥੇ ਅਪਣੇ ਸਟਿੱਪਣ ਕੀਤੇ ਸੂਰਜ ਪ੍ਰਕਾਸ਼ ਵਿਚ ਬਹੁਤ ਸਾਰੀਆਂ ਥਾਵਾਂ ਉਤੇ ਜਿਥੇ ਵੀ ਕਿਤੇ ਉਹਨਾਂ ਨੂੰ ਭਾਈ ਸਾਹਿਬ ਕਵੀ ਸੰਤੋਖ ਸਿੰਘ

ਦੀ ਰਚਨਾ ਵਿਚ ਅਪਨੇ ਖਿਆਲ ਮੁਤਾਬਿਕ ਮਤ ਭੇਦ ਨਜ਼ਰ ਆਇਆ) ਬੜੇ ਵਡੇ ਵਡੇ ਨੋਟ ਅਪਨੇ ਮਤ ਅਨੁਸਾਰ ਲਿਖੇ ਹੋਏ ਹਨ, ਓਥੇ ਉਪ੍ਰੋਕਤ ਪ੍ਰਸੰਗ ਵਿਚ ਉਨਾਂ ਨੇ ਅਪਨਾ ਕੋਈ ਮਤਭੇਦ ਪ੍ਰਗਟ ਨਹੀਂ ਕੀਤਾ ਹੋਇਆ ? ਅਰ ਨ ਹੀ ਇਹ ਲਿਖਿਆ ਹੈ ਕਿ ਗੁਰੂ ਕੇ ਸੁਪ੍ਰੀਮ ਕੋਰਟ ਦਾ ਇਹ ਫੈਸਲਾ ਕੁਝ ਸਮਾਂ ਪਾ ਕੇ ਬਦਲਿਆ ਵੀ ਜਾ ਸਕਦਾ ਹੈ ? ਖੈਰ ਜਥੇਦਾਰ ਗਿਆਨੀ ਪ੍ਰਤਾਪ ਸਿੰਘ ਜੀ ਦੇ ਲਿਖੇ ਹੋਏ ਇਨਾਂ ਅਖਰਾਂ ਦੀ ਕਿ, "ਬਾਣੀ ਗੁਰੂ ਦਾ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਤੋਂ ਲੈ ਕੇ ਦਸਮ ਪਾਤਸ਼ਾਹ ਤੀਕ ਇਕ ਰਸ ਮੰਨਿਆ ਗਿਆ ਹੈ" ਦੀ ਪੁਸ਼ਟੀ ਬੜੀ ਮੁਸ਼ਕਲ ਨਾਲ ਅਠਵੇਂ ਪਾਤਸ਼ਾਹ ਦੇ ਵਕਤ ਵਿਚ ਹੋਣ ਲਗੀ ਸੀ, ਪਰ ਸੂਰਜ ਪ੍ਰਕਾਸ਼ ਦੀ ਲਿਖਤ ਅਰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਨੌਵੇਂ ਸਤਿਗੁਰੂ ਤਸਵਰ ਕਰ ਲੈਣ ਕਾਰਨ ਫਿਰ ਉਹ ਦਲੀਲ ਬਾਜ਼ੀ ਅਧੂਰੀ ਦੀ ਅਧੂਰੀ ਹੀ ਰਹਿ ਗਈ ਤੇ ਸਗੋਂ ਸੂਰਜ ਪ੍ਰਕਾਸ਼ ਦੇ ਕਰਤਾ ਜੀ ਨੇ ਇਸ ਪ੍ਰਸੰਗ ਵਿਚ ਅਜਿਹੇ ਪਕੇ ਨਿਸ਼ਾਨੇ ਲਾ ਦਿਤੇ ਹਨ ਜਿਨ੍ਹਾਂ ਨੂੰ ਕਦੇ ਕੋਈ ਵੀ ਇਤਹਾਸਕਾਰ ਨਹੀਂ ਮੇਟ ਸਕੇਗਾ ? ਅਰ ਲੋੜ ਪੈਣ ਉਤੇ ਇਸ ਪ੍ਰਸੰਗ ਦੇ ਸ਼ਬਦ ਗੁਰੂ ਨਾਨਕ ਪ੍ਰੰਪਰਾ ਦੀ ਗੁਰ ਗਦੀ ਵਾਸਤੇ ਇਕ ਸੁਪ੍ਰੀਮ ਕੋਰਟ ਦੇ ਅਟਲ ਫੈਜਲੇ ਦੀ ਮਹਤਤਾ ਵਾਲੇ ਸਿਧ ਹੋ ਸਕਿਆ ਕਰਨਗੇ ?

ਕਾਸ਼ ! ਮੇਰੇ ਬਜ਼ੁਰਗ ਗਿਆਨੀ ਜੀ ਉਪਰੋਕਤ ਪ੍ਰਸੰਗ ਤੋਂ ਕੋਈ ਸਿਖਯਾ ਪ੍ਰਾਪਤ ਕਰਦੇ ? ਜਾਂ ਹੁਣ ਹੀ ਗ੍ਰਹਿਣ ਕਰ ਲੈਣ ?

### ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ :

ਬਾਣੀ ਗੁਰੂ ਦੇ ਸਿਧਾਂਤ ਬਾਬਤ ਪਾਠਕ ਜਨ ਅਠ ਗੁਰੂ ਸਾਹਿਬਾਂ ਦੇ ਅਮਲ ਦਰਾਮਦ ਦਾ ਵਰਨਣ ਪਿਛੇ ਚੰਗੀ ਤਰ੍ਹਾਂ ਪੜ੍ਹ ਆਏ ਹਨ, ਇਸ ਤੋਂ ਅਗੇ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਸਿਧਾਂਤ ਬਾਬਤ ਕੁਝ ਇਤਹਾਸਿਕ ਪ੍ਰਮਾਣ ਪੇਸ਼ ਕੀਤੇ ਜਾਂਦੇ ਹਨ । ਜਿਨ੍ਹਾਂ ਤੋਂ ਕੋਈ ਯੋਗ ਫੈਸਲਾ ਕਰਨਾ ਪਾਠਕਾਂ ਦਾ ਜਾਂ ਗਿਆਨੀ ਪ੍ਰਤਾਪ ਸਿੰਘ ਜੀ ਦਾ ਕੰਮ ਹੈ ।

ਇਹ ਇਕ ਇਤਹਾਸਿਕ ਸਚਾਈ ਹੈ, ਕਿ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸ੍ਰੀ ਸਤਿਗੁਰੂ ਹਰ ਗੋਬਿੰਦ ਜੀ ਅਤੇ ਮਾਤਾ ਨਾਨਕੀ ਦੇ ਸਾਧੂ ਬ੍ਰਿਤੀ ਵਾਲੇ ਸਪੁਤ ਸਨ । ਛੇਵੇਂ ਪਾਤਸ਼ਾਹ ਜੀ ਨੇ ਅਪਨੇ ਜੋਤੀ ਜੋਤ ਸਮੌਣ ਸਮੇਂ ਬਾਬਾ ਸੂਰਜ ਮਲ ਤੇ

ਸ੍ਰੀ ਤੇਗ ਬਹਾਦਰ ਸਾਹਿਬ ਦੋ ਸਪੁਤ੍ਰਾਂ ਦੇ ਹੁੰਦਿਆਂ ਹੋਇਆਂ ਸਮੇਂ ਦੇ ਹਾਲਤ ਨੂੰ ਅਨੁਭਵ ਕਰਦਿਆਂ ਗੁਰੂ ਗੱਦੀ ਅਪਣੇ ਵਡੇ ਸਾਹਿਬਜ਼ਾਦੇ (ਬਾਬਾ ਗੁਰਦਿਤਾ ਜੀ) ਦੇ ਛੋਟੇ ਸਪੁਤ੍ਰ ਸ੍ਰੀ ਹਰਿ ਰਾਏ ਸਾਹਿਬ ਨੂੰ ਦਿਤੀ।

ਜਿਸਤੋਂ ਬਾਦ ਸਮੇਂ ਅਨੁਸਾਰ ਮਾਤਾ ਨਾਨਕੀ ਜੀ ਅਪਣੇ ਤਪਸਵੀ ਜੀਵਨ ਵਾਲੇ ਸਪੁਤ੍ਰ (ਸ੍ਰੀ ਤੇਗ ਬਹਾਦਰ) ਅਤੇ ਅਪਨੀ ਨੂੰਹ (ਮਾਤਾ ਗੁਜਰੀ) ਸਮੇਤ ਬਕਾਲੇ ਪੇਕਿਆਂ ਦੇ ਘਰ ਆ ਗਏ। ਅਰ ਇਥੇ ਹੀ ਸ੍ਰੀ ਤੇਗ ਬਹਾਦਰ ਜੀ ਇਕ ਪੂਰਨ ਤੇ ਮਹਾਨ ਤਪਸਵੀ ਦੇ ਰੂਪ ਵਿਚ ਤਕਰੀਬਨ ੨੬ ਸਾਲ ਇਕਾਂਤ ਵਾਸ ਸਮਾਨ ਜੀਵਨ ਬਿਤੀਤ ਕਰਦੇ ਰਹੇ।

ਅਰ ਸ੍ਰੀ ਗਰੂ ਹਰਕ੍ਰਿਸ਼ਨ ਜੀ ਦੇ "ਬਾਬਾ ਬਕਾਲੇ" ਵਾਲੇ ਕੀਤੇ ਦ੍ਰਿਸਟ ਕੂਟ ਵਾਕ ਤੋਂ ਕਾਫੀ ਦੇਰ ਬਾਦ ਮਖਣ ਸ਼ਾਹ ਲਬਾਣੇ ਦੇ "ਗੁਰੂ ਲਾਧੋ ਰੇ" ਵਾਲੇ ਢੰਡੋਰੇ ਤੋਂ ਜਗਤ ਵਿਖਯਾਤ ਹੋਏ।

ਉਪਰ ਲਿਖੇ ਉਹ ਸੰਕੇਤ ਹਨ ਜਿਨ੍ਹਾਂ ਦਾ ਵਿਸਥਾਰ ਆਮ ਸਿਖਾਂ ਵਿਚ ਥੋੜੇ ਥੋੜੇ ਮਤ ਭੇਦਾਂ ਨਾਲ ਲਿਖਿਆ ਮਿਲਦਾ ਹੈ ਇਸਤੋਂ ਅਗੇ ਚਲਕੇ ਨੌਵੀਂ ਪਾਤਸ਼ਾਹੀ ਦੇ ਇਤਹਾਸ ਵਿਚ ਸ਼ੀਹੇ ਮਸੰਦ ਵਲੋਂ ਗੁਰੂ ਜੀ ਉਤੇ ਗੋਲੀ ਦਾ ਪ੍ਰਹਾਰ ਕਰਨ ਵਾਲੀ ਘਟਨਾ ਦਾ ਵੀ ਵਰਨਣ ਹੈ। ਅਰ ਏਸੇ ਘਟਨਾਂ ਵਿਚ ਅਗੇ ਜਾਕੇ ਗੁਰੂ ਜੀ ਦਾ ਬਕਾਲੇ ਤੋਂ ਕੀਰਤ ਪੁਰ ਆ ਜਾਣ ਦਾ ਪ੍ਰਸੰਗ ਹੈ। ਇਸ ਪ੍ਰਸੰਗ ਵਿਚ ਜਿਥੇ ਬਹੁਤ ਸਾਰੀ ਹੋਰ ਇਤਹਾਸਿਕ ਜਾਣਕਾਰੀ ਮਿਲਦੀ ਹੈ, ਓਥੇ ਜਥੇਦਾਰ ਪ੍ਰਤਾਪ ਸਿੰਘ ਜੀ ਬਾਣੀ ਗੁਰੂ ਵਾਲੇ ਸਿਧਾਂਤ ਦੇ ਢੋਲ ਦਾ ਪੋਲ ਵੀ ਚੰਗੀ ਤਰਾਂ ਖੁਲ੍ਹਾ ਜਾਂਦਾ ਹੈ। ਭਾਵੇਂ ਇਹ ਪ੍ਰਸੰਗ ਵੀ ਬੜੇ ਵਿਸਥਾਰ ਵਾਲਾ ਹੈ, ਪਰ ਇਸਦੀਆਂ ਕੁਝ ਸੰਖਿਪਤ ਟੂਕਾਂ ਹੀ ਪਾਣਕਾਂ ਦੀ ਭੇਟਾ ਕੀਤੀਆਂ ਜਾਂਦੀਆਂ ਹਨ। ਜਿਨ੍ਹਾਂ ਤੋਂ ਇਹ ਗਲ ਚੰਗੀ ਤਰ੍ਹਾਂ ਸਪਸ਼ਟ ਹੋ ਜਾਵੇਗੀ, ਕਿ ਵਿਅਕਤੀਗਤ ਸਤਿਗੁਰ ਤੇਗ ਬਹਾਦਰ ਜੀ ਨੇ ਆਦਿ ਸ੍ਰੀ ਗਰੰਥ ਸਾਹਿਬ ਦੀ ਬੀੜ ਨੂੰ ਅਪਣੇ ਆਪ ਤੋਂ ਕਿਵੇਂ ਵਖ ਰਖਨ ਦਾ ਸਬੂਤ ਦਿਤਾ।

**ਸਿਖ ਇਤਹਾਸ ਕ੍ਰਿਤ ਪ੍ਰੋ: ਕਰਤਾਰ ਸਿੰਘ ਭਾਗ ਪਹਿਲਾ :**

> ਜਦ ਗੁਰੂ ਜੀ ਨੂੰ ਪਤਾ ਲਗਾ ਕਿ ਭਾਈ ਮਖਣ ਸ਼ਾਹ ਆਦਿ ਸਿਖ ਧੀਰ ਮਲ ਦਾ ਮਾਲ ਅਸਬਾਬ ਖੋਹ ਲਿਆਏ ਹਨ, ਤਾਂ ਆਪਨੇ

ਹੁਕਮ ਕੀਤਾ ਕਿ ਧੀਰ ਮਲ ਦੀਆਂ ਸਭ ਸ਼ੈਆਂ ਵਾਪਸ ਕਰ ਦਿਓ। ਸਿਖਾਂ ਨੇ ਹੋਰ ਸ਼ੈਆਂ ਤਾਂ ਜਿਉਂ ਕੀਆਂ ਤਿਉਂ ਮੋੜ ਦਿਤੀਆਂ ਪਰ ਗਰੰਥ ਸਾਹਿਬ ਜੀ ਦੀ ਬੀੜ (ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਵਾਈ ਸੀ) ਉਨ੍ਹਾਂ ਨੇ ਨ ਮੋੜੀ ਉਨ੍ਹਾਂ ਦਾ ਨਿਸਚਾ ਸੀ ਕਿ ਇਹ ਬੀੜ ਕਿਸੇ ਦੀ ਨਿਜੀ ਮਲਕੀਅਤ ਨਹੀਂ, ਇਹ ਸਭ ਸਿਖਾਂ ਦੀ ਸਾਂਝੀ ਹੈ, ਅਤੇ ਜਿਥੇ ਗੁਰੂ ਜੀ ਹੋਣ ਉਥੇ ਹੋਣੀ ਚਾਹੀਦੀ ਹੈ ?

ਬਕਾਲੇ ਤੋਂ ਤੁਰਕੇ ਆਪ ਬਿਆਸ ਵਲ ਨੂੰ ਹੋਏ। ਜਦ ਦਰਿਆ ਲੰਘਣ ਲਗੇ ਤਾਂ ਗੁਰੂ ਜੀ ਨੂੰ ਪਤਾ ਲਗਾ ਕਿ ਸਿਖਾਂ ਨੇ ਸ੍ਰੀ ਗਰੰਥ ਸਾਹਿਬ ਦੀ ਬੀੜ ਧੀਰ ਮਲ ਨੂੰ ਨਹੀਂ ਮੋੜੀ ਆਪ ਜੀ ਨੇ ਸਿਖਾਂ ਨੂੰ ਸਮਝਾਇਆ ਕਿ ਇਹ ਗਲ ਠੀਕ ਨਹੀਂ। ਗੁਰੂ ਜੀ ਨੇ ਬੀੜ ਪੰਗੂੜੇ ਸਮੇਤ ਦਰਿਆ ਬਿਆਸ ਦੇ ਵਹਿਣ ਵਿਚ ਇਕ ਵਲਾਰਿਤੇ ਥਾਂ ਟਿਕਾ ਦਿਤੀ, ਅਤੇ ਧੀਰ ਮਲ ਨੂੰ ਸੁਨੇਹਾ ਭੇਜ ਦਿਤਾ, ਕਿ ਬੀੜ ਦਰਿਆ ਵਿਚੋਂ ਲੈ ਜਾਵੇ। ਉਸ ਨੇ ਐਸਾ ਹੀ ਕੀਤਾ। ਬੀੜ ਦਾ ਹਾਸ਼ੀਆ ਥੋੜ੍ਹਾ ਜਿਹਾ ਸਲਾਬ ਗਿਆ।

(ਪੰਨਾ ੩੦੯ ਤੇ ੧੦)

**ਤਵਾਰੀਖ ਗੁਰੂ ਖਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ :**

"......ਗੁਰੂ ਜੀ ਨੇ ਘਰ ਦੇ ਮੋਹਤਬਿਰ ਕ੍ਰਿਪਾਲ ਚੰਦ ਨੂੰ ਪੁਛਿਆ ਇਹ ਗਰੰਥ ਸਾਹਿਬ ਕਿਹੜਾ ਹੈ ਓਨੇ ਹਥ ਜੋੜ ਕੇ ਬੇਨਤੀ ਕੀਤੀ ਮਹਾਰਾਜ ਜਦੋਂ ਧੀਰ ਮਲ ਦਾ ਘਲਿਆ ਹੋਇਆ ਸ਼ੀਹਾਂ ਮਸੰਦ ਗੁਰੂ ਜੀ ਦਾ ਘਰ ਲੁਟਣ ਆ ਪਿਆ ਤੇ ਸਾਰਾ ਸਮਾਨ ਲੁਟ ਲੈ ਗਿਆ ਸੀ ਤਾਂ ਫਿਰ ਮਖਨ ਸ਼ਾਹ ਆਦਿਕ ਜੰਗ ਵਿਚ ਧੀਰ ਮਲ ਤੋਂ ਸਭੋ ਕੁਝ ਖੋਹ ਲਿਆਏ ਸਨ ਓਦੋਂ ਸਮਾਨ ਤਾਂ ਆਪ ਦੇ ਹੁਕਮ ਅਨੁਸਾਰ ਮੋੜ ਕੇ ਉਸਨੂੰ ਦਿਤਾ ਗਿਆ ਸੀ ਪਰ ਇਹ ਸ੍ਰੀ ਗਰੰਥ ਸਾਹਿਬ ਗੁਰੂ ਅਰਜਨ ਸਾਹਿਬ ਜੀ ਦੇ ਹੱਥਾਂ ਦੀ ਅਮੋਲਕ ਨਿਸ਼ਾਨੀ ਗੁਰੂ ਦੇ ਘਰ ਵਿਚ ਰਖਣ ਯੋਗ ਗੱਦੀ ਨਸ਼ੀਨ ਦਾ ਹੱਕ ਸਮਝਕੇ ਰਖ ਲੀਤਾ ਸੀ।

ਗੁਰੂ ਜੀ ਬੋਲੇ ਅਸੀਂ ਗੁਰੂ ਗਰੰਥ ਸਾਹਿਬ ਜੀ ਖਾਸ ਕਾਰਨਾਂ ਕਰਕੇ ਅਪਣੇ ਪਾਸ ਨਹੀਂ ਰਖਣਾ,ਤੇ ਉਂਜ ਵੀ ਪੂਜਾ ਖਾਣੀ ਕਨਿਸਟ ਭੋਜਨ ਅਪਣੀ ਕਮਾਈ ਛਕਣੀ ਛਕਾਉਣੀ ਉਤਮ ਜੀਵਕਾ ਹੈ ਗਰੰਥ ਪੋਥੀ ਮੰਦਰ ਮੂਰਤਿ ਅਗੇ ਚੜ੍ਹਿਆ ਪਦਾਰਥ ਪੂਜਾ ਦਾ ਹੁੰਦਾ ਹੈ (ਜਦ ਕਿ ਪਹਿਲੀ ਐਡੀਸ਼ਨ ਵਿਚ ਲਿਖਿਆ ਹੁੰਦਾ ਸੀ ਕਿ ਮਰਦ ਦੀ ਮਾਇਆ ਤੇ ਬ੍ਰਿਖ ਦੀ ਛਾਇਆ ਉਸਦੇ ਨਾਲ ਹੁੰਦੀ ਹੈ ਮੈਂ ਪੋਥੀਆਂ ਦੀ ਕਮਾਈ ਨਹੀਂ ਖਾਣੀ ਨਵੀਂ ਸੁਧਾਈ ਵਿਚ ਇਨ੍ਹਾਂ ਸ਼ਬਦਾਂ ਦੇ ਥਾਂ ਉਪਰੋਕਤ ਸ਼ਬਦ ਲਿਖ ਦਿਤੇ ਹਨ। (ਲੇਖਕ) ਅਸੀਂ ਗੁਰੂ ਗਰੰਥ ਸਾਹਿਬ ਜੀ ਦਾ ਅਰਪਨ ਹੋਇਆ ਪਦਾਰਥ ਨਹੀਂ ਵਰਤਨਾ। ਏਸ ਲਈ ਇਹ ਗਰੰਥ ਸਾਹਿਬ ਤੁਸੀਂ ਧੀਰ ਮਲ ਪਾਸ ਪੁਚਾ ਦਿਉ।

ਜਦ ਏਸੇ ਤਰ੍ਹਾਂ ਹੋਰ ਭੀ ਕਈ ਸਿਖ ਓਥੇ (ਕਰਤਾਰ ਪੁਰ) ਜਾਣੋਂ ਮੁਕਰੇ ਤਾਂ ਗੁਰੂ ਸਾਹਿਬ ਜੀ ਨੇ ਮੰਜੀ ਸਮੇਤ ਰੁਮਾਲਾਂ ਵਿਚ ਲਪੇਟਿਆ ਗਰੰਥ ਸਾਹਿਬ ਜੀ ਦਰਯਾ ਬਿਆਸਾ ਵਿਚ ਅਮਾਨਤ ਰਖ ਦਿਤਾ।...

ਭਾਵੇਂ ਮਾਤਾ ਸਾਹਿਬਾਂ ਤੇ ਹੋਰ ਅਨੇਕ ਸਿਖਾਂ ਸਾਧਾਂ ਨੇ ਅਪਣੇ ਘਰ ਸ੍ਰੀ ਗਰੰਥ ਸਾਹਿਬ ਰਖਣ ਦੇ ਨਫੇ ਦਰਯਾ ਵਿਚ ਰਖਣੇ ਤੇ ਸ਼ਰੀਕ ਨੂੰ ਦੇਣ ਦੇ ਨੁਕਸਾਨ ਬਹੁਤ ਵਰਨਨ ਕੀਤੇ ਪਰ ਗੁਰੂ ਜੀ ਨੇ ਇਕ ਨ ਮੰਨੀ।......

ਤਵਾਰੀਖ ਗੁਰੂ ਖਾਲਸਾ ਭਾਸ਼ਾ ਵਿਭਾਗ
ਪੰਨਾ ੬੫੦-੫੧

ਇਸ ਪ੍ਰਕਾਰ ਜਦ ਸਿਖ ਇਤਿਹਾਸਾਂ ਵਿਚੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਬਕਾਲੇ ਤੋਂ ਜਾਣ ਸਮੇਂ ਬਿਆਸਾ ਚੋਂ ਪਾਰ ਹੋ ਕੇ ਸ੍ਰੀ ਗਰੰਥ ਸਾਹਿਬ ਆਪਣੇ ਨਾਲ ਵੇਖਣ ਤੇ ਇਸ ਬੀੜ ਨੂੰ ਕਰਤਾਰ ਪੁਰ ਵਾਪਸ ਭੇਜਨ ਵਾਸਤੇ ਕੋਈ ਹੋਰ ਜਤਨ ਨ ਹੋ ਸਕਣ ਤੇ ਸ੍ਰੀ ਗਰੰਥ-ਸਾਹਿਬ ਨੂੰ ਦਰਿਆ ਬਿਆਸਾ ਵਿਚ ਰਖਣ ਦੇ ਪ੍ਰਸੰਗ ਵਖੱ-ਵਖ ਸ਼ਬਦਾਂ ਅਨੁਸਾਰ ਮਿਲਦੇ ਹਨ। ਓਥੇ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਇਸ

ਪ੍ਰਸੰਗ ਵਿਚ ਸ੍ਰੀ ਗਰੰਥ ਸਾਹਿਬ ਦੇ ਦਰਯਾ ਪ੍ਰਵੇਸ਼ ਕਰਨ ਤੋਂ ਬਾਦ ਭੂਤ ਕਾਲ ਤੇ ਵਰਤਮਾਨ ਕਾਲ ਦੇ ਵਿਅਕਤੀਗਤ ਸਤਿਗੁਰਾਂ ਦੇ ਭੇਤ ਦਾ ਇਕ ਢੁਕਵਾਂ ਸੰਕੇਤ ਦੇ ਕੇ ਸਾਡੇ ਜਥੇਦਾਰ ਜੀ ਦੇ ਸਿਧਾਂਤ ਦੀਆਂ ਬੇੜੀਆਂ ਵਿਚ ਹੋਰ ਵਟੇ ਪਾਏ ਹਨ। ਪਾਠਕਾਂ ਦੀ ਗਿਆਤ ਵਾਸਤੇ ਸੂਰਜ ਪ੍ਰਕਾਸ਼ ਵਾਲੇ ਪ੍ਰਸੰਗ ਦੀਆਂ ਵੀ ਕੁਝ ਸਤਰਾਂ ਅੰਕਿਤ ਕੀਤੀਆਂ ਜਾਂਦੀਆਂ ਹਨ।

ਸ੍ਰੀ ਮਾਤਾ ਨਾਨਕੀ ਤੇ ਹੋਰ ਸਿਖਾਂ ਵਲੋਂ ਸ੍ਰੀ ਗਰੰਥ ਸਾਹਿਬ ਨੂੰ ਅਪਣੇ ਪਾਸ ਰਖ ਲੈਣ ਬਾਬਤ ਬਹੁਤ ਅਰਜ ਕਰਨ ਦੇ ਬਾਵਜੂਦ ਵੀ ਸ੍ਰੀ ਗੁਰੂ ਜੀ ਇਹ ਹੁਕਮ ਕੀਤਾ ਜਿਹਾ ਕਿ :—

ਸਿਖਯਨ ਸੰਗ ਗੁਰੂ ਪੁਨ ਕਹਯੋ ਧੀਰਮਲ ਕੋ ਹਮ ਇਹ ਲਹਿਯੋ
ਕੋ ਅਬ ਨ ਮਕਹੁ ਲੇ ਕਰ ਜਾਵੋਂ ਸੌਂਪੋਂ ਜਾਇ ਤਿਸ ਕੇ ਪ੍ਰਾਹੋਂ

ਅਰਥਾਤ ਗੁਰੂ ਜੀ ਨੇ ਅ ਖਿਆ ਕਿ ਜੇਕਰ ਤੁਸੀਂ ਇਸ (ਗਰੰਥ ਸਾਹਿਬ ਕਰਤਾਰ ਪੁਰ ਪਹੰਚਾਨ ਦਾ ਪ੍ਰਬੰਧ ਨ ਕਰੋਗੇ ਤਾਂ ਮੈਂ ਆਪ ਲੈ ਕੇ ਜਾਵਾਂਗਾ ਉਸਨੂੰ ਵਾਪਸ ਕਰਕੇ ਆਵਾਂਗਾ ਇਸ ਵਾਸਤੇ ਸ੍ਰੀ ਗਰੰਥ ਸਾਹਿਬ ਨੂੰ :

"ਹਮਰੇ ਸੰਗ ਨ ਰਾਖਨ ਕਰੋ, ਸ੍ਰੀ ਕਰਤਾਰ ਪੁਰੇ ਲੇ ਧਰੋ।"

ਅਰਥਾਤ ਜਦ ਸਿਖਾਂ ਨੇ ਬਾਕੇ ਧੀਰਮਲ ਨੂੰ ਗੁਰੂ ਘਰ ਦਾ ਨਿੰਦਕ ਦਸ ਕੇ ਉਸ ਦੇ ਮਥੇ ਨਾ ਲਗਣ ਦਾ ਬਹਾਨਾ ਕਰਕੇ ਉਸ ਪਾਸ ਬੀੜ ਵਾਪ.ਤ ਲਿਜਾਨ ਤੋਂ ਇਨਕਾਰ ਕੀਤਾ ਤਾਂ ਗੁਰੂ ਜੀ ਨੇ ਆਖਿਆ ਕਿ ਜੇਕਰ ਤੁਸੀਂ ਇਸ ਗਰੰਥ ਸਾਹਿਬ ਨੂੰ ਕਰਤਾਰਪੁਰ ਪਹੁਚਾਨ ਦਾ ਨ ਪ੍ਰਬੰਧ ਕਰੋਗੇ ਤਾਂ ਮੈਂ ਆਪ ਲੈ ਕੇ ਜਾਵਾਂਗਾ ਤੇ ਉਸ ਨੂੰ ਵਾਪਸ ਕਰਕੇ ਆਵਾਂਗਾ ਇਸ ਵਾਸਤੇ ਸ੍ਰੀ ਗਰੰਥ ਸਾਹਿਬ ਨੂੰ।

ਹਮਰੇ ਸੰਗ ਨਾ ਰਾਖਨ ਕਰੇ ਸ੍ਰੀ ਕਰਤਾਰਪੁਰੇ ਲੇ ਧੁਰੋ।

ਇਸ ਬਹਾਨੇ ਨੂੰ ਮੰਨਦਿਆਂ ਹੋਇਆਂ ਗੁਰੂ ਜੀ ਨੇ ਸ੍ਰੀ ਗਰੰਥ ਸਾਹਿਬ ਨੂੰ ਵਾਪਸ ਭੇਜਨ ਵਾਸਤੇ ਆਪਣੇ ਸੇਵਕਾਂ ਪਾਸੋਂ ਦਰਯਾ ਵਿਚ ਰਖਵਾ ਦਿਤਾ, ਅਰ ਇਕ ਆਦਮੀ ਜਿਸ ਨੇ ਕਰਤਾਰਪੁਰ ਜਾਣਾ ਸੀ ਉਸ ਦੇ ਹੱਥ ਸਤਿਗੁਰਾਂ ਨੇ ਬਾਬੇ ਧੀਰਮਲ ਨੂੰ ਸੁਨੇਹਾ ਭੇਜਿਆ ਜਿਹਾ ਕਿ—

ਚੌਪਈ—

ਸਤਿਗੁਰ ਕਹਯੋ ਕਾਜ ਹਮ ਕੀਜੈ, ਏਕ ਸੰਦੇਸ ਧੀਰਮਲ ਦੀਜੈ।
ਗੁਰੂ ਗਰੰਥ ਜੋ ਤੁਮ ਤੇ ਲਿਯੋ, ਸੋ ਦਰਿਆਉ ਬਿਖੈਧਰ ਦਿਯੋ।
ਆਪ ਜਾਇ ਕਰ ਲਿਉ ਨਿਕਾਸ, ਪੁਨਸਦੀਵ ਤੁਮ ਰਾਖਹੁ ਪਾਸ।
ਹਮ ਨਹਿ ਕੀਨਸ ਅੰਗੀਕਾਰ, ਗ਼ਾਇ ਅੰਗਾਰੀ ਪੰਥ ਮਝਾਰ।
ਹਾਥ ਜੋਰ ਤਿਹ ਮਾਨਵ ਮਾਨੀ, ਮੈਂ ਪਹੁੰਚਤ ਹੀ ਕਰੋ ਬਖਾਨੀ।

ਇਸੇ ਪ੍ਰਸੰਗ ਵਿਚ ਗਰੰਥ ਕਰਤਾ ਜੀ ਸਿਖਾਂ ਤੇ ਮਾਤਾ ਜੀ ਦੀ ਦਲੀਲ ਦਾ ਵਰਨਣ ਕਰ ਕੇ ਅਗੇ ਲਿਖਦੇ ਹਨ—

ਸੋਤਾ ਸੁਨਹੁ ਗਰੰਥ ਕੀ ਕਥਾ ਪੁਨ ਸਤਿਗੁਰ ਕੀ ਜਥਾ।
ਸੋ ਨਰ ਪਹੁਚਯੋ ਪੁਹ ਕਰਤਾਰ, ਅਦਭੁਤ ਗਾਥਾ ਹਿਦੈ ਵਿਚਾਰ।
ਧੀਰਮਲ ਕੇ ਸਦਨ ਸਿਧਾਯੋ, ਗੁਰੂ ਜਾਨ ਤਿਹ ਸੀਸ ਨਿਵਾਯੋ।
ਹਾਥ ਜੋਰ ਕਰ ਕਥਾ ਉਚਾਰੀ ਮੈਂ ਆਵਤ ਇਤ ਜਥਾ ਨਿਹਾਰੀ।
ਸਤਿਗੁਰ ਤੇਗ ਬਹਾਦਰ ਧੀਰ, ਦੇਖੈ ਨਦੀ ਬਿਆਸਾ ਤੀਰ।
ਕਹੈ ਸਿਖਨ ਸੋਂ ਗਰੰਥ ਲਜਾਵਹੁ ਸ੍ਰੀ ਕਰਤਰਪੁਰ ਪਹੁਚਾਵਹੁ।
ਇਤ ਆਵਨ ਕੋ ਕਿਨਹਿ ਨਮਾਨੀ ਤਬ ਧਰ ਦੀਨ ਗਰੰਥ ਬਿਚ ਪਾਨੀ।
ਮੋ ਸੰਗ ਕਹਯੈ ਤਹਾਂ ਤੂ ਜਾਤ, ਤਿਨ ਸੋ ਕਹਿ ਦੀਜੈ ਇਹ ਬਾਤ।
ਸੌਂਪਯੋ ਗਰੰਥ ਬੀਚ ਦਰਿਆਉ, ਆਉ ਨਿਕਾਸ ਪਾਸ ਲੇ ਜਾਉ।
ਬਿਨਾ ਗਰੰਥ ਝੂਰਤ ਮਲਧੀਰ, ਚਿਰ ਮਹਿ ਪੀਰ ਗਹੀਰ ਅਧੀਰ।
ਸੁਨਤ ਬਾਤ ਕੋ ਹਰਖ ਉਪਾਯਹੁ, ਜਾਨਹੁ ਰਿਦੈ ਮੋਹਿ ਢਿਗ ਆਯੋ।

ਪਰ ਜਦੋਂ ਬਾਬੇ ਧੀਰ ਜੀ ਨੇ ਉਸ ਰਾਹੀਂ ਪਾਸੋਂ ਉਪ੍ਰੋਕਤ ਲਿਖਤ ਅਨੁਸਾਰ ਸ੍ਰੀ ਗਰੰਥ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਵਲੋਂ ਵਾਪਸ ਭੇਜ ਦੇਣ ਦੇ ਸਿਲਸਿਲੇ ਵਿਚ ਦਰਿਆ ਬਿਆਸ ਵਿਚ ਰਖਣ ਬਾਬਤ ਸੁਣਿਆ ਤਾਂ ਮਨ ਹੀ ਮਨ ਵਿਚ ਬੜਾ ਖੁਸ਼ ਹੋਇਆ ਅਤੇ ਛੇਤੀ ਨਾਲ ਆਪਣੇ ਨਿਕਟਵਰਤੀ ਮਸੰਦਾਂ ਤੇ ਸਿਖਾਂ ਨੂੰ ਆਖਣ ਲਗਾ ਕਿ—

ਚਲਹੁ ਨਦੀ ਕੋ ਅਬਹਿ ਨਿਕਾਰਹਿ।
ਗਰੰਥ ਨਿਕਾਸਹਿ ਬਹੁਰ ਸੰਭਾਰਹਿ।

ਸੁਨ ਮਸੰਦ ਸੀਹੇਂ ਬਚ ਕਹਿਯੋ, ਬਾਤਨ ਤੇ ਅਨੰਦ ਕਿਮ ਲਹਿਯੋ ।
ਤੋਰੋਂ ਹੈ ਸ਼ਰੀਰ ਸੋ ਭਾਰਾ, ਸੁਭ ਗੁਨ ਵੰਤਾ ਜਿਸਹਿ ਬਿਚਾਰਾ ।
ਹਾਸੀ ਕਰੀ ਤੋਹੇ ਸੰਗ ਐਸੇ, ਜਗ ਮਹਿ ਰੌਰਾ ਹੁਇ ਹੈ ਜੈਸੇ ।
ਇਤ ਆਦਿਕ ਬਹੁ ਕਹਯੋ ਮਸੰਦ, ਸੋ ਗੁਰ ਨਿੰਦਕ ਹੁਤੋ ਬਲੰਦ ।
ਇਮਕੋਤਿਕ ਦਿਨ ਜਲਹਿ ਬਤਾਇ, ਧੀਰ ਮਲਬਹੂ ਚਿੰਤ ਉਪਾਏ ।
ਹਠ ਕੋ ਧਾਰ ਚਢਨ ਪੁਨ ਚਾਹਾ, ਖੋਜੋਂ ਏਕ ਬਾਰ ਜਲ ਮਾਹਾ ।...
(ਰਾਸ ੧੧ ਅੰਸੂ)

ਦੋਹਰਾ—

ਉਠ ਪ੍ਰਭਾਤ ਕੋ ਤਿਆਰ ਭਾ ਕਰਕੇ ਸੌਚ ਸਨਾਨ ।
ਕੇਵਟ ਬ੍ਰਿੰਦ ਬੁਲਾਇ ਕਰ ਦੇਨ ਦਰਬ ਬਹੁ ਮਾਨ ।

ਚੌਪਈ—

ਅਪਰ ਨੀਰ ਮਹਿਤਰਨੇ ਵਾਰੇ, ਸੁਨ ਸੁਨ ਗੁਨ ਤਿਨ ਲੀਨ ਹਕਾਰੇ ।
ਜਾਰ ਬ੍ਰਿਦ ਕੋ ਲਯੋ ਮੰਗਾਇ, ਸਭ ਬਿਧ ਤੇ ਤਿਆਰੀ ਕਰਵਾਇ ।
ਜੀਨ ਪਰਿਯੋ ਸੁੰਦਰ ਹਯਆਯੋ, ਗੁਰਅਨ ਕੋ ਮਨ ਬਿਖੈ ਮਨਾਯੋ ।
ਨਿੰਮ੍ਰ ਸੀਸ ਬੰਧਨਾ ਮਾਰਾਂ; ਇਹੀ ਕਾਮਨਾ ਪੁਰਹੁ ਹਮਾਰੀ ।
ਪੰਚਾ ਮਿਰਤ ਬਹੁ ਆਨ ਕਰਾਵੇਂ, ਜੇਕਰ ਗਰੰਥ ਜਾਇ ਮੈਂ ਪਾਵੋਂ ।
ਇਮ ਮਨੌਤ ਕੋ ਮਾਨ ਘਨੇਰੀ ਹਯ ਪਰ ਚਢਯੋ ਸੌਨ ਸੁਭ ਹੇਰੀ ।
ਤਿਸ ਨਰ ਕੋ ਸਵੈ ਸੰਗ ਕਰਯੇ, ਆਨ ਬਿਪਾਸਾ ਕੂਲ ਖਰਯੋ ।
ਜਿਹ ਤਿਨ ਥਾਨ ਬਤਾਵਨ ਕੀਨਾ, ਪਹੁਚ ਤਹਾਂ ਡੇਰਾ ਕਰ ਦੀਨਾ ।
ਖੋਜਨ ਲਗੇ ਫਿਰਨ ਜਲ ਮਾਂਹੀ, ਕੇਵਟ ਬ੍ਰਿੰਦ ਪਾਇ ਸੋ ਨਾਹੀ ।
ਖੋਜਹਿ ਕਰ ਜਿਉਂ ਟੁਬਕੀ ਮਾਰਹਿ, ਇਤ ਉਤ ਬਿਚਰਹਿ ਹਾਥ ਪਸਾਰਹਿ
ਫਿਰਹਿ ਮਧ ਅਰ ਦੋਨਹੁ ਤੀਰ, ਜਹ ਥੋਰੋ ਅਤਿ ਦੀਰਘ ਨੀਰ ।
ਸ੍ਰੀ ਨਾਨਕ ਕੋ ਕਿਤਕ ਮਨਾਵੈ, ਕਰਹੁ ਕ੍ਰਿਪਾ ਜਿਮ ਗਰੰਥ ਸੁ ਪਾਵੈ ।
ਕੇਤਕ ਜਤਨ ਬਤਾਵਹਿ ਖਰੇ, ਕੇਤਕ ਬੁਧ ਕਰ ਬਲ ਤੇ ਕਰੇ ।...
ਇਕ ਦਿਨ ਬੀਤੀ ਦੁਤੀਯਦਿਨ ਬੀਤਾ, ਚਿੰਤਾ ਹੋਤ ਸਭਨ ਕੇ ਚੀਤਾ ।

ਕੌਨ ਸਥਾਨ ਟਿਕਾਵਤ ਲਹਯੋ, ਭਯੋ ਸਥਿਰ ਕੈ ਆਗੈ ਬਹਯੋ।
ਕੈ ਸਿਕਤਾ ਊਪਰ ਕੋ ਫਿਰਯੋ, ਕੇ ਜਲਬੇਗ ਬਹਾਵਨ ਕਰਯੋ।

ਖਾਸ ਕਾਰਨ ਕਰਕੇ ਉਪ੍ਰੋਕਤ ਲੇਖ ਲੜੀ ਦੇ ਟੁਟ ਜਾਣ ਕਾਰਨ ਪਾਠਕਾਂ ਦੀ ਗਿਆਤ ਵਾਸਤੇ ਦਸਿਆ ਜਾਂਦਾ ਹੈ, ਕਿ ਜਦ ਗੁਰੂ ਤੇਗ ਬਹਾਦਰ ਜੀ ਨੇ ਪੋਥੀ ਸਾਹਿਬ ਦੀ ਬੀੜ ਨੂੰ ਦਰਿਆ ਬਿਆਸਾ ਵਿਚ ਰਖਵਾਕੇ ਬਾਬੇ ਧੀਰਮਲ ਨੂੰ ਏਥੋਂ ਬੀੜ ਕਢਵਾਕੇ ਲਿਜਾਨ ਵਾਸਤੇ ਸੁਨੇਹਾ ਭੇਜਿਆ ਤਾਂ ਉਹ ਬਾਵਜੂਦ ਬਹੁਤ ਸਾਰੇ ਗੁਰੂ ਦੋਖੀਆਂ ਦੇ ਮਨਾਹ ਕਰਨ ਦੇ ਵੀ ਆਪਣੇ ਨਾਲ ਕੁਝ ਚੋਬੇ ਲਿਆ ਕੇ ਦਰਿਆ ਦੇ ਦਸੇ ਨਿਸ਼ਾਨੇ ਤੇ ਜਾਲ ਪਵਾ ਚੁਭੀਆਂ ਮਰਵਾ ਪੋਥੀ ਸਾਹਿਬ ਦੇ ਲਭਣ ਵਿਚ ਸਫਲਤਾ ਨਾ ਹੁੰਦੀ ਵੇਖ ਬਹੁਤ ਅਧੀਰਜ ਹੋਇਆ ਤੇ ਸਗੋਂ ਬੜਾ ਚਿੰਤਾਤੁਰ ਹੋਕੇ ਸਾਥੀਆਂ ਨੂੰ ਆਖਣ ਲਗਾ ਯਥਾ,

ਚੌਪਈ ਜਿਹ ਬਿਧ ਨਿਕਸੇ ਜਤਨ ਬਤਾਵਹੁ।
ਮਮ ਆਗਵਾਨ ਈਹਾ ਸਫ਼ਲਾਵਹੁ। ਸੂ. ਪ੍ਰ.

ਤਾਂ ਉਸ ਸਮੇਂ ਜਿਥੇ ਹੋਰ ਸਾਥੀਆਂ ਨੇ ਬਾਬੇ ਧੀਰਮਲ ਨੂੰ ਕਈ ਤਰ੍ਹਾਂ ਦੀ ਵੱਖ ਵੱਖ ਸਲਾਹਾਂ ਦਿਤੀਆਂ, ਉਥੇ ਜਿਸ ਆਦਮੀ ਨੇ ਬਾਬਾ ਜੀ ਨੂੰ ਗੁਰੂ ਜੀ ਦਾ ਸੁਨੇਹਾ ਲਿਆ ਕੇ ਦਿਤਾ ਸੀ। ਉਸਨੇ ਬਾਬੇ ਨੂੰ ਸੰਬੋਧਨ ਕਰਦਿਆਂ ਜਿਵੇਂ ਆਪਣੀ ਸਲਾਹ ਦਿਤੀ, ਉਸਦਾ ਵਰਨਣ ਭਾਈ ਸੰਤੋਖ ਸਿੰਘ ਜੀ ਇਉਂ ਕਰਦੇ ਹਨ :—

ਸੋ ਨਰ ਬੋਲਯੋ ਪੁਨਰ ਬਤਾਵੈ।
ਜੋ ਤੁਮ ਚਾਹਹੁ ਗ੍ਰੰਥ ਜੀ ਪਾਵੈ।
ਕੋਹ ਢੀਠ ਹੈ ਆਪ ਅਗੇਰੇ।
ਇਸ ਪ੍ਰਕਾਰ ਬਚ ਮਾਨਹੁ ਮੇਰੇ।
ਹੈ ਨਿਸ ਕਪਟ ਤਜੋ ਅਹੰ ਮਤ ਕੋ।
ਧਰਉ ਭਾਉ ਸੁਧਾ ਕਰ ਚਿਤ ਕੋ।
ਸ੍ਰੀ ਨਾਨਕ ਆਦਿਕ ਸੁਖ ਧਾਮ।
ਤੇਗ ਬਹਾਦਰ ਲਗ ਲਿਹੁ ਨਾਮ।
ਸਭ ਕੀ ਕਰਹੁ ਅਰਾਧਨ ਅਬੈ।
ਮਨ ਮਹਿ ਨਾਮ ਮਨੌਤਨ ਤਬੈ।

ਜਬ ਤੁਮ ਕਰਹੁ ਇਮੀ ਬਿਧ ਕਾਜੈ ।
ਗੁਰੂ ਨਿਬਾਹਨ ਨਾਮ ਕੀ ਲਾਜੈ ।
ਔਚਿਕ ਹੋਇ ਸਹਾਇਕ ਆਇ ।
ਤਤ ਛਿਨ ਦੁਲਭ ਗ੍ਰੰਥ ਲਿਹੁ ਪਾਇ ।

ਜਦ ਉਸ ਸਰੀਰ ਨੇ ਬਾਬੇ ਧੀਰਮਲ ਨੂੰ ਬੜੇ ਸਹਿਜ ਨਾਲ ਉਪ੍ਰੋਕਤ ਕਿਸਮ ਦਾ ਮਸ਼ਵਰਾ ਦਿਤਾ ਤਾਂ :—

ਧੀਰਮਲ ਬਾਨੀ ਸੁਨ ਨਾਮੀ ।
ਕੀਨ ਸਰਾਹਰਨ ਕੀਨ ਬਖਾਨੀ ।
ਨਿਰ ਹੰਕਾਰ ਹੋਇ ਮਨ ਬਾਨੀ ।
ਪਦ ਅਰ ਪਾਨ ਪਖਾਰਸ ਪਾਨੀ ।
ਸਰਲ ਰਿਦਾ ਕਰ ਹੋਇ ਸੋ ਖਰਯੋ ।
ਨੌ ਸਤਿਗੁਰ ਕੌ ਸਿਮਰਨ ਕਰਯੋ ।
ਪੰਚ ਬਾਰ ਸਭ ਲੇ ਕਰ ਨਾਮ ।
ਕਰ ਕੋ ਜੋਰਤ ਕਰਯੋ ਪ੍ਰਨਾਮ ।
ਅਪਨੋ ਕਾਰਜ ਆਪ ਕਰੀਜੈ ।
ਪਾਨ ਨਿਸ਼ਾਨੀ ਕੋ ਬਿਧ ਤੀਜੈ ।
ਇਮ ਸਬ ਮਹਿ ਕੀਨਸ ਅਰਦਾਸ ।
ਖਰੈ ਹੋਇ ਸਲਿਤਾ ਕੈ ਪਾਸ ।...
ਪੁਨ ਪ੍ਰਸਵਾਏ ਨਰ ਬਿਚ ਨੀਰ ।
ਖਰਯੋ ਧੀਰਮਲ ਸਲਿਤਾ ਤੀਰ ।
ਟੁਭਕੀ ਮਾਰ ਹਾਥ ਜਦ ਫੇਰਾ ।
ਇਤ ਉਤ ਸਿਕਤਾ ਗਨ ਕਉ ਪ੍ਰੇਰਾ ।
ਤਬਹਿ ਪੰਘੂਰੇ ਕੋ ਬਡ ਪਾਵਾ ।
ਲਗਯੋ ਹਾਥ ਜਾਨਯੋ ਤਬ ਪਾਵਾ ।
ਨਿਕਸਯੋ ਜਲ ਤੇ ਬਾਹਰ ਪਠਾਯੋ ।
ਚਿੰਤਾ ਜਹੁ ਗ੍ਰੰਥ ਜੀ ਪਾਯੋਂ ।

(ਸੂਰਜ ਪ੍ਰਕਾਸ਼ ਰਾਸ ੧੧ ਅੰਸੂ ੨੬)

ਸੂਰਜ ਪ੍ਰਕਾਸ਼ ਦੇ ਇਸ ਪ੍ਰਸੰਗ ਨੂੰ ਪੜ੍ਹਕੇ ਪਾਠਕ ਜਨ ਆਪ ਹੀ ਵਿਚਾਰਨ ਦੀ ਕਿਰਪਾ ਕਰਨ ਕਿ ਸਮੇਂ ਦੇ ਵਰਤਮਾਨ ਵਿਅਕਤੀ ਗੁਰੂ ਤੋਂ ਬਿਨਾਂ ਕੇਵਲ ਭੂਤਕਾਲ ਦੇ ਹੋ ਚੁਕੇ ਵਿਅਕਤੀ ਸਤਿਗੁਰਾਂ ਅਗੇ ਅਰਦਾਸ ਕਰਨ ਦੀ ਇਤਹਾ-ਸਿਕ ਪਖ ਤੋਂ ਵੀ ਕੀ ਪੁਜੀਸ਼ਨ ਹੋਇਆ ਕਰਦੀ ਹੈ ? ਅਰਥਾਤ ਜਿਤਨਾਂ ਚਿਰ ਵਕਤ ਦੇ ਮਾਲਿਕ ਸਤਿਗੁਰੂ ਅਗੇ ਕੋਈ ਸਿਖ ਇਕ ਚਿਤ ਹੋਕੇ ਅਰਦਾਸ ਨ ਕਰੇ ਉਤਨਾਂ ਚਿਰ ਉਸ ਸਿਖ ਦੀ ਅਰਦਾਸ ਬੇਨਤੀ ਬੀਤੇ ਸਮੇਂ ਵਿਚ ਹੋਏ ਸਤਿਗੁਰੂ ਵੀ ਪ੍ਰਵਾਨ ਨਹੀਂ ਕਰਦੇ ।

**ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ...**

ਗਿਆਨੀ ਪ੍ਰਤਾਪ ਸਿੰਘ ਜੀ ਦੇ ਲਿਖਣ ਅਨੁਸਾਰ ਬਾਣੀ ਗੁਰੂ ਦੇ ਸਿਧਾਂਤ ਨੂੰ ਜਿਵੇਂ ਜਿਵੇਂ ਨੌ ਸਤਿਗੁਰਾਂ ਨੇ ਅਪਨਾਇਆ ਹੈ ਉਸਦਾ ਨਿਰਨਾ ਪਾਠਕ ਕ੍ਰਮ ਵਾਰ ਪੜ੍ਹ ਹੀ ਚੁਕੇ ਹਨ । ਹੁਣ ਦਸਾਂ ਗੁਰੂ ਸਾਹਿਬਾਂ ਵਿਚੋਂ ਕੇਵਲ ਇਕ ਸਤਿਗੁਰੂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੀ ਬਾਬਤ ਹੀ ਇਹ ਵਿਚਾਰ ਕਰਨੀ ਬਾਕੀ ਹੈ ਕਿ ਜਿਥੇ ਨੌਵੀ ਪਾਤਸ਼ਾਹੀ ਨੇ ਸਾਰੇ ਜੀਵਨ ਵਿਚ (ਨਾ ਗੁਰੂ ਗੱਦੀ ਪ੍ਰਾਪਤ ਹੋਣ ਤੋਂ ਪਹਿਲਾਂ ਤੇ ਬਾਦ ਹੀ) ਸ੍ਰੀ ਗਰੰਥ ਸਾਹਿਬ ਦਾ ਨਿਜੀ ਤੌਰ ਤੇ ਕਈ ਪ੍ਰਯੋਗ ਨਹੀਂ ਕੀਤਾ ਤੇ ਨਾ ਹੀ ਸੰਗਤਾਂ ਪਾਸੋਂ ਕਰਵਾਇਆ ਹੈ, ਓਥੇ ਸਾਹਿਬ ਕਲਗੀਧਰ ਜੀ ਬਾਬਤ ਇਤਹਾਸਿਕ ਖੋਜ ਅਨੁਸਾਰ ਜੋ ਪਤਾ ਲਗਦਾ ਹੈ ਪਾਠਕ ਉਸਨੂੰ ਵਿਚਾਰ ਪੂਰਵਿਕ ਪੜ੍ਹਨ ਦੀ ਖੇਚਲ ਕਰਨ ।

ਸ੍ਰੀ ਦਸਮੇਸ਼ ਸੁਆਮੀ ਜੀ ਨੇ ਆਪਨੀ ਛੋਟੀ ਅਵਸਥਾ ਵਿਚ ਸ੍ਰੀ ਅਨੰਦਪੁਰ ਨਿਵਾਸ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੀਸ ਬਲੀ ਦੇਣ ਤੋਂ ਬਾਦ ਛੇਤੀ ਹੀ ਜਿਥੇ ਕਿਸੇ ਸਾਧੂ ਪਾਸੋਂ ਸ੍ਰੀ ਗਰੰਥ ਸਾਹਿਬ ਦਾ ਉਤਾਰਾ ਪ੍ਰਾਪਤ ਕਰਕੇ ਸ੍ਰੀ ਅਨੰਦਪੁਰ ਵਲੇ ਦਮਦਮੇ ਸਾਹਿਬ ਦੇ ਅਸਥਾਨ ਤੇ ਬੈਠਕੇ ਸਿਆਣੇ ਲਿਖਾਰੀਆਂ ਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਉਚਾਰੀ ਹੋਈ ਬਾਣੀ ਨੂੰ ਕਰਮ ਵਰ ਸਾਰ ਰਾਗਾਂ ਤੇ ਵਾਰਾਂ ਤੇ ਵਧੀਕ ਅਸਥਾਨਾਂ ਤੇ ਦਰਜ ਕਰਵਾ ਕੇ (ਜਿਸਦੇ ਦਰਜ ਕਰਨ ਦਾ ਸੰਮਤ ੧੭੩੭ ੩੮ ਦਸਿਆ ਜਾਂਦਾ ਹੈ) ਇਸ ਗਲ ਦਾ ਸਬੂਤ ਦਿਤਾ ਕਿ ਸ੍ਰੀ ਗੁਰੂ ਅਰਜਨ ਸਾਹਿਬ ਵਾਲੀ ਲਿਖੀ ਬੀੜ ਅਜੇ ਅਧੂਰੀ ਸੀ ਜਿਸਨੂੰ ਸ੍ਰੀ ਦਸਮੇਸ਼ ਨੇ ਨੌਵੇਂ ਪਾਤਸ਼ਾਹ ਦੀ ਬਾਣੀ ਦੁਆਰਾ ਪੂਰਾ ਕੀਤਾ ।

ਜੇਕਰ ਸ੍ਰੀ ਦਸਮੇਸ਼ ਜੀ ਬਾਣੀ ਗੁਰੂ ਦੇ ਸਿਧਾਂਤ ਨੂੰ ਅਪਨਾਉਂਦੇ ਹੁੰਦੇ ਤਾਂ ਅਵਲ ਤਾਂ ਪਹਿਲੀ ਬਣ ਚੁਕੀ ਬੀੜ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਅੰਕਿਤ ਹੀ ਨਹੀਂ ਸੀ ਕਰਨੀ ਚਾਹੀਦੀ, ਪਰ ਜੇ ਇਸ ਤਰ੍ਹਾਂ ਕਰ ਵੀ ਦਿਤਾ ਗਿਆ ਤਾਂ ਆਪਣੀ ਬਾਣੀ ਦੀ ਸਵੈ ਰਚਨਾ ਉਹਨਾਂ ਨੇ ਕਿਉਂ ਕੀਤੀ। ਇਸ ਤੋਂ ਸਬੂਤ ਹੁੰਦਾ ਹੈ ਕਿ ਪਹਿਲੇ ਗੁਰੂਆਂ ਦੀ ਭਗਤੀ ਮਾਰਗ ਦੀ ਬਾਣੀ ਨਾਲ ਵਿਸ਼ੇਸ਼ ਤੌਰ ਤੇ ਸ਼ਕਤੀਸ਼ਾਲੀ ਬਾਣੀ ਦੀ ਵੀ ਲੋੜ ਸੀ। ਜਿਸਨੂੰ ਆਪਨੇ ਪੂਰਾ ਕੀਤਾ।

ਜੇ ਥੋੜੇ ਚਿਰ ਵਾਸਤੇ ਇਹ ਵੀ ਮੰਨ ਲਿਆ ਜਾਵੇ ਕਿ ਨੌਵੇਂ ਪਾਤਸ਼ਾਹ ਤਕ ਦੀ ਬਾਣੀ ਨੂੰ ਗੁਰੂ ਰੂਪ ਜਾਣਕੇ ਆਪਣੀ ਬਾਣੀ ਨੂੰ ਉਹਨਾਂ ਏਸੇ ਲਈ ਵਖਰਾ ਰਖਿਆ ਸੀ, ਤਾਂ ਪੰਜਾਂ ਪਿਆਰਿਆਂ ਦੀ ਪ੍ਰੀਖਯਾ ਸਮੇਂ ਸਿਖਾਂ ਦੇ ਸੀਸ ਕਲਮ ਕਰਨ ਵਾਸਤੇ ਤੇਗ ਗੁਰੂ ਜੀ ਨੇ ਆਪ ਕਿਉਂ ਫੜੀ, ਕਿਉਂਕਿ ਉਸ ਵਕਤ ਗੁਰਤਾ ਦਾ ਅਧਿਕਾਰ ਤਾਂ ਗਿਆਨੀ ਜੀ ਦੇ ਖਿਆਲ ਅਨੁਸਾਰ ਸ੍ਰੀ ਗਰੰਥ ਸਾਹਿਬ ਪਾਸ ਸੀ।

ਫਿਰ ਅੰਮ੍ਰਿਤ ਤਿਆਰ ਕਰਨ ਵੇਲੇ ਪ੍ਰਚਲਤ ਮਰਯਾਦਾ ਅਨੁਸਾਰ ਗੁਰੂ ਕਲਗੀਧਰ ਜੀ ਨੇ ਜਿਨ੍ਹਾਂ ਪੰਜਾਂ ਬਾਣੀਆਂ ਦਾ ਪਾਠ ਕਰਕੇ ਅੰਮ੍ਰਿਤ ਤਿਆਰ ਕੀਤਾ ਉਨ੍ਹਾਂ ਵਿਚ ਉਨ੍ਹਾਂ ਦੀ ਆਪਨੀ ਕੀਤੀ ਰਚਨਾਂ ਦਾ (ਜਪੁਜੀ ਸਾਹਿਬ ਤੇ ਅਨੰਦ ਸਾਹਿਬ ਆਦਿ ਗਰੰਥ ਸਾਹਿਬ ਅਰ ਜਾਪ ਸਾਹਿਬ ਦਸ ਸਵੈਯੇ ਤੇ ਚੌਪਈ ਦਸਵੀਂ ਪਾਤਸ਼ਾਹ ਦੇ ਕ੍ਰਿਤ ਹੋਣ ਕਰਕੇ) ਪੰਜ ਦਵੰਜੀ ਹਿਸਾ ਸੀ। ਕੀ! ਆਦਿ ਬਾਣੀ ਗੁਰੂ ਸਿਧਾਂਤ ਵਿਚ ਅਜੇ ਵੀ ਕੋਈ ਕਸਰ ਸੀ? ਅਰ ਜੇ ਕਸਰ ਨਹੀਂ ਸੀ, ਤਾਂ ਕੇਵਲ ਆਦਿ ਬਾਣੀ ਨਾਲ ਹੀ ਅੰਮ੍ਰਿਤ ਤਿਆਰ ਨਹੀਂ ਸੀ ਹੋ ਸਕਦਾ?

ਇਸ ਤੋਂ ਅਗੇ ਗਿਆਨੀ ਜੀ ਆਪਣੇ ਮਜ਼ਮੂਨਾਂ ਵਿਚ ਜੋ ਇਹ ਗਲ ਰੋਜ਼ ਹੀ ਲਿਖਦੇ ਰਹਿੰਦੇ ਹਨ ਕਿ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਕੇ ਫਿਰ ਉਹਨਾਂ ਪਾਸੋਂ ਅੰਮ੍ਰਿਤ ਆਪ ਛਕਕੇ ਗੁਰਤਾ ਪੰਜਾਂ ਪਿਆਰਿਆਂ ਵਿਚ ਮੁੰਤਕਿਲ ਕਰ ਦਿਤੀ। ਜੇਕਰ ਗਿਆਨੀ ਜੀ ਦਾ ਇਹ ਸਿਧਾਂਤ ਠੀਕ ਹੈ ਤਾਂ ਗੁਰੂ ਜੀ ਨੇ ਬਾਣੀ ਵਿਚ ਗੁਰਤਾ ਕਿਤਨੀ ਕੁ ਰਹਿਣ ਦਿਤੀ ਸੀ? ਅਰ ਪੰਜਾਂ ਪਿਆਰਿਆਂ ਵਿਚ ਕਿਤਨੀ ਕੁ ਮੁੰਤਕਿਲ ਕੀਤੀ ਸੀ? ਅਰ ਅਤੇ ਆਪਣੇ ਪਾਸ ਕਿਤਨੀ ਕੁ ਰਖੀ ਸੀ ? ਕਿਉਂਕਿ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਣ ਉਪਰੰਤ ਆਪ ਜੀ ਨੂੰ ਵੀ ਸਤਿਗੁਰੂ ਸਚਾ ਪਾਤ-

ਸ਼ਾਹ ਮੰਨਿਆ ਤੇ ਆਖਿਆ ਜਾਂਦਾ ਰਿਹਾ। (ਜਦ ਕਿ ਪ੍ਰੀਖਯਾ ਵਿਚ ਪਾਸ ਹੋਣ ਵਾਲਿਆਂ ਨੂੰ ਕੇਵਲ ਪਿਆਰੇ (ਗੁਰੂ ਕੇ ਪਿਆਰ ਵਾਲੇ) ਹੀ ਮੰਨਿਆ ਤੇ ਆਖਿਆ ਜਾਂਦਾ ਰਿਹਾ ?

ਫਿਰ ਇਤਹਾਸਕਾਰਾਂ ਦੇ ਲਿਖਣ ਅਨੁਸਾਰ ਚਮਕੌਰ ਦੇ ਕਿਲੇ ਵਿਚ ਇਹ ਮਸਲਾ ਮੁੜ ਕੇ ਸਾਮਣੇ ਆਇਆ ਉਥੇ ਪੰਥ ਨੂੰ ਫਿਰ ਕਿਹੜੀ ਗੁਰਤਾ ਬਖਸ਼ੀ ? ਜਦ ਕਿ ਇਸ ਤੋਂ ੫-੬ ਸਾਲ ਪਹਿਲਾਂ ਗੁਰਤਾ ਤਿੰਨਾਂ ਥਾਵਾਂ ਵਿਚ ਵੰਡੀ ਹੋਈ ਚਲੀ ਆ ਰਹੀ ਸੀ ? ਏਥੇ ਹੀ ਬਸ ਨਹੀਂ ਭਾਈ ਸੰਗਤ ਸਿੰਘ ਜਾਂ ਸੰਤ ਸਿੰਘ ਜੀ ਨੂੰ ਜਿਹੜੀ ਜਿਗ੍ਹਾ ਕਲਗੀ ਬੰਨਵਾਈ ਸੀ। ਕੀ ਉਹ ਗੁਰੂ ਜੀ ਨੇ ਪ੍ਰਤਖ ਰੂਪ ਵਿਚ ਕੁਝ ਸਮੇਂ ਵਾਸਤੇ ਗੁਰਤਾ ਦੋਹਾਂ ਵਿਚੋਂ ਕਿਸੇ ਇਕ ਨੂੰ ਨਹੀਂ ਸੀ ਦਿਤੀ ? ਪਰ ਉਸ ਘਟਨਾ ਤੋਂ ਬਾਦ ਵੀ ਸਤਿਗੁਰੂ ਜੀ ਬਾਣੀ ਗੁਰੂ ਸਿਧਾਂਤ ਦੇ ਥਾਂ ਸਾਰੇ ਵਿਹਾਰ ਆਪ ਕਰਦੇ ਕਰਵੌਂਦੇ ਰਹੇ। ਹੋਰ ਤੇ ਹੋਰ ਆਮ ਅਨਜਾਣ ਇਤਹਾਸਾਂ ਦੇ ਕਥਨ ਅਨੁਸਾਰ ਗੁਰੂ ਜੀ ਨੇ ਸਾਬੋ ਕੀ ਤਲਵੰਡੀ ਦਮਦਮੇ ਸਾਹਿਬ ਫੇਰ ਨਵੀਂ ਬੀੜ ਲਖਵਾਈ। ਜੇਕਰ ਬਾਣੀ ਗੁਰੂ ਦੇ ਸਿਧਾਂਤ ਅਨੁਸਾਰ ਆਦਿ ਗਰੰਥ ਨੂੰ ਦਸਾਂ ਗੁਰੂਆਂ ਦੀ ਆਤਮਿਕ ਜਯੋਤੀ ਵਾਲਾ ਬਣਾਉਣਾ ਹੁੰਦਾ ਤਾਂ ਸ੍ਰੀ ਗੁਰੂ ਅਰਜਨ ਵਾਂਗ ਆਪ ਉਚਾਰਨ ਕੀਤੀਆਂ (ਜਾਪ ਅਕਾਲ ਉਸਤਤਿ ਬਚਿਤ੍ਰ ਨਾਟਿਕ ਚੰਡੀ ਦੀ ਵਾਰ ਆਦਿਕ) ਬਾਣੀਆਂ ਇਸ ਵਿਚ ਦਰਜ ਨ ਕਰਦੇ ? ਹਾਲਾਂ ਕੇ ਸਾਬੋ ਕੀ ਤਲਵੰਡੀ ਵਾਲੇ ਦਮਦਮੇ ਦੀ ਬੀੜ ਵਿਚ ਇਹਨਾਂ ਬਾਣੀਆਂ ਦਾ ਲਿਖਿਆ ਜਾਣਾ ਕੁਦਰਤੀ ਸੀ।

ਜੇਕਰ ਕੁਝ ਚਿਰ ਵਾਸਤੇ ਉਪਰੋਕਤ ਸਾਰੇ ਤਥਾਂ ਨੂੰ ਕਾਰਨ ਵਸ ਅਖੋਂ ਉਝਲ ਵੀ ਕਰ ਲਿਆ ਜਾਵੇ, ਤੇ ਕੇਵਲ ਨਦੇੜ ਵਾਲੀ ਘਟਨਾਂ ਨੂੰ ਹੀ ਸਾਹਮਣੇ ਰਖ ਲਿਆ ਜਾਵੇ ਤਾਂ ਗਿਆਨੀ ਜੀ ਦੇ ਪਖੀ ਇਤਿਹਾਸਕਾਰਾਂ ਦੇ ਲਿਖਣ ਅਨੁਸਾਰ ਸੰਮਤ ੧੭੬੫ ਤੋਂ ਬਾਅਦ ਤਾਂ ਸ੍ਰੀ ਗਰੰਥ ਸਾਹਿਬ ਗੁਰੂ ਜਾਂ ਨਿਸਚਿਤ ਪੰਜਾਂ ਪਿਆਰਿਆਂ ਅਥਵਾ ਖਾਲਸਾ ਰੂਪ ਗੁਰੂ ਦੇ ਹੁਕਮ ਦਾ ਅਮਲ ਦਰਾਮਦ ਸ਼ੁਰੂ ਹੋ ਜਾਣਾ ਜ਼ਰੂਰੀ ਚਾਹੀਦਾ ਸੀ ? ਪਰ ਇਸਦੇ ਥਾਂ ਸਾਰੇ ਗੁਰੂ ਨਾਨਕ ਪ੍ਰੰਪਰਾ ਦੇ ਸ਼ਰਧਾਲੂ ਸਿੰਘਾਂ ਵਿਚ ਜੋ ਹੁਕਮਨਾਮੇ ਬਾਬਾ ਬੰਦਾ ਬਹਾਦਰ ਜਾਂ ਪੂਜਯ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾ ਜੀ ਦੇ ਸੰਮਤ ੧੭੯੧ ਤਕ ਵਖ ਵਖ ਥਾਵਾਂ ਤੋਂ ਵਖ ਵਖ ਨਗਰਾਂ ਤੇ ਸਿਖਾਂ

ਦੇ ਨਾਮ ਆਉਂਦੇ ਰਹੇ ਉਹਨਾਂ ਵਿਚ ਤਾਂ ਬਾਣੀ ਗੁਰੂ ਦੇ ਸਿਧਾਂਤ ਅਨੁਸਾਰ ਅਮਲ ਦਰਾਮਦ "ਗੁਰੂ ਗਰੰਥ ਸਾਹਿਬ ਦੇ ਹੁਕਮ ਅਨੁਸਾਰ" ਲਿਖਿਆ ਹੋਣਾ ਚਾਹੀਦਾ ਸੀ, ਪਰ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਜਾਂ ਹੇਰਾ ਫੇਰੀ ਕਰਕੇ ਡਾਕਟਰ ਗੰਡਾ ਸਿੰਘ ਵਲੋਂ ਪ੍ਰਕਾਸ਼ਤ ਹੋਏ "ਨੀਸਾਣ ਤੇ ਹੁਕਮ ਨਾਮੇ" ਪੁਸਤਕ ਅਥਵਾ ਬਲਾਕਾਂ ਵਿਚ ਕਿਤੇ ਇਕ ਥਾਂ ਵੀ ਗਰੰਥ ਸਾਹਿਬ ਜਾਂ ਬਾਣੀ ਗੁਰੂ ਦੇ ਸਿਧਾਂਤ ਦਾ ਜ਼ਿਕਰ ਨਹੀਂ ਆਇਆ। ਸਗੋਂ ਥਾਂ ਥਾਂ ਉਤੇ ਹੇਠ ਲਿਖੇ ਸ਼ਬਦ ਨਮੂਨੇ ਵਜੋਂ ਇਹਨਾਂ ਹੁਕਮਨਾਮਿਆਂ ਵਿਚ ਇਸ ਤਰ੍ਹਾਂ ਅੰਕਿਤ ਹਨ ? ਜਿਹਾ ਕਿ :—

ਹੁਕਮ ਨਾਮਾਂ ਮਾਤਾ ਸੁੰਦਰੀ ਜੀ

ਸ੍ਰੀ ਮਾਤਾ ਜੀ ਦੀ ਆਗਿਆ ਹੈ ਭਾਈ ਨੰਦ ਰੂਪ ਸਿੰਘ......ਖਾਲਸਾ ਵਾਸੀ ਪਟਣੇ ਕਾ, ਗੁਰੂ ਰਖੇਗਾ, ਗੁਰੂ ਗੁਰੂ ਜਪਣਾ.......੨੦੦) ਰੁਪਈਐ ਲੰਗਰ ਦੇ ਖਰਚ ਵਾਸਤੇ ਤੁਸਾਂ ਉਪਰ ਫੁਰਮਾਇਸ਼ ਹੋਈ ਹੈ। ਹੁਕਮ ਦੇਖਕੇ ਹੁੰਡੀ ਕਰਵਾਇ ਭੇਜਣੀ......

ਸੰਮਤ ੧੭੭੪ ਮਿਤੀ ਕਤਕ ੧੧...

(ਨੀਸਾਨ ਤੇ ਹੁਕਮ ਨਾਮੇ ਪੰਨਾ ੮੫ ਸ਼੍ਰੋ. ਗੁ. ਪ੍ਰ. ਕਮੇਟੀ ਵਾਲੀ ਛਾਪ)

ਸ੍ਰੀ ਮਾਤਾ ਜੀ ਦੀ ਆਗਿਆ ਹੈ......ਖਾਲਸਾ ਸ੍ਰੀ ਅਕਾਲ ਪੁਰਖ ਜੀ ਦਾ ਵਾਸੀ ਪਟਣੇ ਕਾ...੨੦੦) ਦੁਇ ਸੌ ਰੁਪੈ ਲੰਗਰ ਦੇ ਖਰਚ ਨੋ ਤੁਸਾਂ ਉਪਰ ਫੁਰਮਾਇਸ਼ ਹੋਈ ਹੈ।......ਸੰਮਤ ੧੭੭੬ ਮਿਤੀ ਅਸੂ ੧੯। ਪੰਨਾ ੪੬

**ਨੀਸਾਣ ਤੇ ਹੁਕਮਨਾਮੇ :—**

ਸ੍ਰੀ ਮਾਤਾ ਜੀ ਦੀ ਆਗਿਆ ਹੈ...ਚੇਤ ਸਿੰਘ ਕਹੇ ਸੁ ਮੰਨਣਾ ਦੁਇਸੈ ਰੁਪਯਾ ੨੦੦) ਫੁਰਮਾਇਸ਼ ਲੰਗਰ ਕੀ ਤੁਸਾਂ ਉਪਰ ਲਿਖੀ ਹੈ ਸਤਾਬੀਕਾਰ ਫੁਰਮਾਇਸ਼ ਕੀ ਕਠੀ ਕਰਕੇ ਹੁੰਡੀ ਹਜੂਰ ਦੇ ਭੇਜਨੀ...ਮਿਤੀ ਵਿਸਾਖ ੧ ਸੰਮਤ ੧੭੭੮ (ਪੰਨਾ) ੮੭ ਸ੍ਰੀ ਮਾਤਾ ਜੀ ਦੀ ਆਗਿਆ ਹੈ ਭਾਈ ਨੈਨਸੁਖ ੨੦੦) ਦੁਇ ਸੌ ਰੁਪੈ ਲੰਗਰ ਦੇ ਖਰਚ ਨੂੰ ਤੁਸਾਂ ਉਪਰ ਫੁਰਮਾਇਸ਼ ਹੋਈ ਹੈ, ਹੁਕਮ ਦੇਖਕੇ ਹੁੰਡੀ ਕਰਵਾਇ ਕੇ... ਭਾਈ ਚੇਤ ਸਿੰਘ ਕੀ ਮਾਰਫ਼ਤ ਕਰ ਭੇਜਣੀ। ਨਿਹਾਲ ਹੋਵਹੁਗੇ।

(ਸੰਮਤ ੧੭੭੯ ਅਸੂਓ ੧੯ ਪੰਨਾ ੮੮)

'ਸ੍ਰੀ ਮਾਤਾ ਜੀ ਦੀ ਆਗਿਆ ਹੈ......ਖਾਲਸਾ ਸ੍ਰੀ ਅਕਾਲ ਪੁਰਖ ਜੀ ਦੀ ਵਾਸੀ ਗਾਜੀ ਪੁਰ ਜਮਾਨੀਆਂ......੫੦) ਪਚਾਸ ਰੁਪਏ ਲੰਗਰ ਦੇ ਖਰਚ ਨੋ ਤੁਸਾਂ ਉਪਰ ਫੁਰਮਾਇਸ ਹੋਈ ਹੈ......ਮੇਵੜੇ ਕੀ ਮਾਰਫਤ ਹਜੂਰ ਭੇਜਣੀ...ਅਗੇ ਕਾਰ ਭੇਟ ਦਸੌਧ ਚਲੀਹਾ ਗੋਲਕ ਜੋ ਸ੍ਰੀ ਗੁਰੂ ਜੀ ਕੇ ਨਮਿਤ ਕੀ ਕਉਡੀ ਦਮੜੀ ਹੋਵੇ ਸੋ ਲੰਗਰ ਕੇ ਵਾਸਤੇ ਛਿਮਾਹੀ ਕੀ ਛਿਮਾਹੀ ਮੇਵੜੇ ਕੀ ਮਾਰਫਤ ਹਜੂਰ ਭੇਜਿਆ ਕਰਨੀ ......"ਆਦਿਕ ।

(ਸੰਮਤ ੧੭੮੦ ਮਿਤੀ ਹਾੜਹੁ ੩ ਪੰਨਾ ੮੯)

ਹੁਕਮ ਨਾਮੇ ਮਾਤਾ ਸਾਹਿਬ ਦੇਵਾ ਜੀ

ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਸ੍ਰੀ ਮਾਤਾ ਸਾਹਿਬ ਦੇਵਾ ਜੀ ਦੀ ਆਗਿਆ ਹੈ ਭਾਈ ਨੰਦ ਰੂਪ ਸਿੰਘ...ਸਰਬਤ ਖਾਲਿਸਾ ਪਟਨੇ ਵਾਸੀ...ਰੁਪਯੇ ਤਿਹਤਰ ਤੇਰਾਂ ਆਨੇ)...ਮਾਰਕਤ ਸਿਧੂ ਸਿੰਘ ਹਜੂਰ ਪਹੁੰਚੇ ।...

(ਸੰਮਤ ੧੭੮੫ ਚੇਤ ਸੁਦੀ ੯ ਪੰਨਾ ੯੫)

ਸ੍ਰੀ ਵਾਹ ਗੁਰੂ ਜੀ ਦੀ ਕੋਠੀ :—

ਨਮੂਨੇ ਵਜੋਂ ਉਪਰੋਕਤ ਲਿਖੇ ਸ੍ਰੀ ਮਾਤਾ ਸੁੰਦਰੀ ਤੇ ਪੂਜਯ ਮਾਤਾ ਸਾਹਿਬ ਦੇਵੀ ਜੀ ਦੇ ਸੰਗਤ ਪ੍ਰਤੀ ਲਿਖੇ ਸਮੇਂ ਅਨੁਸਾਰ ਵਖ-ਵਖ ਹੁਕਮਨਾਮਿਆਂ ਵਿਚ ਬਾਣੀ ਗੁਰੂ ਦੇ ਸਿਧਾਂਤ ਦੇ ਥਾਂ ਸਗੋਂ ਕੁਝ ਅਜੇਹੇ ਸੰਕੇਤੀ ਸ਼ਬਦ ਵੀ ਮਿਲਦੇ ਹਨ, ਜਿਹੜੇ ਹਰ ਵਿਚਾਰ ਵਾਨ ਪਾਠਕ ਦੇ ਦਿਲ ਵਿਚ ਖਾ ਮੁਖਾਹ ਸ਼ੰਕੇ ਪੈਦਾ ਕਰਦੇ ਤੇ ਇਹਨਾਂ ਬਾਬਤ ਸੋਚਣ ਵਾਸਤੇ ਮਜਬੂਰ ਕਰਦੇ ਹਨ । ਨਮੂਨੇ ਵਜੋਂ ਸ੍ਰੀ ਮਾਤਾ ਸੁੰਦਰੀ ਜੀ ਦੇ ਬਹੁਤੇ ਹੁਕਮ ਨਾਮਿਆਂ ਵਿਚ ਜੋ ਇਹ ਸ਼ਬਦ ਲਿਖੇ ਹਨ ਕਿ :—

"ਤੁਸਾਂ ਉਪਰ ਫੁਰਮਾਇਸ਼ ਹੋਈ ਹੈ"

ਇਹਨਾਂ ਵਿਚ ਸ੍ਰੀ ਮਾਤਾ ਸੁੰਦਰੀ ਵਲੋਂ ਕਿਸੇ ਤ੍ਰਿਤੀਯ ਪੁਰਸ਼ ਵਲੋਂ ਕੀਤੀ ਹੋਈ ਫੁਰਮਾਇਸ਼ ਹੁਕਮ ਜਾਂ ਸਿਫ਼ਾਰਸ਼ ਅਥਵਾ ਯਾਚਨਾਂ ਦੇ ਸੰਕੇਤ ਸੁਭਾਵਿਕ ਹੀ ਮਿਲਦੇ ਹਨ ਜੇਕਰ ਸ੍ਰੀ ਮਾਤਾ ਜੀ ਵਲੋਂ ਸੰਗਤ ਦੇ ਨਾਮ ਸਿਧਾ ਹੁਕਮ ਹੁੰਦਾ ਤਾਂ "ਫੁਰਮਾਇਸ਼ ਕੀਤੀ ਜਾਂਦੀ ਹੈ" ਲਿਖਿਆ ਹੁੰਦਾ । ਇਸ ਤੋਂ ਆਮ ਹੁਕਮ ਨਾਮਿਆਂ ਵਿਚ ਇਹ ਸੰਕੇਤ ਮਿਲਦੇ ਹਨ, ਕਿ :—

"ਹੁਕਮ ਦੇਖਦੇ ਹੁੰਡੀ ਕਰਵਾਇਕੇ ਮੇਵੜੇ ਦੀ ਮਾਰਫਤ 'ਹਜ਼ੂਰ' ਭੇਜਨੀ ਅਥਵਾ ਛਿਮਾਹੀ ਦੀ ਛਿਮਾਹੀ ਮੇਵੜੇ ਦੀ ਮਾਰਫਤ 'ਹਜ਼ੂਰ' ਭੇਜਿਆ ਕਰਨੀ ਤੁਹਾਡਾ ਭਲਾ ਹੋਵੇਗਾ।" ਆਦਿਕ

ਇਤਿਆਦਿਕ ਸੰਖਿਆ ਦੇ ਸੰਕੇਤ ਜਿਥੇ ਮਾਤਾ ਸੁੰਦਰੀ ਜੀ ਦੇ ਹੁਕਮਨਾਮਿਆਂ ਵਿਚੋਂ ਮਿਲਦੇ ਹਨ ਓਥੇ ਪੂਜਯ ਮਾਤਾ ਸਾਹਿਬ ਦੇਵੀ ਜੀ ਦੇ ਸਿਖਾਂ ਪ੍ਰਤੀ ਭੇਜੇ ਹੋਏ ਹੁਕਮ ਨਾਮਿਆਂ ਵਿਚ ਇਕ ਅਜਿਹਾ ਸੰਕੇਤ ਮਿਲਦਾ ਹੈ ਜਿਹੜਾ ਉਪਰੋਕਤ ਸ਼ੰਕਿਆ ਨੂੰ ਹੋਰ ਵਧੇਰੇ ਉਜਾਗਰ ਕਰਦਾ ਹੈ, ਜਿਹਾ ਕਿ :—

"ਫੁਰਮਾਇਸ਼ ਲਿਖੀ ਤੁਸਾਂ ਉਤੇ ਲੰਗਰ ਵਾਸਤੇ ਰੁਪਯੇ ਪੰਜਾਹਿ ੫੦)
ਫੁਰਮਾਇਸ਼ ਦੇਖਦੇ ਕਾਰ ਕਰਿ ਹੁੰਡੀ ਮਾਰਫਤ ਭਾਈ ਸਿਧੂ ਸਿੰਘ
ਮੇਵੜਾ ਹਜ਼ੂਰ ਭੇਜਣੀ ਬਨਾਰਸ ਸ੍ਰੀ ਵਾਹ ਗੁਰੂ ਜੀ ਕੀ ਕੋਠੀ ਹੈ।...

(ਸੰਮਤ ੧੭੯੬ ਚੇਤ ਸੁਦੀ ੧੧ ਪੰਨਾ ੯੬)

ਸਭ ਪਾਠਕਾਂ ਨੂੰ ਇਹ ਗਲ ਯਾਦ ਰਖਣੀ ਚਾਹੀਦੀ ਹੈ ਕਿ ਉਪਰੋਕਤ ਸਾਰੇ ਹੁਕਮ ਨਾਮੇ ਸੰਮਤ ੧੭੬੫ ਤੋਂ ਲੈ ਕੇ ਸੰਮਤ ੧੭੯੧ ਮਾਘੋਂ ੧ ਤਕ ਦੇ ਲਿਖੇ ਹੋਏ ਰੀਸਰਚ ਬੋਰਡ ਸ਼੍ਰੋ: ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਵਖ ਵਖ ਥਾਵਾਂ ਤੋਂ ਪ੍ਰਾਪਤ ਹੋਏ ਤੇ ਨੀਸਾਣ ਤੇ ਹੁਕਮ ਨਾਮੇ ਨਾਮ ਦੀ ਪੁਸਤਕ ਵਿਚ ਬੋਰਡ ਵਲੋਂ ਪ੍ਰਕਾਸ਼ਤ ਹੋਏ ਹੋਏ ਹਨ। ਇਹਨਾਂ ਪੁਸਤਕਾਂ ਨੂੰ ਨਾਮਧਾਰੀ ਸਾਹਿਤਕਾਰਾਂ ਦਾ ਪ੍ਰਛਾਵਾਂ ਤਕ ਵੀ ਨਹੀਂ ਆਇਆ ਹੋਇਆ।

ਪਰ ਸੋਚਣ ਵਾਲੀ ਗੱਲ ਹੈ ਕਿ ਸ੍ਰੀ ਦਸ਼ਮੇਸ਼ ਜੀ ਪਹਿਲਾਂ ਕਿਤੇ ਬਾਣੀ ਗੁਰੂ ਸਿਧਾਂਤ ਮੰਨਣ ਦੇ ਥਾਂ ਜੇਕਰ ਨਦੇੜ ਵਿਚ ਹੀ ੧੭੬੫ ਸੰਮਤ ਨੂੰ ਗਰੰਥ ਸਾਹਿਬ ਨੂੰ ਗੁਰਤਾ ਦੇਣ ਬਾਬਤ ਕੋਈ ਹੁਕਮ ਦੇ ਜਾਂਦੇ, ਤਾਂ ਕੋਈ ਵਜਾ ਨਹੀਂ ਸੀ, ਕਿ ਉਸ ਤੋਂ ਬਾਦ ਦੋਨਾਂ ਮਾਤਾ ਜੀ ਵਲੋਂ ਸਿਖਾਂ ਦਾ ਵਿਸ਼ਵਾਸ਼ ਸ੍ਰੀ ਗਰੰਥ ਸਾਹਿਬ ਤੇ ਬੰਨਵੋਣ ਵਾਸਤੇ ਬਾਕੀ ਹੁਕਮਾਂ ਦੇ ਨਾਲ ਕੋਈ ਅਜਿਹਾ ਹੁਕਮ ਨ ਦਿੰਦੇ ? ਜਾਂ ਫਿਰ ਸਿਖਾਂ ਵਲੋਂ ਹੀ ਮਾਤਾ ਜੀ ਨੂੰ ਹੀ ਇਹ ਅਰਜਾਂ ਕੀਤੀਆਂ ਜਾਂਦੀਆਂ ਕਿ ਮਾਤਾ ਜੀ ਸਾਨੂੰ (ਸਿਖਾਂ ਨੂੰ) ਸ੍ਰੀ ਕਲਗੀਧਰ ਜੀ ਸ੍ਰੀ ਗਰੰਥ ਸਾਹਿਬ ਤੇ ਪੰਜਾਂ ਪਿਆਰਿਆਂ ਦੇ ਲੜ ਲਾ ਗਏ ਹੋਏ ਹਨ, ਤੁਸੀਂ ਰੋਜ ਦਿਹਾੜੀ ਜਾਂ ਛਿਮਾਹੀ ਦੀ ਛਿਮਾਹੀ ਸਾਡੇ ਪਾਸੋਂ ਹਜ਼ੂਰ ਦੇ ਨਾਮੇ ਹੇਠਾਂ ਹੁੰਡੀਆਂ ਕਿਉਂ ਮੰਗਦੇ ਰਹਿੰਦੇ ਹੋ ?

ਪਰ ਇਹਨਾਂ ਨੀਸਾਣ ਤੇ ਹੁਕਮਨਾਮਿਆਂ ਵਿਚ ਉਪਰੋਕਤ ਦੋਹਾਂ ਕਿਸਮਾਂ ਦਾ ਕੋਈ ਇਕ ਵੀ ਸੰਕੇਤ ਨਹੀਂ ਮਿਲਦਾ ਤੇ ਸਗੋਂ ਇੰਝ ਪ੍ਰਤੀਤ ਹੁੰਦਾ ਹੈ ਕਿ ਜਿਤਨਾਂ ਚਿਰ ਦੋਵੇਂ ਮਾਤਾ ਜੀ ਜੀਵਤ ਰਹੇ ਸੰਗਤ ਨੂੰ ਆਪਣੀ ਤਾਬਿਆ (ਆਪਣੇ ਸੇਵਕ) ਸਮਝਕੇ ਅਪਣੇ ਮੇਵੰੜਿਆਂ ਰਾਹੀਂ ਬਾਕਾਇਦਾ ਸੰਗਤ ਪਾਸੋਂ ਆਪਣੇ ਹੁਕਮਾਂ ਦੀ ਪਾਲਣਾ ਕਰਵਾਉਂਦੇ ਰਹੇ।

ਇਹ ਹੈ ਗਿਆਨੀ ਜੀ ਵਲੋਂ ਲਿਖੇ ਹੋਏ ਬਾਣੀ ਗੁਰੂ ਦਾ ਸਿਧਾਂਤ ਸ੍ਰੀ ਗੁਰੂ ਨਾਨਕ ਤੋਂ ਲੈ ਕੇ ਦਸਮ ਪਾਤਸ਼ਾਹ ਤੀਕ ਇਕ ਰਸ ਮੰਨਿਆ ਗਿਆ ਹੈ, ਅਖਰਾਂ ਦੁਆਰਾ ਮਨਘੜਤ ਅਤੇ ਖਿਆਲੀ ਕਪੋਲ ਕਲਪਨਾ ਦੀ ਅਸਲੀਯਤ, ਜਿਸ ਵਿਚ ਪਾਠਕਾਂ ਦੀ ਜਾਣਕਾਰੀ ਵਾਸਤੇ ਮੈਂ ਸ੍ਰੀ ਗੁਰੂ ਨਾਨਕ ਤੋਂ ਹੀ ਲੈ ਕੇ ਦਸਮ ਪਾਤਸ਼ਾਹ ਤਕ ਦੋ ਇਸ ਮਸਲੇ ਬਾਬਤ ਇਤਹਾਸਿਕ ਪ੍ਰਮਾਣ ਲਿਖਕੇ ਪੇਸ਼ ਕਰ ਦਿਤੇ ਹਨ। ਹੁਣ ਪਾਠਕ ਇਨ੍ਹਾਂ ਨੂੰ ਪੜ੍ਹਕੇ ਆਪ ਹੀ ਅੰਦਾਜ਼ਾ ਲਾ ਲੈਣ, ਜਾਂ ਗਿਆਨੀ ਜੀ ਤੋਂ ਪਤਾ ਕਰਨ ਕਿ ਬਾਣੀ ਗੁਰੂ ਦੇ ਸਿਧਾਂਤ ਦਾ ਉਹ ਮਨੋਰਥ ਜਿਸਦੀ ਲੋਚਾ ਗਿਆਨੀ ਜੀ ਰਖਦੇ ਹਨ ਉਹ ਸਿਧਾਂਤ ਕਰਮ ਵਾਰ ਗੁਰਗੱਦੀ ਤੋਂ ਬਿਰਾਜਮਾਨ ਹੋਣ ਵਾਲੇ ਦਸਾਂ ਗੁਰੂਆਂ ਨਾਲ ਕਿਥੇ ਤੇ ਕਦੋਂ ਅਮਲ ਵਿਚ ਆਇਆ ? ਤੇ ਬਾਣੀ ਗੁਰੂ ਦੇ ਸਿਧਾਂਤ ਦੀ ਹੋਂਦ ਵਿਚ ਦਸਾਂ ਗੁਰੂਆਂ ਨੂੰ ਗੁਰੂ ਪ੍ਰੰਪਰਾ ਦੀ ਨਿਯੁਕਤੀ ਵਾਸਤੇ ਹਰ ਸਮੇਂ ਵੱਖ ਵੱਖ ਤਰ੍ਹਾਂ ਦੀ ਜਦੋ-ਜਿਹਦ ਕਰਨ ਦੀ ਕਿਉਂ ਲੋੜ ਪੈਂਦੀ ਰਹੀ। ਇਸਦੇ ਨਾਲ ਹੀ ਜੇਕਰ ਜਥੇਦਾਰ ਪ੍ਰਤਾਪ ਸਿੰਘ ਜੀ ਨੀਸਾਣ ਤੇ ਹੁਕਮਨਾਮਿਆਂ ਵਿਚ ਆਏ ਸ੍ਰੀਮਾਤਾ ਸੁੰਦਰੀ ਤੇ ਮਾਤਾ ਸਾਹਿਬ ਦੇਵੀ ਵਾਲੇ ਨੀਸਾਣਾਂ ਵਾਲੇ "ਫੁਰਮਾਇਸ਼ ਹੋਈ" ਮੇਵੜੇ ਦੀ ਮਾਰਫਤ (ਹੁੰਡੀ) ਹਜ਼ੂਰ ਭੇਜਣੀ ਜਾਂ ਛਿਮਾਹੀ ਦੀ ਛਿਮਾਹੀ ਹਜ਼ੂਰ ਭੇਜਿਆ ਕਰਨੀ ਅਤੇ ਬਨਾਰਸ ਵਾਹਿਗੁਰੂ ਜੀ ਕੀ ਕੋਠੀ ਹੈ, ਆਦਿਕ ਸੰਕੇਤੀ ਸ਼ਬਦਾਂ ਦਾ ਨਿਰੂਪਣ ਕਰ ਦੇਣ ਤਾਂ ਹੋਰ ਵੀ ਚੰਗਾ ਹੋ ਜਾਵੇ (ਯਾਦ ਰਹੇ ਕਿ ਇਸਤੋਂ ਪਹਿਲਾਂ ਗਿਆਨੀ ਮੋਹਰ ਸਿੰਘ ਜੀ ਕਾਨਪੁਰ ਵਾਲਿਆਂ ਵਲੋਂ "ਇਹ ਹਜ਼ੂਰ ਕੌਣ ਸਨ" ਦੇ ਹੈਡਿੰਗ ਹੇਠਾਂ ਸਤਿਜੁਗ ਵਿਚ ਕਈ ਮਜ਼ਮੂਨ ਪ੍ਰਕਾਸ਼ਤ ਕੀਤੇ ਗਏ ਸਨ ਪਰ ਕਈ ਵਿਦਵਾਨਾਂ ਨੇ ਇਸਦੇ ਉਤਰ ਦੀ ਹੁਣ ਤਕ ਹਿੰਮਤ ਨਹੀਂ ਕੀਤੀ)।

### ਗਿਆਨ ਗੁਰੂ ਆਤਮ ਉਪਦੇਸਹੁ—

ਸ਼ਬਦ ਹਜਾਰੇ ਪਾਤਸ਼ਾਹੀ ੧੦ ਦੀ ਉਪਰੋਕਤ ਪੰਗਤੀ ਦਾ ਪ੍ਰਯੋਗ ਗਿਆਨੀ ਪ੍ਰਤਾਪ ਸਿੰਘ ਜੀ ਜਿਥੇ ਵਹੁਤ ਵਾਰੀ ਆਪਣੇ ਲੈਕਚਰਾਂ ਤੇ ਵਿਸ਼ੇਸ਼ ਲੇਖਾਂ ਵਿਚ ਕਰਦੇ ਰਹਿੰਦੇ ਹਨ, ਅਰ ਜਿਸਦੇ ਸਬੰਧ ਵਿਚ ਮੈਂ ਵੀ ਬੜੀ ਵਾਰੀ ਕੁਝ ਲਿਖਣ ਲਈ ਤਿਆਰ ਹੁੰਦਾ ਰਿਹਾ ਹਾਂ, ਤੇ ਸਗੋਂ ਇਕ ਆਰਟੀਕਲ ਲਿਖਿਆ ਵੀ ਬੜਾ ਪੁਰਾਣਾ ਹੋ ਗਿਆ ਹੈ। ਪਰ ਹੁਣ ਜਦੋਂ ਗਿਆਨੀ ਜੀ ਦੇ ਗਲਤ ਪ੍ਰਾਪੇਗੰਡੇ ਵਾਲੇ ਮਜ਼ਮੂਨ ਵਿਚ ਇਸ ਪੰਗਤੀ ਦਾ ਪ੍ਰਯੋਗ ਸਾਹਮਣੇ ਆ ਗਿਆ ਹੈ, ਤਾਂ ਇਸ ਦੀ ਬਾਬਤ ਕੁਝ ਵਰਨਣ ਕਰਨਾ ਜ਼ਰੂਰੀ ਹੋ ਗਿਆ ਹੈ, ਜਦ ਕਿ ਮੈਂ ਆਪਣੇ ਵਲੋਂ ਇਸ ਮਜ਼ਮੂਨ ਨੂੰ ਬੜੀ ਛੇਤੀ ਤੇ ਸੰਖਿਪਤ ਕਰਕੇ ਲਿਖਣ ਦਾ ਮਨ ਬਣਾਇਆ ਸੀ, ਕਿ ਜਥੇਦਾਰ ਜੀ ਦੇ ਇਹ ਸ਼ਬਦ ਲਿਖੇ ਮੇਰੇ ਸਾਹਮਣੇ ਆ ਗਏ, ਜਿਹਾ ਕਿ :—

> "ਦਸਮ ਪਾਤਸ਼ਾਹ ਨੇ ਗਿਆਨ ਗੁਰੂ ਆਤਮ ਉਪਦੇਸਹੁ ਅਨੁਸਾਰ ਹਜ਼ੂਰ ਸਾਹਿਬ ਵਿਚ ਜੋਤੀ ਜੋਤ ਸਮਾਉਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਤਮ ਸਰੂਪ ਸਮਝਕੇ ਗੁਰਿਆਈ ਦਿਤੀ"
>
> (ਗਿਆਨੀ ਅੰਮ੍ਰਿਤ ਜੁਲਾਈ ੧੯੭੧)

ਮੈਂ ਹੈਰਾਨ ਹਾਂ ਕਿ ਕਿਥੇ ਗਿਆਨੁ ਗੁਰੂ ਆਤਮ ਉਪਦੇਸਹੁ ਵਾਲਾ ਮਨ ਨੂੰ ਸੰਬੋਧਕ ਉਪਦੇਸ਼ ਔਰ ਕਿਥੇ ਸਮਾਜਿਕ ਤੌਰ ਤੇ ਸ੍ਰੀ ਆਦ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲਾ ਮਸਲਾ ?

ਆਓ ਜਰਾ ਵਿਚਾਰ ਕਰੀਏ ਕਿ ਇਸ ਸ਼ਬਦ ਜਾਂ ਪੰਗਤੀ ਵਿਚ ਗੁਰੂ ਜੀ ਨੇ ਸੰਬੋਧਨ ਕਰਦਿਆਂ ਕੀ ਉਪਦੇਸ਼ ਦਿਤਾ ਹੋਇਆ ਹੈ ? ਇਹ ਸ਼ਬਦ, ਸਬਦ ਹਜਾਰੇ ਪਾਤਸ਼ਾਹੀ ੧੦ ਦਾ ਪਹਿਲਾ ਹੀ ਸ਼ਬਦ ਹੈ ਜੋ ਇਸ ਪ੍ਰਕਾਰ ਹੈ :—

ਰਾਮਕਲੀ ਪਾਤਸ਼ਾਹੀ ੧੦

ਰੇ ਮਨ ਐਸੋ ਕਰਿ ਸੰਨਿਆਸਾ।

ਬਨ ਸੇ ਬਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ ।੧।<br>
ਰਹਾਉ। ਜਤ ਕੀ ਜਟਾ ਜੋਗ ਕੋ ਮਜਨੁ ਨੇਮ ਕੇ ਨਖਨ ਬਢਾਓ।<br>
ਗਿਯਾਨ ਗੁਰੂ ਆਤਮ ਉਪਦੇਸਹੁ ਨਾਮੁ ਬਿਭੂਤਿ ਰਮਾਉ।

ਅਲਪ ਅਹਾਰ ਸੁਲਪ ਸ੍ਰੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ।
ਸੀਲ ਸੰਤੋਖ ਸਦਾ ਨਿਬਾਹਿਬੋ ਹਵੈ ਬੋ ਤ੍ਰਿਗੁਣ ਅਤੀਤਿ।
ਕਾਮ ਕਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ।
ਤਬ ਹੀ ਆਤਮ ਤਤ ਕੋ ਦਰਸੈ ਪਰਮ ਪੁਰਖ ਕਹਿ ਪਾਵੈ।

ਭਾਵੇਂ ਇਹ ਸ਼ਬਦ ਆਪਣੇ ਆਪ ਵਿਚ ਕਿਸੇ ਵਿਆਖਿਆ ਦੀ ਲੋੜ ਹੀ ਨਹੀਂ ਰਖਦਾ ਤੇ ਸਗੋਂ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਆਮ ਜਗਯਾਸੂਆਂ ਨੂੰ ਜੋ ਮਨ ਤੇ ਸਰੀਰ ਦੀ ਸਾਧਨਾ ਵਾਸਤੇ ਸੰਨਿਆਸ ਦਾ ਭੇਖ ਧਾਰਨ ਲਈ ਭਟਕਦੇ ਅਥਵਾ ਸੰਨਿਆਸ ਧਾਰਨ ਕਰਕੇ ਵੀ ਪੂਰਨ ਤਿਆਗ ਵੈਰਾਗ ਨੂੰ ਪ੍ਰਾਪਤ ਨਹੀਂ ਕਰ ਸਕਦੇ)। ਘਰ ਵਿਚ ਰਹਿੰਦਿਆਂ ਪੂਰੇ ਸੰਨਿਆਸੀ ਬਣਨ ਦਾ ਇਹ ਉਪਦੇਸ ਬੜੇ ਸਰਲ ਸ਼ਬਦਾਂ ਨਾਲ ਦਰਸਾਇਆ ਹੋਇਆ ਹੈ। ਪਰ ਜਦ ਗਿਆਨੀ ਜੀ ਨੇ ਇਸ ਸ਼ਬਦ ਦੀ ਪੰਗਤੀ ਨੂੰ ਖਾਹ ਮੁਖਾਹ ਹੀ ਅਪਨੇ ਗਲਤ ਪ੍ਰਾਪੇਗੰਡੇ ਨਾਲ ਜੋੜ ਲਿਆ ਹੋਇਆ ਹੈ, ਤਾਂ ਇਸਦੀ ਸਮਾਧਨਤਾ ਵਾਸਤੇ ਇਸੇ ਅਧੀ ਪੰਗਤੀ ਬਾਬਤ ਹੀ ਕੁਝ ਵਿਚਾਰ ਕਰਨਾ ਜ਼ਰੂਰੀ ਬਣ ਗਿਆ ਹੈ।

ਜਦ ਕਿ ਉਪ੍ਰੋਕਤ ਸੰਨਿਆਸ ਧਾਰਨ ਕਰਦਾ ਉਪਦੇਸ (ਗਿਆਨ) ਗੁਰੂ ਜੀ ਵਿਅਕਤੀਤਵ ਰੂਪ ਵਿਚ ਕਰ ਰਹੇ ਸਨ ਇਸ ਵਾਸਤੇ ਹਜ਼ੂਰ ਨੇ ਗੁਰੂ ਸ਼ਬਦ ਦਾ ਪ੍ਰਯੋਗ "ਗਯਾਨ ਸ਼ਬਦ ਤੋਂ ਪਹਿਲਾਂ ਕਰ ਦਿਤਾ ਹੋਇਆ ਹੈ, ਜਿਸਦਾ ਭਾਵ ਹੈ ਗੁਰੂ ਪਾਸੋਂ ਗਿਆਨ ਪ੍ਰਾਪਤ ਕਰਕੇ ਆਪਣੇ ਜੀਵਾਤਮਾ ਨੂੰ ਉਪਦੇਸ਼ ਦਿਵਾਉ ਅਥਵਾ ਗੁਰੂ ਪਾਸੋਂ ਨਾਮ ਦੀ ਦੀਖਯਾ ਲੈ ਕੇ ਉਸਦਾ ਸਿਮਰਨ ਕਰਨ ਰੂਪੀ ਬਿਭੂਤੀ ਸਰੀਰ ਨੂੰ ਰਮਾਓ। ਹੋਰ ਸਵਾਹ ਦੀ ਬਿਭੂਤੀ ਰਮਾਉਣ ਦੀ ਕੋਈ ਲੋੜ ਨਹੀਂ ? ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਇਸੇ ਕਿਸਮ ਦਾ ਉਪਦੇਸ਼ ਸਾਰੇ ਗੁਰੂ ਸਾਹਿਬਾਂ ਵਲੋਂ ਸਿਖਾਂ ਨੂੰ ਮਿਲਦਾ ਚਲਿਆ ਆ ਰਿਹਾ ਸੀ ਤੇ ਹੈ। ਜਿਹਾ ਕਿ :—

ਗੁਰ ਪ੍ਰਸਾਦਿ ॥ ਜਪੁ ॥

(ਜਪੁ ਜੀ)

ਭਾਈ ਰੇ ਗੁਰ ਬਿਨ ਗਿਆਨ ਨ ਹੋਇ।
ਪੂਛਹੁ ਬ੍ਰਹਮੈ ਨਾਰਦ ਬੇਦ ਬਿਆਸੈ ਕੋਇ।

(ਸਿਰੀ ਰਾਗ ਮ: ੧)

ਕੁੰਭੇ ਬਧਾ ਜਲ ਰਹੇ ਜਲੁ ਬਿਨੁ ਕੁੰਭ ਨ ਹੋਇ।
ਗਿਆਨੁ ਕਾ ਬਧਾ ਮਨ ਰਹੈ ਗੁਰ ਬਿਨੁ ਗਿਆਨ ਨ ਹੋਇ

(ਵਾਰ ਆਸਾ ਮ: ੧)

ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ।।
ਸਚ ਬਿਨੁ ਸਾਖੀ ਮੂਲੋ ਨ ਬਾਕੀ ।

(ਸਲੋਕ ਵਾਰਾਂ ਤੇ ਵਧੀਕ ਮ: ੧)

ਬਿਨ ਗੁਰ ਦੀਖਯਾ ਕੈਹੇ ਗਿਆਨ।

(ਮ ੫ ਆਦਿਕ)

ਇਤ ਆਦਿਕ ਪ੍ਰਮਾਣ ਗੁਰੂ ਬਾਣੀ ਵਿਚੋਂ ਸੈਂਕੜੇ ਹੀ ਲਿਖੇ ਮਿਲਦੇ ਹਨ, ਜਿਨ੍ਹਾਂ ਦਾ ਭਾਵ ਹੈ ਕਿ :—

ਗਿਆਨੁ ਅੰਜਨ ਗੁਰ ਦੀਆ ਅਗਿਆਨੁ ਅੰਧੇਰ ਬਿਨਾਸੁ ।
ਹਰਿ ਕ੍ਰਿਪਾ ਤੇ ਸੰਤ ਭੇਟਿਆ ਨਾਨਕ ਮਨ ਪ੍ਰਗਾਸੁ ।

(ਸੁਖਮਨੀ ਮ. ੫)

ਅਰ ਇਹਨਾਂ ਪ੍ਰਮਾਣਾਂ ਤੋਂ ਇਹ ਵੀ ਸਮਝਣਾ ਔਖਾ ਨਹੀਂ ਕਿ ਇਹ ਸਾਰੇ ਪ੍ਰਮਾਣ ਵਿਅਕਤੀ ਗਤ ਚੈਤੰਨ ਸਤਾ ਵਾਲੇ ਅਥਵਾ ਕਿਸੇ ਵੀ ਸਤਿ ਪੁਰਖ ਜਾਨਣ ਵਾਲੇ ਸਤਿਗੁਰੂ ਦੇ ਹੀ ਪ੍ਰਤੀਕ ਹਨ, ਪਰ ਗਿਆਨੀ ਜੀ ਨੇ ਇਸ ਅੱਧੀ ਪੰਗਤੀ ਨੂੰ ਨਿਰਗੁਣ ਕ੍ਰਿਆ ਰਖਣ ਵਾਲੇ ਅਦ੍ਰਿਸ਼ਟ ਗਿਆਨ ਨੂੰ ਗੁਰੂ ਬਣੌਣ ਦਾ ਜਤਨ ਕੀਤਾ ਹੈ ਹਾਲਾਂ ਉਹਨਾਂ ਨੂੰ ਨਾਲ ਹੀ ਇਹ ਪਤਾ ਵੀ ਹੋਣਾ ਚਾਹੀਦਾ ਹੈ ਕਿ ਨਿਰਗੁਣ ਰੂਪੀ ਗਿਆਨ ਗੁਰ ਦਾ ਉਪਦੇਸ਼ ਵੀ ਅਦ੍ਰਿਸ਼ਟ ਆਤਮਾ ਨੂੰ ਹੀ ਦਿੱਤਾ ਹੋਇਆ ਹੈ। ਜਿਹਾ ਕਿ :—

"ਗਯਾਨ ਗੁਰੂ ਆਤਮ ਉਪਦੇਸਹੁ"

ਜੇਕਰ ਉਪਦੇਸ ਦਾਤਾ ਗੁਰੂ ਵੀ ਨਿਰਗੁਣ ਤੇ ਦੀਖਯਾ ਲੈਣ ਵਾਲਾ ਵੀ ਨਿਰਗੁਣ ਹੋਵੇ ਤਾਂ ਹੋਰ ਕਿਸੇ ਵਿਅਕਤੀਤਵ ਰਖਣ ਵਾਲੇ ਆਦਮੀ ਦਾ ਜਾਂ ਸਮਾਜ ਦਾ ਇਸ ਨਾਲ ਕੀ ਸਬੰਧ ਹੈ ? ਇਹ ਜ਼ਰਾ ਸੋਚਣ ਵਾਲੀ ਗੱਲ ਹੈ।

ਏਥੇ ਗਿਆਨੀ ਪ੍ਰਤਾਪ ਸਿੰਘ ਜੀ ਦੀ ਜਾਣਕਾਰੀ ਵਾਸਤੇ ਇਹ ਵੀ ਦਸ ਦੇਣਾ

ਯੋਗ ਹੋਵੇਗਾ ਕਿ ਸਮੁਚੇ ਤੌਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਦੁਆਰਾ "ਪਉਣ ਗੁਰੂ ਪਾਣੀ ਪਿਤਾ ਮਾਤਾ ਧਰਤ ਮਹਤ" ਦਸਿਆ ਹੋਇਆ ਹੈ।

ਪਰ ਕਦੀ ਕਿਸੇ ਸਿਖ ਨੇ ਅਜ ਤਕ ਉਪ੍ਰੋਕਤ ਵਾਕ ਅਨੁਸਾਰ ਸ੍ਰੀ ਗੁਰੂ ਨਾਨਕ ਜਾਂ ਸ੍ਰੀ ਦਸਮੇਸ਼ ਦੇ ਥਾਂ "ਪਉਣ" ਨੂੰ ਗੁਰੂ ਮੰਨਿਆ ਵੀ ਹੈ ? ਤੇ ਜਾਂ ਕਿਸੇ ਨੇ ਕਦੇ ਅਪਣੇ ਪਿਤਾ ਦਾ ਨਾਮ ਪਾਣੀ ਤੇ ਮਾਤਾ ਦਾ ਨਾਮ ਧਰਤੀ ਲਿਖਿਆ ਜਾਂ ਲਿਖਾਇਆ ਵੀ ਹੈ ?

ਏਸੇ ਹੀ ਤਰ੍ਹਾਂ ਗਰ ਜੀ ਨੇ ਇਕ ਥਾਂ ਸ਼ਬਦ ਗੁਰ ਕਾ ਸੰਕੇਤ ਵੀ ਸਿਧਾਂ ਦੇ ਪ੍ਰਸ਼ਨ ਕਰਨ ਉਤੇ ਦਿਤਾ ਹੋਇਆ ਹੈ ਕਿ—

ਸਬਦ ਗੁਰੂ ਸੁਰਤਿ ਧੁਨਿ ਚੇਲਾ। ਮ: ੧

ਜੇਕਰ ਗੁਰੂ ਜੀ ਦਾ ਇਹੋ ਸਿਧਾਂਤ ਠੀਕ ਸੀ ਜਾਂ ਹੈ ਤਾਂ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਜਗਤ ਤਾਰਕ ਗੁਰੂ ਆਖਣਾ ਕਿਥੋਂ ਤਕ ਠੀਕ ਹੈ ? ਫਿਰ ਸ੍ਰੀ ਗੁਰੂ ਨਨਕ ਦੇਵ ਜੀ ਨੂੰ ਸਪੈਸ਼ਲ ਤੌਰ ਤੇ ਧਾਿਨਕ ਰੂਪ ਦਾ ਸਾਂਗ ਧਾਰਨ ਕਰਕੇ ਭਾਈ ਲਹਿਣੇ ਨੂੰ ਗੁਰੂ ਅੰਗਦ ਆਖਣ ਦੀ ਕੀ ਲੋੜ ਸੀ ? ਅਥਵਾ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਆਪੇ ਗੁਰ ਚੇਲਾ ਕਿਉਂ ਆਖਿਆ ਜਾਂਦਾ ਹੈ ? ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਕਥਨ ਅਨੁਸਾਰ ਤਾਂ ਸਬਦ (ਇਹ ਵੀ ਪਤਾ ਨਹੀਂ ਕਿ ਕਿਹੜਾ ਸਬਦ ਹੈ) ਗੁਰੂ ਹੈ ਤੇ ਸੁਰਤ (ਪਤਾ ਨਹੀਂ ਕਿਹੜੀ, ਚੇਲਾ ਹੈ। (ਜੋ ਨਾ ਸਬਦ ਦਾ ਹੀ ਆਕਾਰ ਹੈ, ਅਰ ਨਾ ਸੁਰਤ ਦੀ ਹੀ ਕੋਈ ਦ੍ਰਿਸ਼ਟ ਮਾਨ ਦੇਹ ਨਜ਼ਰ ਆਉਂਦੀ ਹੈ) ਇਸ ਹਾਲਤ ਵਿਚ ਤਾਂ ਕਿਸੇ ਧਰਮ ਤੇ ਉਸ ਦੇ ਅਸੂਲਾਂ ਜਾਂ ਦਸਾਂ ਗੁਰੂਆਂ ਦੇ ਖਾਤਮੇ ਅਥਵਾ ਸ੍ਰੀ ਗਰੰਥ ਸਾਹਿਬ ਦੀ ਗੁਰਤਾ ਤੇ ਹੋਰ ਝਗੜੇ ਖੜੇ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਗੁਰੂ ਜੀ ਦੇ ਉਪ੍ਰੋਕਤ 'ਪਉਣ ਗੁਰੂ ਪਾਣੀ ਪਿਤਾ ਜਾਂ ਸਬਦ ਗੁਰੂ" ਅਥਵਾ ਗਿਆਨ ਗੁਰੂ ਸਬਦ ਸਮੁਚੇ ਸੰਸਾਰ ਦੀ ਪ੍ਰਥਾ ਦੇ ਸਮੁੰਦਰ ਨੂੰ ਇਕ ਛੋਟੀ ਜਿਹੀ ਕੁੰਜੀ ਵਿਚ ਪਾ ਕੇ ਦਸ ਦੇਣ ਦੀ ਇਕ ਮਹਾਨ ਸਿਆਣਪ (ਸੂਝ ਬੂਝ) ਹੈ। ਜਿਵੇਂ ਕਿ ਹਜੂਰ ਨੇ ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ਲਿਖ ਕੇ ਦੁਨੀਆਂ ਭਰ ਦੀ ਸਾਇੰਸ ਤੇ ਜਾਣਕਾਰੀ ਨੂੰ ਇਕੋ ਪੰਗਤੀ ਵਿਚ ਬਿਆਨ ਕਰ ਦਿਤਾ ਤੇ ਸਗੋਂ ਸ੍ਰਿਸ਼ਟੀ ਦੀ ਸਾਜਨਾ ਦੇ ਬੜੇ ਵੱਡੇ ਮਸਲੇ ਨੂੰ ਕੇਵਲ ਇਹਨਾਂ ਅੱਖਰਾਂ ਦੀ ਲਪੇਟ ਵਿਚ ਹੀ ਲੈ ਆਂਦਾ ਕਿ—

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ।
ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤ ਸਮੋਇ ।

ਸਿਰੀ ਰਾਗ ਮ: ੧

ਇਸ ਤਰ੍ਹਾਂ ਉਪ੍ਰੋਕਤ ਸ਼ਬਦ ਸਮੁਚੇ ਤੌਰ ਤੇ ਯਥਾਰਥਵਾਦ ਦੇ ਸੂਚਿਕ ਹਨ ਪਰ ਵਿਵਹਾਰਵਾਦ ਸਮੇਂ ਦੇਸ਼ ਕਾਲ ਵਸਤੂ ਅਨੁਸਾਰ ਸਭ ਕੁਝ ਵੱਖ ਵੱਖ ਵੇਖਣਾ, ਸੁਣਨਾ ਤੇ ਕਰਨਾ ਹੀ ਪੈਂਦਾ ਹੈ ।

ਜੇਕਰ ਗਿਆਨੀ ਜੀ ਨੂੰ ਕਿਸੇ ਉਸਤਾਦ ਜਾਂ ਮਹਾਂ ਪੁਰਸ਼ ਕੋਲੋਂ ਅਖਰ ਬੋਧ ਕਰਨ ਤੋਂ ਬਿਨਾਂ ਹੀ ਆਪਣੇ ਅਨੁਭਵ ਦੁਆਰਾ ਸ੍ਰੀ ਗੁਰੂ ਨਾਨਕ ਵਾਂਗ ਗਿਆਨ ਹੋ ਗਿਆ ਹੋਵੇ, ਤਾਂ ਉਨ੍ਹਾਂ ਨੂੰ ਇਹ ਗਿਆਨ ਗੁਰੂ ਮੁਬਾਰਕ ਹੋਵੇ, ਪਰ ਆਮ ਲੋਕਾਂ ਵਾਸਤੇ ਤਾਂ ਸ੍ਰੀ ਕਬੀਰ ਜੀ ਨੇ (ਜੋ ਗਿਆਨੀ ਜੀ ਵਾਂਗ ਗਯਾਨ ਦਾਤਾ ਵਿਅਕਤੀ ਗੁਰੂ ਦੀ ਹੋਂਦ ਤੋਂ ਮੁਨਕਰ ਹਨ) ਇਸ ਤਰ੍ਹਾਂ ਤਰਕ ਵਾਦੀ ਸ਼ਬਦਾਂ ਦੀ ਵਰਤੋਂ ਕੀਤੀ ਹੋਈ ਹੈ ।

ਜੋਇ ਖਸਮ ਹੈ ਜਾਇਆ । ਪੂਤਿ ਬਾਪੁ ਖੇਲਾਇਆ ।
ਬਿਨੁ ਸਰਵਣਾ ਖੀਰੁ ਪਿਲਾਇਆ ।।੧।।
ਦੇਖਹੁ ਲੋਗਾ ਕਲਿ ਕਾ ਭਉ ।
ਸੁਤਿ ਮੁਕਲਾਈ ਆਪਨੀ ਮਾਉ ।।੧।। ਰਹਾਉ
ਪਗਾ ਬਿਨੁ ਹੁਰੀਆ ਮਾਰਤਾ । ਬਦਨੈ ਬਿਨੁ ਖਿਰ ਖਿਰ ਹਾਸਤਾ ।
ਨਿੰਦ੍ਰਾ ਬਿਨੁ ਨਰੁ ਪੈ ਸੋਵੈ । ਬਿਨੁ ਬਾਸਨ ਖੀਰ ਬਿਲੋਵੈ ।।੧।।
ਬਿਨੁ ਅਸਥਨ ਗਊ ਲਵੇਰੀ । ਪੈਡੇ ਬਿਨੁ ਬਾਟ ਘਨੇਰੀ ।

ਉਪ੍ਰੋਕਤ ਤਰਕਵਾਦੀ ਸ਼ਬਦ ਲਿਖਕੇ ਸ੍ਰੀ ਕਬੀਰ ਜੀ ਫਿਰ ਆਪਣਾ ਮੂਲ ਸਿਧਾਂਤ ਦਸਦੇ ਹਨ—

ਬਿਨੁ ਸਤਿਗੁਰ ਬਾਟ ਨ ਪਾਈ
ਕਹੁ ਕਬੀਰ ਸਮਝਾਈ

(ਰਾਗ ਬਸੰਤ, ਕਬੀਰ ਜੀ ।)

ਸ੍ਰੀ ਗੁਰੂ ਅਮਰਦਾਸ ਜੀ ਵਿਅਕਤੀਗਤ ਗੁਰੂ ਦੀ ਹੋਂਦ ਬਾਬਤ ਆਪਣੀ

ਸਵੈ ਰਚਨਾ ਵਿਚ ਅੰਕਿਤ ਕੀਤਾ ਹੋਇਆ ਹੈ ਕਿ—

ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ।
ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ।

(ਸਿਰੀ ਰਾਗ ਮਃ ੩)

ਤੇ ਸਗੋਂ ਬਿਨਾਂ ਗੁਰੂ ਤੋਂ ਭਗਤੀ ਹੀਣ ਰਹਿਣ ਵਾਲੇ ਮਨੁਖ ਨੂੰ ਸੰਬੋਧਨ ਕਰਦੇ ਹੋਏ ਲਿਖਦੇ ਹਨ—

ਭਾਈ ਰੇ ਭਗਤਿ ਹੀਣੁ ਕਾਹਿ ਜਗਿ ਆਇਆ ।
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ।

(ਸਿਰੀ ਰਾਗ ਮ: ੩)

ਹੋਰ ਤੇ ਹੋਰ ਜਿਥੇ ਸ੍ਰੀ ਗੁਰੂ ਨਾਨਕ ਜੀ ਤੋਂ ਲੈ ਕੇ ਸ੍ਰੀ ਨੌਵੀਂ ਪਾਤਸ਼ਾਹੀ ਤਕ ਸਾਰੇ ਗੁਰੂ ਸਾਹਿਬਾਂ ਦੀ ਬਾਣੀ ਤੇ ਬਚਨਾਂ ਦੁਆਰਾ ਵਿਅਕਤੀਗਤ ਸਤਿਗੁਰਾਂ ਦੀ ਗੁਰੂ ਭਗਤੀ ਦਾ ਵਰਨਣ ਹੈ ਓਥੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ । ਜਿਨ੍ਹਾਂ ਦੀ ਬਾਬਤ ਗਿਆਨੀ ਪ੍ਰਤਾਪ ਸਿੰਘ ਜੀ ਗਿਆਨ ਨੂੰ ਗੁਰੂ ਬਨੌਣ ਵਾਲਾ ਨਵਾਂ ਫਾਰਮੂਲਾ ਘੜਿਆ ਹੈ) ਵਿਵਹਾਰਕ ਪੱਖ ਤੋਂ ਆਪਣੀ ਪ੍ਰਣਾਲੀ ਦਾ ਵਰਨਣ ਇਸ ਤਰ੍ਹਾਂ ਕਰਦੇ ਹਨ—

ਸ੍ਰੀ ਨਾਨਕ ਅੰਗਦ ਕਰ ਮਾਨਾ ।
ਅਮਰਦਾਸ ਅੰਗਦ ਪਹਿਚਾਨਾ ।
ਅਮਰਦਾਸ ਰਾਮਦਾਸ ਕਹਾਯੋ ।
ਸਾਧਨ ਲਖਾ ਮੂੜ ਨਹਿ ਪਾਯੋ ।...
ਰਾਮ ਦਾਸ ਹਰਿ ਸੋ ਮਿਲ ਗਏ ।
ਗੁਰਤਾ ਦੇਤ ਅਰਜਨਹਿ ਭਏ ।
ਜਬ ਅਰਜਨ ਪ੍ਰਭ ਲੋਕ ਸਿਧਾਏ ।
ਹਰ ਗੋਬਿੰਦ ਤਿਹ ਠਾਂ ਠਹਿਰਾਏ ।
ਹਰ ਗੋਬਿੰਦ ਪ੍ਰਭ ਲੋਕ ਸਿਧਾਰੇ ।
ਹਰੀ ਰਾਏ ਤਿਹ ਠਾਂ ਬੈਠਾਰੇ ।

ਹਰੀ ਕ੍ਰਿਸ਼ਨ ਤਿਨ ਕੇ ਸੁਤ ਛਏ।
ਤਿਨ ਤੇ ਤੇਗ ਬਹਾਦਰ ਭਏ।

(ਬਚਿਤ੍ਰ ਨਾਟਿਕ ਪਾ: ੧੦)

ਅਗੇ ਚਲ ਕੇ ਸ੍ਰੀ ਦਸਮੇਸ਼ ਪਾਤਸ਼ਾਹ ਵਿਸ਼ੇਸ਼ ਰੂਪ ਵਿਚ ਆਪਣੇ ਵਿਅਕਤੀ-ਗੁਰੂ ਤਵ ਤੋਂ ਬੇ ਮੁਖ ਹੋਣ ਵਾਲਿਆਂ ਦਾ ਜ਼ਿਕਰ ਇਸ ਪ੍ਰਕਾਰ ਕਰਦੇ ਹਨ ਕਿ —

ਹਮ ਤੇ ਭਾਜਿ ਬੇਮੁਖ ਜੋ ਗਏ।
ਤਿਨਕੇ ਧਾਮ ਗਿਰਾਵਤ ਭਏ।
ਗੁਰ ਪਗ ਤੇ ਜੇ ਬੇਮੁਖ ਸਿਧਾਰੇ।
ਈਹਾਂ ਊਹਾਂ ਤਿਨ ਕੇ ਮੁਖ ਕਾਰੇ।...
ਗੁਰ ਦੋਖੀ ਸਗ ਕੀ ਮ੍ਰਿਤ ਪਾਵੈ।
ਨਰਕ ਕੁੰਡ ਡਾਰੇ ਪਛੁਤਾਵੈ।
ਬਾਬੇ ਕੇ ਬਾਬਰ ਕੇ ਦੋਊ।
ਆਪ ਕਰੇ ਪਰਮੇਸਰ ਸੋਊ।
ਦੀਨ ਸਾਹ ਇਨ ਕੋ ਪਹਿਚਾਨੋ।
ਦੁਨੀ ਪਤਿ ਉਨ ਕੋ ਅਨਮਾਨੋ।
ਬਿਦਾ ਬਿਨਾ ਜੋ ਹੈ ਤਬ ਧਾਮੰ।
ਸਰਹੈ ਕੋਈ ਨ ਤਿਨ ਕੋ ਕਾਮੰ।
ਗੁਰ ਦਰਢੋਈ ਨ ਪ੍ਰਭ ਪੁਰ ਵਾਸਾ।
ਦਹੂੰ ਠਉਰ ਤੇ ਰਹੇ ਨਿਰਾਸਾ।
ਜੇ ਜੇ ਗੁਰ ਚਰਨਨ ਰਤ ਹਵੈ ਹੈ।
ਤਿਨ ਕੋ ਕਸਟ ਨ ਦੇਖਨ ਪੈ ਹੈ।

(ਬਚਿਤ੍ਰ ਨਾਟਿਕ ਸ਼ਹਿਜ਼ਾਦੇ ਕੋ ਆਗਮਨ)
ਸ੍ਰੀ ਮੁਖ ਵਾਕ ਪਾਤਸ਼ਾਹੀ ੧੦

ਇਸ ਤੋਂ ਬਿਨਾਂ ਸ੍ਰੀ ਗੁਰੂ ਜੀ ਰੁਦ੍ਰ ਅਵਤਾਰ ਵਿਚ ਸਮੁਚੇ ਤੌਰ ਤੇ ਵਿਅਕਤੀ-ਗਤ ਗੁਰੂ ਧਾਰਨ ਦੇ ਸੰਬੰਧ ਵਿਚ ਦਤਾ ਤਰੇਉ ਦਾ ਜੀਵਨ ਇਤਿਹਾਸ ਵਰਨਣ ਕਰਦ ਹੋਏ ਲਿਖਦੇ ਹਨ ਕਿ—

**ਦੱਤਾ ਤ੍ਰੇਉ ਦੇ ਗੁਰੂ ਨਾ ਧਾਰਨ ਬਾਬਤ ਸ੍ਰੀ ਦਸਮੇਸ਼ ਜੀ ਦੇ ਵਿਚਾਰ :—**

ਇਸਤੋਂ ਬਿਨਾਂ ਸ੍ਰੀ ਗੁਰੂ ਜੀ ਰੁਦ੍ਰ ਅਵਤਾਰ ਵਿਚ ਸਮੂਚੇ ਤੌਰ ਤੇ ਵਿਅਕਤੀ-ਗਤ ਗੁਰੂ ਧਾਰਨ ਦੇ ਸਬੰਧ ਵਿਚ ਦੱਤਾ ਤ੍ਰੇਉ ਦਾ ਜੀਵਨ ਇਤਹਾਸ ਵਰਨਣ ਕਰਦੇ ਹੋਏ ਲਿਖਦੇ ਹਨ ਕਿ —

ਗ੍ਰਿਹਿ ਪ੍ਰਥਮ ਛੋਡ ਉਠ ਚਲਾ ਦੱਤ
ਪਰਮੰ ਪਵਿਤ੍ਰ ਨਿਰਮਲੀ ਮੱਤ। ੬੧।
ਜਬ ਕੀਨ ਜੋਗ ਬਹੁ ਦਿਨ ਪ੍ਰਮਾਨ
ਤਬ ਕਾਲ ਦੇਵ ਰੀਝੇ ਨਿਧਾਨ।
ਇਮ ਭਈ ਬਿਓਮ ਬਾਨੀ ਬਨਾਇ
ਤੁਮ ਸਣਹੁ ਬੈਨ ਸੰਨਯਾਸ ਰਾਇ।

ਏਥੇ ਇਕ ਗਲ ਯਾਦ ਰਖਣ ਵਾਲੀ ਹੈ ਕਿ ਸ੍ਰੀ ਦੱਤਾ ਤ੍ਰੇਉ ਜਨਮ ਤੋਂ ਹੀ ਵੈਰਾਗੀ ਤਿਆਗੀ ਤੇ ਗੁਰੂ ਜੀ ਦੇ ਕਥਨ ਅਨੁਸਾਰ "ਪਰਮ ਪਵਿਤ੍ਰ ਨਿਰਮਲ ਮਤ" ਵਾਲਾ ਸਾਧੂ ਸੀ ਪਰ ਫਿਰ ਵੀ ਉਸਨੂੰ ਅਕਾਸ਼ ਬਾਣੀ ਦੁਆਰਾ ਹੁਕਮ ਹੋਇਆ ਕਿ —

ਆਕਾਸ਼ ਬਾਨੀ ਬਾਚਿ ਦੱਤ ਪ੍ਰਤਿ।

ਪਾਧੜੀ ਛੰਦ

ਗੁਰ ਹੀਣ ਮੁਕਤ ਨਹੀਂ ਹੋਇ ਦੱਤ।
ਤੁਹਿ ਕਹੋ ਬਾਤ ਸੁਨਿ ਬਿਮਲ ਮੱਤ।
ਗੁਰ ਕਰਹਿ ਪ੍ਰਿਥਮ ਤਬ ਹੋਹਿ ਮੁਕਤ।
ਕਹਿ ਦੀਨ ਕਾਲ ਤਿਹ ਜੋਗ ਜੁਗਤ।

ਏਥੇ ਹੀ ਬਸ ਨਹੀਂ ਸ੍ਰੀ ਦਸਮ ਗਰੰਥ ਦੀ ਲਿਖਤ ਅਨੁਸਾਰ ਸ੍ਰੀ ਦੱਤਾ ਤ੍ਰੇਉ ਨੇ (ਉਪਰੋਕਤ ਅਕਾਸ਼ ਬਾਣੀ ਸੁਣ ਕੇ ਗੁਰੂ ਜੀ ਦੇ ਉਚਾਰਨ ਕੀਤੇ ਵਾਕਾਂ ਦੁਆਰਾ ਛੰਦ ਨੰਬਰ ੬੩ ਤੋਂ ੧੦੯ ਤਕ) ਅਕਾਲ ਪੁਰਖ ਦੀ ਉਸਤਤ ਕੀਤੀ, ਤੇ ਸਗੋਂ—

ਕੋਟ ਬਰਖ ਕਰੀ ਜਬੈ ਹਰਿ ਸੇਵਾ ਚਿਤ ਲਾਇ।
ਅਕਸ ਮਾਤ ਭਈ ਤਬੈ ਤਿਹ ਬਿਓਮ ਬਾਨ ਬਨਾਇ।

ਅਰਥਾਤ ਪਹਿਲੀ ਹੋਈ ਅਕਾਸ਼ ਬਾਣੀ ਤੋਂ ਬਾਦ ਸ੍ਰੀ ਅਕਾਲ ਦੀ ਉਸਤਤ

ਵਿਚ ਕੋਟ ਬਰਸ ਦੇਸਾਂ ਦੇਸਾਂਤਰਾਂ ਵਿਚ ਰਟਨ ਕਰਦਾ ਰਿਹਾ ਤੇ ਗਰਬ ਰਹਿਤ ਹੋਕੇ ਸਿਮਰਨ ਵੀ ਕਰਦਾ ਰਿਹਾ ਪਰ ਇਹ ਸਾਰਾ ਕੁਝ ਤਪ, ਜਪ, ਕਰਨ ਦੇ ਬਾਵਜੂਦ ਦੂਸਰੀ ਵਾਰੀ ਫਿਰ ਇਹੋ ਹੀ ਅਕਾਸ਼ ਬਾਣੀ ਹੋਈ। ਕਿ :—

ਦੱਤ ਸੱਤ ਕਹੌਂ ਤੁਝੈ ਗੁਰ ਹੀਣ ਮੁਕਤਿ ਨ ਹੋਇ।
ਰਾਵ ਰੰਕ ਪ੍ਰਜਾਵਜਾ ਇਮ ਭਾਖਈ ਸਭ ਕੋਇ।
ਕੋਟ ਕਸਟਨ ਕਿਉਂ ਕਰੋ ਨਹੀਂ ਐਸ ਦੇਹ ਉਧਾਰ।
ਜਾਇਕੈ ਗੁਰ ਖੋਜੀਐ ਸੁਨਿ ਸੱਤ ਅਤ੍ਰ ਕੁਮਾਰ। ੧੧੦।

(ਸ੍ਰੀ ਦਸਮ ਗਰੰਥ-ਰੁਦ੍ਰ ਅਵਤਾਰ)

ਅਖੀਰ ਇਸ ਬਿਓਮ ਬਾਨੀ ਤੋਂ ਪ੍ਰਭਾਵਿਤ ਹੋਕੇ ਗੁਰੂ ਜੀ ਦੇ ਕਥਨ ਅਨੁਸਾਰ ਦੱਤਾ ਤਰੇਉ ਨੇ ੨੪ ਵੱਖ ਵੱਖ ਵਿਅਕਤੀਆਂ ਨੂੰ ਗਿਆਨਦਾਤਾ ਸਮਝਕੇ ਆਪਣਾ ਗੁਰੂ ਤਸਵਰ ਕੀਤਾ।

ਜੇਕਰ ਸ੍ਰੀ ਕਲਗੀਧਰ ਜੀ ਕੇਵਲ ਅਦ੍ਰਿਸ਼ਟ ਗਿਆਨ ਨੂੰ ਹੀ ਗੁਰੂ ਤਸਵਰ ਕਰਦੇ ਤੇ ਅਦਿਖ ਆਤਮਾ ਨੂੰ ਹੀ ਸਿਖ ਸਮਝਦੇ ਹੁੰਦੇ ਤਾਂ ਨਾ ਉਹ ਆਪਣੀ ਗੁਰ ਪ੍ਰਣਾਲੀ ਲਿਖਦੇ ਤੇ ਨ ਆਪਣੇ ਤੋਂ ਬੇਮੁਖ ਹੋਣ ਵਾਲਿਆਂ ਬਾਬਤ ਇਤਨੇ ਕਰੜੇ ਸ਼ਬਦ ਲਿਖਦੇ ਅਰ ਨਾਹੀ ਦੱਤਾ ਤਰੇਉ ਦੇ ਇਤਹਾਸ ਵਿਚ ਵਿਅਕਤੀ ਗੁਰ ਧਾਰਨ ਬਾਬਤ ਬਿਓਮ ਬਾਨੀ ਦਵਾਰਾ ਸਮੁਚੇ ਰੂਪ ਵਿਚ ਇਹ ਸ਼ਬਦ ਲਿਖਦੇ ਕਿ—

ਦਤ ਸਤ ਕਹੌਂ ਤੁਝੈ ਗੁਰ ਹੀਣ ਮੁਕਤਿ ਨ ਹੋਇ।
ਰਾਵ ਰੰਕ ਪ੍ਰਜਾਵਜਾ ਇਮ ਭਾਖਹੀ ਸਭ ਕੋਇ।

(ਰੁਦ੍ਰ ਅਵਤਾਰ ਸ੍ਰੀ ਦਸਮ ਗਰੰਥ)

## ਪ੍ਰਿਥਵੀ ਗੋਲ ਹੈ :—

ਜੇਕਰ ਗਿਆਨ ਗੁਰੂ ਦਾ ਸਿਧਾਂਤ ਗਰੰਥ ਗੁਰੂ ਹੋਵੇ ਤਾਂ ਇਹ ਗਿਆਨ ਸ੍ਰੀ ਗਰੰਥ ਸਾਹਿਬ ਨੂੰ ਬਜ਼ਾਤਿ ਖੁਦ ਦੇਣਾ ਚਾਹੀਦਾ ਹੈ, ਫਿਰ ਚੇਤੰਨ ਸਤਾ ਵਾਲਿਆਂ ਪਿਆਰਿਆਂ ਨੂੰ ਸ੍ਰੀ ਗਰੰਥ ਸਾਹਿਬ ਤੋਂ ਗਿਆਨ ਦੇਣ ਦਾ ਕੀ ਮਤਲਬ ਹੈ ?

ਇਸ ਵਾਸਤੇ ਭਾਵੇਂ ਕੋਈ ਆਸਤਕ ਹੋਵੇ ਤੇ ਚਾਹੇ ਨਾਸਤਕ, ਹਰ ਇਨਸਾਨ ਨੂੰ ਇਹ ਗਲ ਮੰਨਣੀ ਹੀ ਪਵੇਗੀ, ਕਿ ਹਰ ਮਜ਼ਬ ਤੇ ਧਰਮ ਪੁਸਤਕ ਉਸ ਮਜ਼ਬ ਦੀ ਜਾਣਕਾਰੀ ਤੇ ਸਿਧਾਂਤ ਦੇ ਗਿਆਨ ਦੀ ਨਿਧੀ, (ਖਜਾਨਾ) ਹੋਇਆ ਕਰਦੇ ਹਨ

ਖਜ਼ਾਨਚੀ ਨਹੀਂ ਹੁੰਦੇ ? ਏਸੇ ਸਿਧਾਂਤ ਦੀ ਹੀ ਪੁਸ਼ਟੀ ਕਰਦਿਆਂ ਭਾਈ ਗੁਰਦਾਸ ਜੀ ਨੇ ਨਿਰਣਯ ਕੀਤਾ ਹੋਇਆ ਹੈ ਕਿ :—

ਬੇਦ ਗਰੰਥ ਗੁਰ ਹਟ ਹੈ ਜਿਤ ਲਗ ਭਵਜਲ ਪਾਰ ਉਤਾਰਾ।
(ਪਰ) ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਗੁਰ ਅਵਤਾਰਾ।
(ਵਾਰ ੧)

ਪਤਾ ਨਹੀਂ ਗਿਆਨੀ ਪ੍ਰਤਾਪ ਸਿੰਘ ਜੀ ਕਿਹੜੀ ਡਿਕਸ਼ਨਰੀ ਵਿਚੋਂ ਪੜ੍ਹਕੇ "ਗਿਆਨ ਗੁਰੂ ਆਤਮ ਉਪਦੇਸਹੁ" ਦੇ ਮਹਾਂ ਵਾਕ ਦਾ ਅਰਥ ਸ੍ਰੀ ਦਸਮੇਸ਼ ਜੀ ਵਲੋਂ ਸ੍ਰੀ ਗਰੰਥ ਸਾਹਿਬ ਨੂੰ ਗੁਰਤਾ ਦੇਣ ਬਾਬਤ ਪ੍ਰਮਾਣ ਪੇਸ਼ ਕੀਤਾ ਹੋਇਆ ਹੈ ?

ਇਸ ਤਰ੍ਹਾਂ ਗਿਆਨ ਗੁਰੂ ਆਤਮ ਉਪਦੇਸ਼ਹੁ ਦੀ ਬੇਠੁਕੀ ਤੇ ਬੇ-ਮਤਲਬ ਦਲੀਲ ਤੋਂ ਬਾਦ ਗਿਆਨੀ ਜੀ ਫਿਰ ਪੰਜਾਬੀ ਦੀ ਇਕ ਕਹਾਵਤ ਦੇ ਅਨੁਸਾਰ ਕਿ "ਪ੍ਰਿਥਵੀ ਗੋਲ ਹੈ" ਫਿਰ ਆਨੇ ਵਾਲੀ ਦਾਂ ਤੇ ਹੀ ਆ ਜਾਂਦੇ ਹਨ ਅਤੇ ਆਪਣੇ ਗਲਤ ਪ੍ਰਾਪੇਗੰਡੇ ਵਾਲੇ ਮਜਮੂਨ ਵਿਚ ੧੯-੨੦ ਤੇ ਅਗੋਂ ੨੧ ਸਦੀ ਦੇ ਗੈਰ ਸਿਖ ਤਵਾਰੀਖ ਦੇ ਨਾਂ ਦੀਆਂ ਲਿਖਤਾਂ ਦੇ ਹਵਾਲਿਆਂ ਨਾਲ ਇਹ ਸਾਬਤ ਕਰਨ ਦਾ ਯਤਨ ਕਰਦੇ ਹਨ, ਕਿ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਚ ਹੀ ਜੋਤੀ ਜੋਤ ਸਮਾ ਗਏ ਸਨ ਤੇ ਉਸ ਤੋਂ ਬਾਦ ਸਿਖਾਂ ਦਾ ਖਲੀਫ਼ਾ ਕੋਈ ਨਹੀਂ ਰਿਹਾ ਤੇ ਉਹ ਗਰੰਥ ਸਾਹਿਬ ਨੂੰ ਗੁਰੂ ਮੰਨਦੇ ਹਨ। ਜਾਂ ਉਹ (ਗੁਰੂ ਗੋਬਿੰਦ ਸਿੰਘ) ਗਰੰਥ ਸਾਹਿਬ ਨੂੰ ਗੁਰਤਾ ਦੇ ਗਏ ਸਨ। ਆਦਿਕ ਜਥੇਦਾਰ ਜੀ ਨੇ ਇਹਨਾਂ ਗੈਰ ਸਿਖ ਤਵਾਰੀਖ ਦਾਨਾ ਵਲੋਂ ਵਖ ਵਖ ਭਾਵਾਂ ਵਾਲੇ ਜੋ ਹਵਾਲੇ ਦਿਤੇ ਹਨ ਉਹਨਾਂ ਸਾਰੇ ਲਿਖਾਰੀਆਂ ਦੇ ਉਦਾਹਰਣਾਂ ਬਾਬਤ ਜਿਹੜੇ ਕਿਸੇ ਵੀ ਲਿਖਾਰੀ ਨੇ ਸਮੇਂ ਸਮੇਂ ਕਿਤੋਂ ਪੁਛਕੇ ਆਪਣੇ ਆਪਣੇ ਖਿਆਲ ਅਨੁਸਾਰ ਤਵਾਰੀਖਾਂ ਜਾਂ ਇਤਹਾਸਾਂ ਵਿਚ ਲਿਖੇ ਉਹ ਸਾਰੇ ਦੇ ਸਾਰੇ ਅਨੁਮਾਨ ਪ੍ਰਮਾਣ ਹੀ ਆਖੇ ਤੇ ਸਮਝੇ ਜਾਂਦੇ ਹਨ ਭਾਵੇਂ ਉਹ ਕਿਸੇ ੧੯ਵੀਂ ਸਦੀ ਦੇ ਲਿਖੇ ਹੋਣ ਤੇ ਵੀਹਵੀਂ ਜਾਂਇਕਵੀ ਸਦੀ ਦੇ ਹੋਣ ਹਾਰ ਲਿਖਾਰੀ ਨੇ ਆਪੋ ਆਪਣੀ ਖੋਜ ਤੇ ਨਿਸ਼ਾਨੇ ਅਨੁਸਾਰ ਹੀ ਲਿਖਣਾ ਹੁੰਦਾ ਹੈ ਲਿਖਾਰੀ ਕੋਈ ਅੰਤਰਜਾਮੀ ਤਾਂ ਹੁੰਦਾ ਨਹੀਂ। ਏਹੋ ਵਜਾ ਹੈ ਕਿ ਜਿਤਨੇ ਵੀ ਇਤਹਾਸ ਸਿਖਾਂ ਦੇ ਹੁਣ ਤਕ ਲਿਖੇ ਮਿਲਦੇ ਹਨ ਇਹਨਾਂ ਦੀ ਆਪਸ ਵਿਚ ਪ੍ਰਸੰਗਾਂ,

ਸੰਮਤਾਂ, ਤੇ ਹੋਰ ਤਥਾਂ ਦਾ ਆਪੋ ਵਿਚ ੫੦ ਤੋਂ ੭੫ ਪ੍ਰਤੀਸ਼ਤ ਦਾ ਵਾਧਾ ਘਾਟਾ ਮੌਜੂਦ ਹੈ, ਜੇਕਰ ਇਹ ਇਤਹਾਸ ਪ੍ਰਤਖ ਪ੍ਰਮਾਣ ਦੇ ਪ੍ਰਤੀਕ ਹੁੰਦੇ ਤਾਂ ਕਿਸੇ ਮਤਭੇਦ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ? ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਵੈ ਇਛਾ ਦਾ ਜਦ ਉਹਨਾਂ ਦੇ ਆਮ ਨਿਕਟਵਰਤੀਆਂ ਨੂੰ ਵੀ ਉਮਰ ਭਰ ਪਤਾ ਨ ਲਗ ਸਕਿਆ, ਤਾਂ ਉਹਨਾਂ ਗੈਰ ਮੌਜੂਦਗੀ ਸਮੇਂ ਉਹਨਾਂ ਦੇ ਖਿਆਲਾਂ ਦੀ ਸਹੀ ਤਰਜ-ਮਾਨੀ ਕੋਈ ਕੀਕਰ ਕਰ ਸਕਦਾ ਸੀ ?

ਗਿਆਨੀ ਜੀ ਨੂੰ ਮੈਂ ਪੁਛਣਾ ਚਾਹੁੰਦਾ ਹਾਂ ਕਿ ਦੂਰ ਦੀਆਂ ਗਲਾਂ ਛਡੋ, ਇਹ ਗਲ ਬੜੇ ਥੋੜੇ ਚਿਰ ਦੀ ਹੈ ਜਦੋਂ ਆਪ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਵਿਚ ਜਥੇਦਾਰੀ ਦੀ ਸੇਵਾ ਵਿਚ ਲਗੇ ਹੋਏ ਸੀ ਅਰ ਜਦੋਂ ਤੋਂ ਤੁਸੀਂ ਓਥੋਂ ਡਿਸਚਾਰਜ ਹੋ ਗਏ ਹੋਏ ਹੋ, ਉਸ ਵਕਤ ਤੋਂ ਬਾਦ ਸ੍ਰੀ ਅਕਾਲ ਤਖਤ ਤੇ ਨਿਯੁਕਤ ਸੇਵਾਦਾਰਾਂ ਜਾਂ ਇਨਚਾਰਜਾਂ ਦੀਆਂ ਨੀਤਕ ਚਾਲਾਂ ਜਾਂ ਪ੍ਰਾਈਵੇਟ ਸਲਾਹਾਂ ਬਾਬਤ ਨਿਜੀ ਤੌਰ ਤੇ ਤੁਸੀਂ ਕੀ ਜਾਣਕਾਰੀ ਰਖ ਸਕਦੇ ਹੋ।

ਸਗੋਂ ਉਨ੍ਹਾਂ ਦੀਆਂ ਕੀਤੀਆਂ ਪ੍ਰਾਈਵੇਟ ਗਲਾਂ ਦਾ ਜਿਥੇ ਵਿਰੋਧੀ ਆਦਮੀ ਗਲਤ ਅਨੁਵਾਨ ਲਾਕੇ ਅਖਬਾਰਾਂ ਵਿਚ ਪ੍ਰਕਾਸ਼ਤ ਕਰਵਾਉਂਦੇ ਸਨ ਓਥੇ ਸੰਤਾਂ ਦੇ ਧੜੇ ਵਾਲੇ ਉਹਨਾਂ ਗਲਾਂ ਨੂੰ ਹਦੋਂ ਵਧ ਚਮਕਾ ਕੇ ਦੁਨੀਆਂ ਸਾਹਮਣੇ ਰਖਦੇ ਸਨ।

ਹਾਲਾਂਕਿ ਅਸਲੀਅਤ ਤੋਂ ਦੋਵੇਂ ਧਿਰਾਂ ਹੀ ਦੂਰ ਹੁੰਦੇ। ਮੇਰਾ ਉਪਰੋਕਤ ਕਿਸਮ ਦੇ ਉਦਾਹਰਣ ਦੇਣ ਤੋਂ ਭਾਵ ਇਹ ਹੈ ਕਿ ਕਿਸੇ ਲਿਖਾਰੀ ਦੀ ਇਕ ਲਿਖਤ ਨੂੰ ਇਸ ਅਧਾਰ ਤੇ ਠੀਕ ਮੰਨ ਲੈਣਾ ਕਿ ਉਹ ਫਲਾਣੇ ਦੀ ਉਮਰ ਦਾ ਸੀ ਉਸਤੋਂ ਨੇੜੇ ਦੀ ਸੰਮਤ ਦਾ ਜਾਂ ਉਸਦਾ ਸਮਕਾਲੀ ਸੀ ਆਪਣੇ ਆਪ ਨਾਲ ਧੋਖਾ ਤੇ ਦੂਸਰਿਆਂ ਨੂੰ ਗਲਤ ਦੱਸਣ ਤੋਂ ਬਿਨਾਂ ਹੋਰ ਕੋਈ ਮਹੱਤਵ ਨਹੀਂ ਰਖਦਾ।

ਜਿਵੇਂ ਸੰਤਾਂ ਦੇ ਸਬੰਧ ਵਿਚ ਵਿਰੋਧੀ ਪੁਜੀਸ਼ਨ ਰਖਦਿਆਂ ਗਿਆਨ ਅੰਮ੍ਰਿਤ ਵਾਲੇ ਤੁਹਾਡੇ ਮਜਮੂਨ ਸੰਤ ਧੜੇ ਦੇ ਹਾਮੀਆਂ ਵਾਸਤੇ ਕੋਈ ਸਦਾਕਤ ਨਹੀਂ ਰਖਦੇ ਰਹੇ, ਤਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਲੋਪ ਹੋ ਜਾਣ ਤੋਂ ਬਾਦ ਏਧਰੋਂ ਓਧਰੋਂ ਪੁਛ ਪੁਛਾਕੇ ਲਿਖੀਆਂ ਤਵਾਰੀਖਾਂ ਜਾਂ ਇਤਹਾਸ ਅਸਲੀਅਤ ਦੀ ਪਧਰ ਤੇ ਕੋਈ ਗਰੰਟੀ ਨਹੀਂ ਰਖਦੇ।

ਜੇਕਰ ਉਨ੍ਹਾਂ ਸਾਰੀਆਂ ਤਵਾਰੀਖਾਂ (ਜਿਨ੍ਹਾਂ ਦੇ ਉਦਾਹਰਨ ਗਿਆਨੀ ਜੀ ਨੇ ਪੇਸ਼ ਕੀਤੇ ਹਨ) ਦੀਆਂ ਲਿਖਤਾਂ ਅਨੁਸਾਰ ਜੇ ਇਹ ਗਲਾਂ ਸਚਾਂਆਂ ਮੰਨ ਲਈਆਂ ਜਾਣ ਤਾਂ ਉਹਨਾਂ ਦੀਆਂ ਹੋਰ ਇਤਹਾਸਿਕ ਘਟਨਾਵਾਂ ਨੂੰ ਗਿਆਨੀ ਜੀ ਮੁਤਫ਼ਿਕਾ ਤੌਰ ਤੇ ਸਚੀਆਂ ਮੰਨ ਲੈਣਗੇ ? ਜਾਂ ਮੰਨਦੇ ਹਨ। ਕਿਉਂਕਿ ਜਿਵੇਂ ਸਿਖ ਇਤਿਹਾਸਾਂ ਦਾ ਆਪਸ ਵਿਚ ਮਤਭੇਦ ਹੈ ਤਿਵੇਂ ਇਹਨਾਂ ਤਵਾਰੀਖਾਂ ਦਾ ਵੀ ਆਪੋ ਵਿਚ ਦਿਨ ਰਾਤ ਦਾ ਅੰਤਰਾ ਵੇਖਿਆ ਜਾ ਸਕਦਾ ਹੈ।

ਇਸ ਸਬੰਧ ਵਿਚ ਨਮੂਨੇ ਵਜੋਂ ਮੈਂ ਇਕ ਤਾਰੀਖ ਦਾਨ ਦੀ ਉਹੋ ਮਿਸਾਲ ਹੀ ਪੇਸ਼ ਕਰਦਾ ਹਾਂ ਜਿਸਦੀ ਵਰਤੋਂ ਗਿਆਨੀ ਜੀ ਨੇ ਗਲਤ ਪ੍ਰਾਪੇਗੰਡੇ ਦੀ ਪੁਸ਼ਟੀ ਵਾਸਤੇ ਬੜੇ ਫਖਰ ਨਾਲ ਕੀਤੀ ਹੋਈ ਹੈ।

> ਦਰ ਅਯਾਮੇ ਕਿ ਬਹਾਦਰ ਸ਼ਾਹ ਬਾਦਸ਼ਾਹ ਮੁਤਵਜਾ ਹੈਦਰਾਬਾਦ ਗਰਦੀਦੰਦ, ਗੋਬਿੰਦ ਨਾਮ ਅਜ ਸਰ ਗਰੋਹਾਂ ਆਂ ਕੌਮ ਬਦਨਾਮ ਬਹਜ਼ੂਰ ਰਸੀਦਾ ਆ ਦੋ ਸਦ ਸਵਾਰ, ਨੇਜਾ ਦਰ ਪਿਆਦਹ ਦਰ ਰਕਾਬ ਰਫਾਕਤ ਨਮੂਦ। ਬਾਅਦ ਦੋ ਸਿਹ ਮਾਹ ਜਖਮ ਜਮਧਰ ਨਾਗਹਾਨੀ ਕਿ ਕਾਤਲੇਊ ਮਾਲੂਮ ਨ ਸੁਦ ਗਰਦੀਦ ਬਦਾਰਲ ਬਵਾਰ ਪੇਵਸਤ।
>
> (ਮੁੰਤਿਖਬ ਲੁਬਾਬ ਭਾਗ ੨ ਸਫਾ ੬...੨)

**ਪੰਜਾਬੀ ਅਨੁਵਾਦ :—**

ਉਨ੍ਹਾਂ ਦਿਨਾਂ ਵਿਚ ਜਦ ਕਿ ਬਹਾਦਰਸ਼ਾਹ ਨੇ ਹੈਦਰਾਬਾਦ ਵਲ ਧਿਆਨ ਦਿਤਾ। ਉਸਨੂੰ ਬਦਨਾਮ ਕੌਮ (ਔਰੰਗਜ਼ੇਬ ਵਿਰੁਧ ਬਗਾਵਤ ਕਰਕੇ) ਅਤੇ ਗਰੋਹ ਦਾ ਮੋਢੀ (ਗੁਰੂ) ਗੋਬਿੰਦ (ਸਿੰਘ) ਦੋ ਸੌ ਘੋੜਸਵਾਰ ਅਤੇ ਪਿਆਦਿਆਂ ਸਮੇਤ ਬਾਦਸ਼ਾਹ ਪਾਸ ਪੁਜਿਆ ਤੇ ਮਿਤ੍ਰਤਾ ਦੇ ਸਬੰਧ ਕਰਕੇ ਉਸ ਨਾਲ ਰਹਿਣ ਲਗਾ। ਦੋ ਤਿੰਨ ਮਹੀਨਿਆਂ ਪਿਛੋਂ ਉਸਨੂੰ ਜਮਦਾਹੜ ਦਾ ਜ਼ਖਮ ਲਗਾ। ਪਰ ਉਸਦੇ ਕਾਤਲ ਦਾ ਪਤਾ ਨਹੀਂ ਲਗ ਸਕਿਆ, ਇਸ ਤਰ੍ਹਾ ਉਸ ਦਾ ਦੇਹਾਂਤ ਹੋ ਗਿਆ।

**ਝੂਠ ਸੱਚ ਦਾ ਨਿਰਣਾ ਕਰੋ—**

ਉਪ੍ਰੋਕਤ ਅਸਲ ਤੇ ਅਨੁਵਾਦ ਗਿਆਨੀ ਜੀ ਦਾ ਆਪਣਾ ਹੀ ਲਿਖਿਆ ਹੋਇਆ

ਹੈ, ਕੀ ਗਿਆਨੀ ਜੀ ਗੁਰੂ ਜੀ ਦੇ ਦਿਹਾਂਤ ਤੋਂ ਇਲਾਵਾ ਬਾਕੀ ਦੀਆਂ ਉਹ ਸਾਰੀਆਂ ਗਲਾਂ ਨਾਲ ਜੋ ਖਾਫੀ [ਖਾਂ ਨੇ ਲਿਖੀਆਂ ਹਨ) ਸਹਿਮਤੀ ਰਖਦੇ ਹਨ ? ਹੋ ਸਕਦਾ ਹੈ, ਕਿ ਗਲਤ ਪ੍ਰਾਪੇਗੰਡੇ ਦੀ ਸਫ਼ਲਤਾ ਵਾਸਤੇ ਜਥੇਦਾਰ ਜੀ ਸ਼ਾਇਦ ਖਾਫੀ ਖਾਂ ਦੀਆਂ ਸਾਰੀਆਂ ਗਲਾਂ ਨਾਲ ਹੀ ਸਹਿਮਤੀ ਰਖ ਲੈਣ, ਪਰ ਆਮ ਸਿਖ ਸਮਾਜ ਤੇ ਸਿਖ ਇਤਹਾਸਕਾਰ ਇਸ ਲਿਖਤ ਨਾਲ ਕਦੇ ਸਹਿਮਤ ਨਹੀਂ ਹੋਣਗੇ। ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਬਹਾਦਰ ਸ਼ਾਹ ਦੀ ਸ਼ਰਨ ਵਿਚ ਗਏ ਸਨ. ਤੇ ਇਹਨਾਂ ਨੂੰ ਗੁਰੂ ਸਾਹਿਬਾਂ ਉਤੇ ਹਮਲਾ ਕਰਨ ਵਾਲਿਆਂ ਦੁਸ਼ਟਾਂ ਦਾ ਕੋਈ ਪਤਾ ਨਹੀਂ ਹੈ ? ਆਦਿ

ਏਸੇ ਹੀ ਸਿਲਸਿਲੇ ਵਿਚ ਜਥੇਦਾਰ ਜੀ ਸ੍ਰੀ ਰਣਬੀਰ ਆਫ ਐਡੀਟਰ ਰੋਜ਼ਾਂਨਾ ਮਿਲਾਪ ਉਰਦੂ ਦਿਲੀ ਦੀ ਲਿਖੀ (ਜੁਗ ਪੁਰਸ਼ ਸ੍ਰੀ ਗੁਰੂ ਗੋਬਿੰਦ ਸਿੰਘ) ਪੁਸਤਕ ਦਾ ਹਵਾਲਾ ਦਿੰਦੇ ਹਨ ਕਿ :—

> ਸ੍ਰੀ ਰਣਬੀਰ ਲਿਖਦੇ ਹਨ ਕਿ, ਬਹੁਤਾ ਚਿਰ ਛੁਪਕੇ ਰਹਿਣਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਡਰ ਤੇ ਜੁਰਅਤ ਭਰਪੂਰ ਦੇ ਵਿਰੁੱਧ ਸੀ। ਇਹ ਗਲ ਅਸੀਂ ਉਹਨਾਂ ਦੇ ਸਾਰੇ ਜੀਵਨ ਵਿਚ ਵੇਖਦੇ ਹਾਂ। ਉਮਰ ਦੇ ਨਾਲ ਮਨੁੱਖ ਦੀ ਸ਼ਕਲ ਬਦਲ ਜਾਂਦੀ ਹੈ, ਪਰ ਬੁਨਿਆਦੀ ਆਚਰਨ ਕਦੇ ਨਹੀਂ ਬਦਲਦਾ।

(ਗਿਆਨ ਅੰਮ੍ਰਿਤ ਅਗਸਤ ੧੯੭੧)
ਪੰਨਾ ੪੫

ਜਿਸ ਸ੍ਰੀ ਰਣਬੀਰ ਜੀ ਦੀ ਉਦਾਹਰਨ ਦੁਆਰਾ ਮੇਰੇ ਬਜ਼ੁਰਗ ਜਥੇਦਾਰ ਜੀ ਨੇ ਏਹ ਦਸਣ ਦਾ ਜਤਨ ਕੀਤਾ ਹੈ, ਕਿ ਗੁਰੂ ਜੀ ਨਦੇੜ ਵਿਚ ਸਚ ਮੁਚ ਜੋਤੀ ਜੋਤ ਸਮਾ ਗਏ ਸਨ, ਤੇ ਇਸ ਤੋਂ ਬਾਦ ਨਾਮਧਾਰੀਆਂ ਦਾ ਇਹ ਦਸਣਾ ਕਿ ਉਹ ਅਲੋਪ ਰਹੇ ਸਨ ਉਹਨਾਂ ਦੀ ਸ਼ਾਨ ਤੇ ਬੁਨਿਆਦੀ ਆਚਰਨ ਦੇ ਉਲਟ ਸੀ। ਉਹੋ ਹੀ ਸ੍ਰੀ ਰਣਬੀਰ ਜੀ ਐਡੀਟਰ ਰੋਜ਼ਾਨਾ ਮਿਲਾਪ ਉਰਦੂ ਦਿਲੀ ਨੇ ੩੦ ਜਨਵਰੀ ੧੯੭੩ ਨੂੰ ਗੁਰਦੁਆਰਾ ਸਿੰਘ ਸਭਾ ਓਰੀ ਜਨਰਲ ਰੋਡ ਕਰੋਲ ਬਾਗ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਦੇ ਸਬੰਧ ਵਿਚ

ਸ੍ਰ: ਰਛਪਾਲ ਸਿੰਘ ਜੀ ਪ੍ਰਧਾਨ ਅਕਾਲੀ ਦਲ ਦਿੱਲੀ ਸਟੇਟ ਦੀ ਤੇ ਹਜ਼ਾਰਾਂ ਦਰਸ਼ਕਾਂ ਦੀ ਮੌਜੂਦਗੀ ਵਿਚ ਜੋ ਤਕਰੀਰ ਕੀਤੀ ਉਸ ਦੇ ਇਹ ਸ਼ਬਦ ਸਨ । ਕਿ :—

**ਆਪ ਨੇ ਕਹਾ ਕਿ ਮੇਰਾ ਵਿਸ਼ਵਾਸ ਹੈ ਕਿ ਉਨਕਾ (ਗੁਰੂ ਜੀ ਦਾ) ਦੇਹਾਂਤ ਨਹੀ ਹੂਆ, ਬਲਕਿ ਵੋਹ ਅਲੋਪ ਹੋ ਗਏ ਥੇ । ਇਸਬਾਤ ਕੀ ਰੀਸਰਚ ਹੋਣੀ ਚਾਹੀਏ ।**

(ਵਿਸਥ ਰ ਵਾਸਤੇ ਵੇਖੋ ਰੋਜ਼ਾਨਾ ਮਿਲਾਪ ੧-੨-੭੩ ਦਿਲੀ ਸਫਾ ੨ ਕਾਲਮ ਨੰਬਰ ਪਹਿਲਾ)

ਸ੍ਰੀ ਰਣਬੀਰ ਜੀ ਦੇ ਇਹ ਸ਼ਬਦ ਬਹੁਤ ਪੁਰਾਣੇ ਨਹੀਂ । ਸਗੋਂ ' ਯੁਗ ਪੁਰਸ਼'' ਪ੍ਰਕਾਸ਼ਤ ਕਰਨ ਤੋਂ ਬਾਦ ਦੇ ਹਨ । ਕੀ ! ਗਿਆਨੀ ਜੀ ਸ੍ਰੀ ਰਣਬੀਰ ਜੀ ਦੇ ਤਾਜ਼ੇ ਦਿਤੇ ਉਪ੍ਰੋਕਤ ਬਿਆਨਾਂ ਨਾਲ ਸਹਿਮਤੀ ਰਖਣਗੇ ? ਜਾਂ ਇਕ ਆਦਮੀ ਦੇ ਦੋਹਾਂ ਬਿਆਨਾਂ ਵਿਚੋਂ ਕਿਸ ਨੂੰ ਝੂਠਾ ਦਸਣਗੇ ?

ਗੈਰ ਸਿਖ ਤਵਾਰੀਖ ਦਾਨਾਂ ਵਿਚੋਂ ਗਿਆਨੀ ਜੀ ਇਕ 'ਅਖਬਾਰਾਂ ਤੇ ਦਰਬਾਰ ਮੁਅਲਾ'' ਦੀ ਮੁਅਤਬਿਰ ਸ਼ਹਾਦਤ ਦਿੰਦੇ ਹੋਏ ਲਿਖਦੇ ਹਨ, ਕਿ ਉਸ ਵਿਚ ਲਿਖਿਆ ਹੈ ਕਿ ਦਸਮ ਪਾਤਸ਼ਾਹ ਨੇ ਬਹਾਦਰ ਸ਼ਾਹ ਦੀ ਮੁਲਾਕਾਤ ਸਮੇਂ ਬਾਦਸ਼ਾਹ ਨੂੰ ੧੦੦ ਮੋਹਰਾਂ ਭੇਟ ਕੀਤੀਆਂ, ਜਿਸ ਦੇ ਇਵਜ਼ਾਨੇ ਵਜੋਂ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਇਕ ਖਿਲਅਤ ਪੇਸ਼ ਕੀਤੀ ।

ਗੁਰੂ ਜੀ ਤੇ ਖੰਜਰ ਦਾ ਹਮਲਾ ਹੋਣ ਤੇ ਬਾਦਸ਼ਾਹ ਨੇ ਜਰਾਹ ਤੇ ਹੋਰ ਆਦਮੀ ਪਤਾ ਕਰਨ ਲਈ ਭੇਜੇ (ਕਿ ਗੁਰੂ ਜੀ ਦੇਹ ਕਰਕੇ ਇਸ ਸਾਜਸ਼ ਦਾ ਸ਼ਿਕਾਰ ਕਿਉਂ ਨਹੀਂ ਹੋਏ) ਪਰ ਜਦੋਂ ਉਸ ਨੂੰ ਪਤਾ ਲਗ ਗਿਆ ਕਿ ਗੁਰੂ ਜੀ (ਨਦੇੜ ਦੇ ਸਿਖਾਂ ਦੇ ਦਸਣ ਅਨੁਸਾਰ) ਦਾ ਦਿਹਾਂਤ ਹੋ ਗਿਆ ਹੈ ਤਾਂ ਉਸ ਨੇ ਇਕ ਖਿਲਅਤ ਮਾਤਾ ਸੁੰਦਰੀ ਜੀ ਦੇ ਗੋਦ ਲੀਤੇ ਪੁਤਰੇਲੇ ਅਜੀਤ ਸਿੰਘ ਨੂੰ ਬੁਰਹਾਨ ਪੁਰ ਭੇਜੀ ।

ਤੇ ਇਕ ਖਿਲਅਤ ਵਜ਼ੀਰ ਖਾਂ ਸੂਬਾ ਸਰਹੰਦ ਨੂੰ ਖੁਸ਼ ਕਰਨ ਵਾਸਤੇ ਦਸ਼ਮੇਸ਼ ਜੀ ਨੂੰ ਖੰਜਰ ਮਾਰਨ ਵਾਲੇ ਜਮਸ਼ੈਦ ਖਾਂ ਦੇ ਪੁਤ੍ਰ ਨੂੰ ਵੀ ਇਨਾਮ ਵਜੋਂ ਭੇਜੀ ।

(ਪੂਰੇ ਵਿਸਥਾਰ ਨਾਲ ਪੜ੍ਹਣ ਲਈ ਵੇਖੋ ਗਿਆਨ ਅੰਮ੍ਰਿਤ ਮਹੀਨਾ ਸਤੰਬਰ ੧੯੭੧)

ਕੀ ? ਜਿਸ ਅਖਬਾਰ ਤੇ ਦਰਬਾਰ ਮੁਅਲਾ ਦੀ ਸ਼ਹਾਦਤ ਗਿਆਨੀ ਜੀ ਨੇ ਦਿਤੀ ਹੈ, ਇਸ ਨਾਲ ਸਾਰੇ ਸਿਖ ਇਤਹਾਸਕਾਰ ਸਹਿਮਤ ਹਨ ? ਤੇ ਜੇਕਰ ਉਸ ਦੀਆਂ ਬਾਕੀ ਗਲਾਂ ਦਰੁਸਤ ਨਹੀਂ ਮੰਨੀਆਂ ਜਾ ਸਕਦੀਆਂ ਤਾਂ ਗੁਰੂ ਜੀ ਦੇ ਦਿਹਾਂਤ ਵਾਲੀ ਸੁਣੀ ਸੁਣਾਈ ਗਲ ਨੂੰ ਕਿਵੇਂ ਸਚੀ ਮੰਨਿਆ ਜਾ ਸਕਦਾ ਹੈ ? ਏਸੇ ਤਰ੍ਹਾਂ ਹੀ ਗਿਆਨੀ ਜੀ ਵਲੋਂ "ਮੀਰੂ ਮੁਣਸੀ" ਚਤਰ ਜੁਗੀ ਕਿਤਾਬ ਚਾਰ ਬਾਗ ਪੰਜਾਬ ਆਦਿਕ ਕਿਤਾਬਾਂ ਦੇ ਹਵਾਲਿਆਂ ਦੀ ਪੁਜੀਸ਼ਨ ਹੈ, ਇਹ ਸਾਰੀਆਂ ਕਿਤਾਬਾਂ ਇਕ ਦੂਸਰੀ ਕਿਤਾਬ ਵਲੋਂ ਵੇਖ ਕੇ ਤੇ ਸੀਨਾ ਬਸੀਨਾਂ ਲੋਕ ਗਥਾਵਾਂ ਸੁਣ ਸੁਣਾ ਕੇ ਹੀ ਲਿਖੀਆਂ ਗਈਆਂ ਹੋਈਆ ਹਨ। ਜਦੋਂ ਕਿ ਬਹਾਦਰ ਸ਼ਾਹ ਬਾਦਸ਼ਾਹ ਤੋਂ ਲੈ ਕੇ ਆਮ ਲੋਕਾਂ ਤਕ ਸ੍ਰੀ ਦਸਮੇਸ਼ ਜੀ ਅਪਨੇ ਅਨੋਖੇ ਚੋਜ ਅਨੁਸਾਰਇਕ ਨੀਤੀ ਦੇ ਅਧੀਨ ਜੋਤੀ ਜੋਤ ਸਮਾਉਣ ਵਾਲਾ ਨਾਟਕੀ ਸੰਕੇਤ ਦੇ ਗਏ ਹੋਏ ਸਨ।

ਜਿਸ "ਆਈਨੇ ਖਾਲਸਾ" ਦਾ ਜ਼ਿਕਰ ਕਰਕੇ ਸ੍ਰੀ ਜਥੇਦਾਰ ਜੀ ਨੇ ਕੂਕਿਆਂ ਵਲੋਂ ਅਜ ਬਾਬਾ ਬਾਲਕ ਸਿੰਘ ਤੇ ਬਾਬਾ ਰਾਮ ਸਿੰਘ ਨੂੰ ਗੁਰੂ ਸਿਧ ਕਰਨ ਦੀਆਂ ਕਲਪਤ ਲਿਖਤਾਂ ਦਾ ਕੋਈ ਅਰਥ ਨਹੀਂ ਰਖਦੀਆਂ ਦੀ ਤਰਕ ਨਾਲ ਆਪਣੇ ਪਖ ਦੀ ਪੁਸ਼ਟੀ ਕੀਤੀ ਹੋਈ ਹੈ। ਉਸ ਵਿਚੋਂ ਦੋ ਗਲਾਂ ਮੈਂ ਗਿਆਨੀ ਜੀ ਨੂੰ ਜ਼ਰੂਰ ਪੁਛਣਾ ਚਾਹੁੰਦਾ ਹਾਂ, ਇਕ ਤਾਂ ਹੈ ਪੰਜਾਂ ਪਿਆਰਿਆਂ ਦੀ ਸਥਾਪਨਾ ਜਿਸ ਦੀ ਬਾਬਤ "ਆਈਨੇ ਖਾਲਸਾ" ਵਿਚ ਅੰਮ੍ਰਿਤ ਛਕੋਣ ਦੀ ਸੰਮਤ ੧੭੫੪ ਦਿਤੀ ਹੋਈ ਹੈ ?

> ਅਰ ਦੂਸਰੀ ਲਿਖਤ ਹੈ ਕਿ
> "ਗੁਫਤ ਕਿ ਗੁਰੂ ਖਾਲਸਾ ਵਾ ਖਾਲਸਾ ਗੁਰੂ"
> ਭਾਵ "ਗੁਰੂ ਖਾਲਸਾ ਤੇ ਖਾਲਸਾ ਗੁਰੂ"
> ਵਿਸਥਾਰ ਵਾਸਤੇ ਵੇਖੋ ਗਿਆਨ ਅੰਮ੍ਰਿਤ
> ਅਕਤੂਬਰ ੧੯੭੧ ਪੰਨਾ ੪੭

ਜਿਸ "ਆਈਨਾ ਖਾਲਾਸਾ" ਦੀ ਕਿਤਾਬ ਨੂੰ ਜਥੇਦਾਰ ਜੀ ਬੜੀ ਮੁਅਤਬਿਰ ਤਾਰੀਖ ਮੰਨਦੇ ਹਨ। ਉਸ ਦੇ ਕਰਤਾ ਨੇ ਪੰਜਾਂ ਪਿਆਰਿਆਂ ਦੀ ਸਥਾਪਨਾ ਬਾਰੇ

ਸੰਮਤ ੧੭੫੪ ਦਸਿਆ ਹੈ। ਜਦ ਕਿ ਅਜ ਦੇ ਸੌ ਫੀ ਸਦੀ ਸਿਖ ਪੰਥ ਖਾਲਸਾ ਸਾਜਨ ਦੀ ਸੰਮਤ ੧੭੫੬ ਬਿ ਦਸਦੇ ਤੇ ਮੰਨਦੇ ਹਨ ਅਤੇ ਡਾਈਰੀਆਂ ਵਿਚ ਵੀ ਸੰਮਤ ਖਾਲਸਾ ਏਸੇ ਹਿਸਾਬ ਨਾਲ ਲਿਖੀ ਜਾਂਦੀ ਹੈ ਜਿਸ ਦੇ ਅਨੁਸਾਰ ਹੁਣ ਸੰਮਤ ੨੦੩੧ ਬਿ: ਵਿਚ ਖਾਲਸਾ ਸੰਮਤ ੨੭੬ ਜਾ ਰਿਹਾ ਹੈ। ਕੀ/ਉਪ੍ਰੋਕਤ ਸੰਮਤ ਗਿਆਨੀ ਪ੍ਰਤਾਪ ਸਿੰਘ ਤੇ ਉਹਨਾਂ ਤੇ ਸਾਥੀ ਗਣੇਸ਼ ਦਾਸ ਵਡਹਿਰੇ ਦੀ ਲਿਖਤ ਅਨੁਸਾਰ ਸਚੀ ਮੰਨਦੇ ਹਨ ?

ਇਸ ਤੋਂ ਅਗੇ ਜੇਕਰ ਆਈਨਾ ਖਾਲਸਾ ਦੀ ਲਿਖਤ ਅਨੁਸਾਰ ਦਸਮ ਪਾਤਸ਼ਾਹ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਤੇ ਰਹਿਤ ਦਾ ਉਪਦੇਸ਼ ਕਰਨ ਦੇ ਬਾਹਦ ਫੁਰਮਾਇਆ, ਕਿ ਗੁਫਤ ਕਿ ਗੁਰੂ ਖਾਲਸਾ ਵ ਖਾਲਸਾ ਗੁਰੂ' ਤਾਂ ਉਸ ਤੋਂ ਬਾਦ ਗੁਰ ਗਦੀ ਦੇ ਸਿੰਘਾਸਨ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਅਕਤੀਗਤ ਤੌਰ ਤੇ ਇਕੱਲੇ ਹੀ ਸ਼ਸ਼ੋਭਿਤ ਹੁੰਦੇ। ਜਾਂ ਹਜ਼ਾਰਾਂ ਲਖਾਂ ਦੀ ਗਿਣਤੀ ਵਿਚ ਖਾਲਸਾ ਉਸ ਗਦੀ ਤੇ ਬਿਰਾਜ ਮਾਨ ਹੁੰਦਾ ਰਿਹਾ।

ਫਿਰ ਚਮਕੌਰ ਸਾਹਿਬ ਮੁੜਕੇ (ਗਿਆਨੀ ਜੀ ਦੇ ਹਮ ਖਿਆਲੀ ਇਤਿਹਾਸ ਕਾਰਾਂ ਦੀ ਲਿਖਤ ਅਨੁਸਾਰ) ਖਾਲਸੇ ਨੂੰ ਗੁਰਤਾ ਦੇਣ ਦੀ ਕਿਉਂ ਲੋੜ ਪਈ ਜਾਂ ਬਾਬਾ ਸੰਗਤ ਸਿੰਘ ਅਥਵਾ ਸੰਤ ਸਿੰਘ ਜੀ ਨੂੰ ਕਿਹੜੀ ਗੁਰਤਾ ਦਿਤੀ ? ਜਿਸ ਦਾ ਵਿਸਥਾਰ ਮੈ ਅਗੇ ਕਈ ਵਾਰੀ ਦੇ ਚੁਕਾ ਹਾਂ।

ਇਸ ਤੋਂ ਬਾਦ (ਜੋ ਦੋ ਤਿੰਨ ਵਾਰੀ ਖਾਲਸੇ ਨੂੰ ਗੁਰਤਾ ਦੇ ਦਿਤੀ ਗਈ ਹੋਈ ਸੀ) ਫਿਰ ਨਦੇੜ ਦੇ ਅਸਥਾਨ ਤੇ ਜੋ ਸ੍ਰੀ ਮੁਖਵਾਕ [ਪਾਤਸ਼ਾਹੀ ੧੦ ਦੇ ਨਾਮ ਨਾਲ ਮੁੜ ਕੇ ਹਰ ਰੋਜ਼ ਇਹ ਅਖੌਤੀ ਦੋਹਿਰਾ ਪੜ੍ਹਿਆ ਜਾਂਦਾ ਹੈ ਕਿ-

ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ
ਸਭ ਸਿਖਨ ਕੋ ਹੁਕਮ ਹੈ ਗੁਰ ਮਾਨੀਯੋ ਗ੍ਰੰਥ

**ਕੀ ! ਇਹ ਦੋਵੇਂ ਗਲਾਂ ਠੀਕ ਹਨ ?**

ਗਿਆਨੀ ਜੀ ਨੂੰ ਪੁਛਦਾ ਹਾਂ ਕਿ ਜੇ ਕਰ ਆਪ ਵਡਹਿਰੇ ਦੀ ਲਿਖਤ ਉਤੇ ਭਾਵ ਗੁਰੂ ਖਾਲਸਾ ਖਾਲਸਾ ਗੁਰੂ ਉਤੇ ਵਿਸ਼ਵਾਸ ਰਖਦੇ ਹੋ ਤਾਂ ਇਹ ਕੋਈ ਮਾੜੀ ਗਲ ਨਹੀਂ, ਪਰ ਜਿਸ ਦੇ ਨਾਲ ਮੈਂ ਆਪ ਨੂੰ ਇਸ ਦੋਹਿਰੇ (ਜਿਸ ਦੀ ਰੌਸ਼ਨੀ ਵਿਚ ਤੁਹਾਡੇ ਵਰਗੇ ਪਰਚਾਰਕਾਂ ਨੂੰ ਹਜ਼ਾਰਾਂ ਅਨਭੋਲ ਲੋਕਾਂ ਨੂੰ ਬੁਧੂ ਬਣਾ

ਰਖਿਆ ਹੋਇਆ ਹੈ, ਅਤੇ ਲੋਕਾਂ ਨੂੰ ਉਤਸ਼ਾਹ ਦੇ ਕੇ (ਗੁਰੂ) ਗ੍ਰੰਥ ਗਦੀ ਦਿਵਸ ਮਨੌਣ ਤੇ ਹੋਰ ਕਈ ਤਰ੍ਹਾਂ ਦੇ ਪਖੰਡ ਖੜੇ ਕੀਤੇ ਜਾ ਰਹੇ ਹਨ) ਦੇ ਵਾਕ ਅਰਥ ਬਾਬਤ ਪੁਛਦਾ ਹਾਂ ਕਿ ਜੇਕਰ ਸ੍ਰੀ ਕਲਗੀਧਰ ਜੀ ਨੇ ਤੁਹਾਡੇ ਕਥਨ ਅਨੁਸਾਰ ਇਹ ਦੋਹਰਾ ਨਦੇੜ ਵਿਚ ਸ੍ਰੀ ਮੁਖ ਵਾਕ੍ਹੋਂ ਉਚਾਰਿਆ ਸੀ ਤੇ ਸ੍ਰੀ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਦਾ ਇਹ ਟਿਕਾ (ਜਿਹੜਾ ਅਜ ਬੜੇ ਧੂਮ ਧਮਾਕੇ ਨਾਲ ਸਾਬਤ ਕੀਤੇ ਜਾਣ ਦੀ ਜਤਨ ਕੀਤਾ ਜਾਂਦਾ ਹੈ) ਲਾਇਆ ਸੀ ? ਤੇ ਉਸ ਦੇ ਅਨੁਸਾਰ ਜਿਖਾਂ ਨੂੰ ਹੁਕਮ ਕੀਤਾ ਹੋਇਆ ਹੈ ਕਿ "ਗ੍ਰੰਥ" ਨੂੰ ਗੁਰੂ ਮਾਨਿਓਂ ? (ਜਦ ਕਿ ਇਸ ਵਿਚ ਇਹ ਗਲ ਵੀ ਸਪਸ਼ਟ ਨਹੀਂ ਹੁੰਦੀ ਕਿ ਕਿਸ "ਗ੍ਰੰਥ ਨੂੰ ਗੁਰੂ ਮਾਨਿਉਂ" ਕਿਉਂਕਿ ਗ੍ਰੰਥ ਪੁਸਤਕ ਹੋਰ ਵੀ ਹੋ ਸਕਦੇ ਹਨ) ਪਰ ਜੇਕਰ ਤੁਹਾਡੇ ਵਿਸ਼ਵਾਸ ਅਨੁਸਾਰ ਸ੍ਰੀ ਗ੍ਰੰਥ ਸਾਹਿਬ ਵਾਸਤੇ ਹੀ ਇਹ ਹੁਕਮ ਮੰਨ ਲਿਆ ਜਾਵੇ ਤਾਂ ਕਿਰਪਾ ਪੂਰਵਕ ਸਿਖਾਂ ਤੇ ਖਾਲਸੇ ਦੀ ਡੈਫੀਨੇਸ਼ਨ ਜ਼ਰਾ ਵਖ ਵਖ ਕਰਕੇ ਦਸੋ ਕਿ ਜਿਨਾਂ ਸਿਖਾਂ ਨੂੰ ਸ੍ਰੀ ਗ੍ਰੰਥ ਸਾਹਿਬ ਨੂੰ ਉਸ ਵਕਤ ਗੁਰੂ ਮੰਨਣ ਦਾ ਹੁਕਮ ਗੁਰੂ ਜੀ ਨੇ ਦਿਤਾ ਸੀ ਜਾਂ ਜਿਹੜੇ ਸਿਖ ਹੁਣ ਸ੍ਰੀ ਗ੍ਰੰਥ ਸਾਹਿਬ ਨੂੰ ਉਸ ਵਕਤ ਗੁਰੂ ਮੰਨਣ ਦਾ ਹੁਕਮ ਗੁਰੂ ਜੀ ਨੇ ਦਿਤਾ ਸੀ ਜਾਂ ਜਿਹੜੇ ਸਿਖ ਹੁਣ ਸ੍ਰੀ ਗ੍ਰੰਥ ਸਾਹਿਬ ਨੂੰ ਉਸ ਹੁਕਮ ਦੀ ਰੌਸ਼ਨੀ ਹੇਠਾਂ ਗੁਰੂ ਮੰਨਦੇ ਹਨ ਉਹ 'ਸਿਖ' ਖਾਲਸਾ ਗੁਰੂ ਤਾਂ ਨਹੀਂ ਸਨ ਜਾਂ ਹਨ ?

ਜੇਕਰ ਇਹਨਾਂ ਸਿਖਾਂ ਨੂੰ ਹੀ ਦੂਸਰੇ ਸ਼ਬਦਾਂ ਵਿਚ ਖਾਲਸਾ ਆਖਿਆ ਜਾਣਾ ਹੈ ਤਾਂ ਫਿਰ ਇਕ ਧਿਰ ਨੂੰ ਗੁਰਤਾ ਗਦੀ ਛਡਣੀ ਹੀ ਪਵੇਗੀ ? ਕਿਉਂਕਿ ਲਖਾਂ ਦੀ ਹੋਂਦ ਵਿਚ (ਖਾਲਸਾ ਗੁਰੂ ਨੂੰ) ਸਿਖ ਬਣ ਕੇ ਸ੍ਰੀ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਦਾ ਹੁਕਮ ਗੁਰੂ ਜੀ ਕਿਵੇਂ ਦੇ ਸਕਦੇ ਸਨ ਜਦੋਂ ਕਿ ਇਕ ਵੇਰਾਂ ਖਾਲਸੇ ਨੂੰ ਗੁਰੂ ਜੀ ਆਪ ਹੀ ਗੁਰੂ ਸਥਾਪਨਾ ਕਰ ਚੁਕੇ ਹੋਏ ਸਨ ? ਹਾਂ ਇਸ ਦੋਹਿਰੇ ਵਿਚ ਜੇਕਰ ਗੁਰੂ ਜੀ ਤੋਂ ਇਹ ਅਖਵਾਇਆ ਜਾਂਦਾ ਤਾਂ ਵੀ ਕੋਈ ਗਲ ਸਮਝ ਵਿਚ ਆ ਸਕਦੀ ਸੀ ਕਿ :—

"ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ
ਸਭ ਗੁਰੂਅਨ ਕੋ ਹੁਕਮ ਹੈ ਗੁਰੂ ਮਾਨੀਯੋ ਗ੍ਰੰਥ"

ਅਗੇ ਹੁਣ ਪਾਠਕਾਂ ਦਾ ਫਰਜ ਬਣਦਾ ਹੈ ਕਿ ਉਹ ਗਿਆਨੀ ਜੀ ਨੂੰ ਪੁਛਣ

ਕਿ ਉਪ੍ਰੋਕਤ ਦੋਹਾਂ ਪੁਜ਼ੀਸ਼ਨਾਂ ਵਿਚ ਉਹ ਵਡਹਿਰੇ ਦੀ ਲਿਖਤ ਤੇ ਵਿਸ਼ਵਾਸ ਰਖਦੇ ਹਨ ਜਾਂ ਇਸ ਦੋਹਿਰੇ ਦੇ ਸ਼ਬਦਾਂ ਉਤੇ ਯਕੀਨ ਹਖਦੇ ਹਨ ? ਜਦ ਕਿ ਦੋਹਾ ਪੁਜ਼ੀਸ਼ਨਾਂ ਨੂੰ ਇਕ ਥਾਂ ਕਦੇ ਵੀ ਨਹੀਂ ਰਖਿਆ ਜਾ ਸਕਦਾ। ਅਰ ਜੇ ਜਥੇ-ਦਾਰ ਜੀ ਸਾਰਿਆਂ ਸਿਧਾਂਤਾਂ ਨਾਲ ਹੀ ਤੁਅਲਕ ਰਖਦੇ ਹਨ ਤਾਂ ਕਿਹਾ ਜਾ ਸਕਦਾ ਹੈ ਇਹ ਭਾਈ ਸਾਹਿਬ ਕਿਸੇ ਨੂੰ ਵੀ ਕੁਝ ਨਹੀਂ ਮੰਨਦੇ ਤੇ ਕੇਵਲ ਵਕਤ ਟਪਾਉਣ ਵਾਸਤੇ ਇਹਨਾਂ ਦੀ ਇਹ ਪੁਜੀਸ਼ਨ ਹੈ ਕਿ :—

> "ਕੁਝ ਅੰਨ ਦੇ ਕੁਝ ਧੰਨ ਦੇ ਕੁਝ ਪਹਾੜਾਂ ਵਾਲੀ ਰੰਨ ਦੇ
> ਢੋਲ ਢਮਕਾ ਸਰਵਰ ਦਾ ਤੇ ਹਿਰਵਸ ਬਾਬੇ ਨਾਨਕ ਦੀ"

ਵੈਸੇ ਜਿਹੜੀ ਪੁਜੀਸ਼ਨ ਅਜ ਗਿਆਨੀ ਜੀ ਤੇ ਇਹਨਾਂ ਦੇ ਹਮ ਖਿਆ-ਲੀਆਂ ਨੇ ਧਾਰਨ ਕੀਤੀ ਹੋਈ ਹੈ, ਉਸ ਦੇ ਮੁਤਾਬਿਕ ਇਹ ਦਸਾਂ ਗੁਰੂ ਸਾਹਿਬਾਂ ਤੋਂ ਅਗੇ ਯਾਰਵਾਂ ਗੁਰੂ ਸ੍ਰੀ ਗ੍ਰੰਥ ਸਾਹਿਬ ਬਾਰਵਾਂ ਗੁਰੂ ਪੰਜ ਪਿਆਰੇ ਤੇਰਵਾਂ ਗੁਰੂ ਸ੍ਰੀ ਗੁਰੂ ਸਿੰਘ ਸਭਾ, ਚੌਧਵਾਂ ਗੁਰੂ ਸਮੁੱਚਾ ਖਾਲਸਾ, ਤੇ ਪੰਦਰਵਾਂ ਗੁਰੂ ਆਪੋ ਆਪਣੀ ਪਾਰਟੀ ਵਾਲਾ ਅਕਾਲੀਦਲ ਨਾਮ ਦਾ ਪੰਥ। ਜ਼ਦ ਕਿ ਇਸ ਤੋਂ ਇਲਾਵਾ ਵੀ ਹੋਰ ਅਜਿਹੀਆਂ (ਜਥੇਦਾਰ ਸਾਹਿਬ ਵਰਗੀਆਂ) ਅਣ ਗਿਣਤ ਵਿਅਕਤੀਆਂ ਨਾਮਧਾਰੀਆਂ ਤੋਂ ਇਲਾਵਾ ਸਿਖ ਸਮਾਜ ਵਿਚ ਵੇਖੀਆਂ ਤੇ ਸੁਣੀਆਂ ਜਾ ਰਹੀਆਂ ਹਨ ਜਿਹੜੀਆਂ ਸ੍ਰੀ ਗ੍ਰੰਥ ਸਾਹਿਬ ਦੀ ਆੜ ਹੇਠਾਂ ਆਪੋ ਆਪਣੀ ਤੇ ਆਪੋ ਆਪਣੀਆਂ ਸੰਸਥਾਵਾਂ, ਅਥਵਾ ਡੇਰਿਆਂ ਦੀ ਹੀ ਪੂਜਾ ਪ੍ਰਤਿਸ਼ਟਾ ਕਰਵਾਉਂਦੀਆਂ ਹਨ। ਇਹੋ ਵਜਾ ਹੈ ਕਿ ਅਜ ਆਮ ਸਿਖ ਸਮਾਜ ਵਿਚ ਦਰਜਨਾਂ ਅਕਾਲੀ ਦਲ, ਕੌੜੀਆਂ ਮੂੰਹੀ ਸੰਤ ਵਖ ਵਖ ਦੌਰੇ ਕਰਦੇ ਫਿਰਦੇ ਨਜ਼ਰ ਆਉਂਦੇ ਹਨ।

ਜਦ ਕਿ ਨਾਮਧਾਰੀ ਪੰਥ ਸ੍ਰੀ ਗੁਰੂ ਨਾਨਕ ਸ੍ਰੀ ਦਸਮੇਸ਼ ਪਾਤਸ਼ਾਹ ਤੈ ਸ੍ਰੀ ਗ੍ਰੰਥ ਸਾਹਿਬ ਦੀ ਬਾਣੀ ਦੇ ਸਿਧਾਂਤ ਅਨੁਸਾਰ ਬਿਨਾਂ ਕਿਸੇ ਭਟਕਨਾ ਦੇ ਸ੍ਰੀ ਸਤਿਗੁਰੂ ਬਾਲਿਕ ਸਿੰਘ ਜੀ ਨੂੰ ਯਾਰਵਾਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰਹਵਾਂ ਗੁਰੂ ਆਖਦਾ ਤੇ ਮੰਨਦਾ ਹੋਇਆ ਵਿਅਕਤੀ ਵਕਤੀ ਸਤਿਗੁਰੂ ਜੀ ਦੀ ਛਤ੍ਰ ਛਾਇਆ ਹੇਠਾਂ ਇਕ ਰਸ ਤੁਰਿਆ ਜਾ ਰਿਹਾ ਹੈ। ਅਰ ਜਿਹੜੇ

ਗਿਆਨੀ ਜੀ ਨਾਮਧਾਰੀ ਲਿਖਤਾਂ ਨੂੰ ਕਲਪਤ ਆਖਦੇ ਹਨ ਉਹ ਆਪ ਅਞਾਣਿਆਂ ਵਾਂਗ ਅਠੇ ਪਹਿਰ ਆਪਣੇ ਖਿਆਲਾਂ ਰੂਪੀ ਪੈਰਾਂ ਉਤੇ ਰੇਤ ਦੀਆਂ ਕੋਠੀਆਂ ਥਪਦੇ ਰਹਿੰਦੇ ਹਨ, ਜੋ ਉਸ ਵਕਤ ਹੀ ਢਹਿ ਢੇਰੀ ਹੋ ਜਾਂਦੀਆਂ ਰਹਿਦੀਆਂ ਹਨ। ਤੇ ਉਸ ਵਕਤ ਤਕ ਢਹਿੰਦੀਆਂ ਰਹਿਣਗੀਆਂ, ਜਦ ਤਕ ਉਹ ਸਤਿਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰਵਾਂ ਗੁਰੂ ਮੰਨ ਕੇ ਸ੍ਰੀ ਦਸਮੇਸ਼ ਪਾਤਸ਼ਾਹ ਦੇ ਹੁਕਮਾਂ ਦੀ ਪਾਲਨਾ ਨਹੀਂ ਕਰਨਗੇ ?

**ਅੰਨੀ ਪੀਹ ਤੇ ਕੁੱਤਾ ਚਟੇ :—**

ਉਪ੍ਰੋਕਤ ਹੈਡਿੰਗ ਲਿਖਨ ਦੀ ਇਸ ਵਾਸਤੇ ਲੋੜ ਪਈ ਹੈ ਕਿ ਇਸ ਦੀ ਵਰਤੋਂ ਨਾਲ ਗਿਆਨੀ ਜੀ ਨੇ ਆਪਣੀ ਇਕ ਦਲੀਲ ਦੇ ਕੇ ਆਪਣੇ ਲੇਖ ਦੀ ਪੂਰਤੀ ਵਾਸਤੇ ਸਮੁੱਚੇ ਨਾਮਧਾਰੀ ਪੰਥ ਨੂੰ ਚੈਲੰਜ ਕੀਤਾ ਹੋਇਆ ਹੈ, ਉਹ ਦਲੀਲ ਕੀ ਹੈ ? ਅਤੇ ਉਸ ਦੀ ਅਸਲੀਅਤ ਕੀ ਹੈ ਪਾਠਕ ਚਲਦੇ ਮਜ਼ਮੂਨ ਵਿਚ ਪੜ੍ਹਕੇ ਆਪ ਹੀ ਫੈਸਲਾ ਕਰਨ, ਕਿ ਸ੍ਰੀ ਗੁਰੂ ਨਾਨਕ ਜੀ ਦੀ ਚਲਦੀ ਪ੍ਰੰਪਰਾ ਸ੍ਰੀ ਕਲਗੀਧਰ ਜੀ ਵਲੋਂ ਆਪ ਨੇ ਵਕਤ ਵਿਚ ਕੀਤੇ "ਵਚਿਤ੍ਰ ਨਾਟਿਕ" ਅਤੇ ਗੁਰੂ ਬਾਣੀ ਦੇ ਸਿਧਾਂਤ ਅਨੁਸਾਰ ਕਿਸੇ ਸਤਿਪੁਰਖ ਨੂੰ ਜਨਣ ਵਾਲੇ ਵਿਅਕਤੀ ਸਤਿਗੁਰੂ ਨੂੰ ਮੰਨਣ ਤੋਂ ਅੱਖਾਂ ਬੰਦ ਕਰਕੇ ਅੰਨੇ ਵਾਹ ਗਲਤ ਪ੍ਰਾਪੇ ਗੰਡੇ ਦੀ ਚਕੀ ਪੀਹਣ ਵਾਲੇ ਗਿਆਨੀ ਪ੍ਰਤਾਪ ਸਿੰਘ ਦੇ ਗੰਡ ਵਿਚ ਇਤਹਾਸਿਕ ਤੇ ਸਿਧਾਂਤਿਕ ਆਟੇ ਦੀ ਮਾਤ੍ਰਾ ਕਿਤਨੀ ਕੁ ਮੌਜੂਦ ਹੈ ਅਰਥਾਤ ਗਿਆਨੀ ਜੀ ਦਾ ਲਿਖਿਆ ਮੁਹਾਵਰਾ ਨਾਮਧਾਰੀ ਸਮਾਜ ਉਤੇ ਘਟਦਾ ਹੈ ਜਾਂ ਜਥੇਦਾਰ ਜੀ ਨੂੰ ਹੀ ਸੰਬੋਧਨ ਕਰਦਾ ਹੈ ?

ਜਿਹਾ ਕਿ

> "ਬਾਬਾ ਬਾਲਕ ਸਿੰਘ ਹਜਰੋਂ ਜ਼ਿਲਾ ਕੈਂਬਲਪੁਰ ਦੇ ਸਨ।
> ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੋਏ ਸਨ।
>
> ਮਹਾਰਾਜਾ ਸਾਹਿਬ ਉਦਾਸੀ ਤੇ ਨਿਰਮਲੇ ਸੰਤਾਂ ਬਾਬਾ ਦਿਆਲ ਜੀ, ਬਾਬਾ ਵੀਰ ਸਿੰਘ ਨੌਰੰਗਾ ਬਾਦ ਅਤੇ ਬਾਬਾ ਖੁਦਾ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੇ ਰਹੇ.........ਜੇ ਬਾਬਾ ਬਾਲਿਕ ਸਿੰਘ ਗੁਰੂ

ਹੁੰਦੇ ਤਾਂ ਮਹਾਰਾਜਾ ਰਣਜੀਤ ਸਿੰਘ ਨੂੰ ਉਹਨਾਂ ਦਾ ਪਤਾ ਕਿਉਂ ਨਾ ਲਗਾ ?"

"ਸ਼ੇਰੇ ਪੰਜਾਬ ਨੇ......੪੯ ਸਾਲ ਰਾਜ ਕੀਤਾ ਹੈ ਉਹਨਾਂ ਨੂੰ ਬਾਬੇ ਬਾਲਕ ਸਿੰਘ ਦੀ ਗੁਰਤਾ ਦਾ ਕਿਉਂ ਇਲਮ ਨਾ ਹੋਇਆ ?..."

ਇਸ ਤੋਂ ਇਲਾਵਾ ਗਿਆਨੀ ਜੀ ਨੇ ਲਿਖਿਆ ਹੈ ਕਿ

ਕੰਵਰ ਨੌ ਨਿਹਾਲ ਸਿੰਘ ਤੇ ਸਾਰੇ ਸਿਖ ਫੌਜੀਆਂ ਨੂੰ ਕਿਉਂ ਪਤਾ ਨਾ ਲਗਾ ਕਿ ਬਾਬਾ ਬਾਲਕ ਬਿੰਘ ਨੂੰ ਦਸ਼ਮ ਪਾਤਸ਼ਾਹ ਨੇ ਗੁਰ-ਗਦੀ ਦਿਤੀ ਹੈ ?"...ਆਦਿਕ

ਗਿਆਨ ਅੰਮ੍ਰਿਤ ਨਵੰਬਰ ੧੯੭੧

ਸ੍ਰੀ ਗਿਆਨੀ ਪ੍ਰਤਾਪ ਸਿੰਘ ਜੀ ਨੇ ਉਪਰੋਕਤ ਸੰਕੇਤਾਂ ਦੁਆਰਾ ਜੋ ਇਹ ਦਸਣ ਦਾ ਨਿਰ'ਰਥਕ ਜਤਨ ਕੀਤਾ ਹੈ ਕਿ ਇਹਨਾਂ ਕਾਰਨਾਂ ਕਰਕੇ ਸ੍ਰੀ ਗੁਰੂ ਬਾਲਿਕ ਸਿੰਘ ਜੀ ਨੂੰ ਗੁਰੂ ਨਹੀਂ ਮੰਨਿਆ ਜਾ ਸਕਦਾ ਤੇ ਨਾ ਹੀ ਉਹਨਾਂ ਨੂੰ ਸ੍ਰੀ ਦਸ਼ਮੇਸ਼ ਪਾਤਸ਼ਾਹ ਨੇ ਕਦੇ ਗੁਰਤਾ ਹੀ ਦਿਤੀ ਸੀ, ਇਸਦੀ ਬਾਬਤ ਪਾਠਕਾਂ ਸਾਹਵੇਂ ਮੈਂ ਕੇਵਲ ਨਮੂਨੇ ਵਜੋਂ ਇਕੋ ਇਤਿਹਾਸਿਕ ਪ੍ਰਮਾਣ ਪੇਸ਼ ਕਰਦਾਹਾਂ (ਜਦ ਕਿ ਇਸ ਕਿਸਮ ਦੇ ਅਨੇਕਾਂ ਸਬੂਤ ਹੋਰ ਵੀ ਦਿਤੇ ਜਾ ਸਕਦੇ ਹਨ)

ਜਨਮ ਸਾਖੀ :—

"ਤ੍ਰਿਕਾਲਯਗ ਸ੍ਰੀ ਗੁਰੂ ਨਾਨਕ ਜੀ ਨੇ ਅਜਿਤੇ ਰੰਧਾਵੇ ਦੀ ਗੋਸ਼ਟ ਵਿਚ ਜਿਥੇ ਆਪਣੇ ਪ੍ਰੋਗ੍ਰਾਮ ਅਨੁਸਾਰ ਸਮੇਂ ਸਮੇਂ ਅਵਤਾਰ ਧਾਰਨ ਵਾਲੇ ਕ੍ਰਮਵਾਰ ਜਾਮਿਆਂ ਦੇ ਸੰਕੇਤ ਦਿਤੇ ਅਰ ਦਸਵੇਂ ਜਾਮੇ ਬਾਬਤ ਕੁਝ ਵਿਸਥਾਰ ਨਾਲ ਕਰਨ ਵਾਲੇ ਕੰਮਾਂ ਅਤੇ ਉਸ ਵਕਤ ਦੇ ਸਿਖਾਂ ਬਾਬਤ ਭਵਿਖਤ ਹਾਲ ਦਸਿਆ, ਓਥੇ ਆਪ ਨੇ ਯਾਰਵੇਂ ਜਾਮੇ ਬਾਬਤ ਜੋ ਸੰਖਿਪਤ ਰੂਪ ਵਿਚ ਸੰਕੇਤ ਦਿਤੇ ਉਹ ਇਸ ਪ੍ਰਕਾਰ ਹਨ :—

ਤਾਂ ਬੋਲਣਾ ਹੋਇਆ......ਜਾਂ ਦਸਵਾਂ ਜਾਮਾਂ ਗੁਰੂ ਬਦਲੇਗਾ, ਤਾਂ ਇਹ ਸਾਂਗ ਬਦਲੀਏਗਾ......ਇਸ ਸਾਂਗ ਵਿਚ ਬੜਾ ਧੁੰਧੂਕਾਰ ਵਰਤ ਜਾਵੇਗਾ ਅਤੇ ਘਣੀ ਤੁਟ ਭਜਿ ਜਾਵੇਗੀ......ਸੋ ਭਾਈ ਜਦ ਦਸਮਾਂ ਜਾਮਾਂ ਗੁਰੂ ਆਵੇਗਾ ਤੇ ਯਾਰਵਾਂ ਗੁਪਤ ਵਰਤੇਗਾ......ਆਦਿਕ ।"

ਵਿਸਥਾਰ ਵਾਸਤੇ ਵੇਖੋ ਪੁਰਾਣੀ ਜਨਮ ਸਾਖੀ
ਭਾਈ ਬਾਲੇ ਵਾਲੀ ਅਜਿਤੇ ਰੰਧਾਵੇ ਦੀ ਗੋਸ਼ਟ

ਇਸ ਤਰ੍ਹਾਂ ਅੰਤਰਜਾਮੀ ਸ੍ਰੀ ਕਲਗੀਧਰ ਪਾਤਸ਼ਾਹ ਨੇ ਵੀ ਜਿਥੇ ਆਪ ਨੇ ਭਵਿਖਤ ਬਚਨਾਂ ਦੁਆਰਾ ਸਿਖ ਰਾਜ ਦੇ ਹੋਣ ਅਥਵਾ ਸਿਖ ਰਾਜ ਵਿਚ ਰਾਜ ਸੱਤਾ ਪ੍ਰਾਪਤ ਕਰਨ ਵਾਲੇ ਪੁਰਾਤਨ ਸਿਖਾਂ ਦੇ ਨਾਮਾਂ ਦਾ ਸੰਕੇਤ ਦਿਤਾ, ਜਿਹਾ ਕਿ :—

ਹਮਰੋ ਸਿਦਕ ਭਾਵ ਕਰ ਆਈ, ਇਸ ਕੋ ਫਲ ਪੈ ਹੈ ਵਡਿਆਈ।
ਕੇਸੋ ਦਾਸ ਜਬੈ ਤਨ ਧਰੇ। ਰਣ ਸਿੰਘ ਨਾਮ ਰਾਜ ਬਡ ਕਰੇ।

ਵਿਸਥਾਰ ਵਾਸਤੇ ਪੜ੍ਹੋ ਸੂਰਜ ਪ੍ਰਕਾਸ਼ ਰੁਪ ਪੰਜਵੀਂ ਅੰਸੂ ੭

ਓਥੇ ਏਸੇ ਸਿਲਸਲੇ ਵਿਚ ਸਿਖ ਰਾਜ ਤੇ ਖਾਲਸਾ ਰਾਜ ਦੇ ਖਤਮ ਹੋਣ ਬਾਬਤ ਵੀ ਇਹ ਸਕੇਤ ਦਿਤੇ ਕਿ :—

ਦੋਹਿਰਾ— ਫਿਰ ਪੀਛੈ ਕਹੁ ਦਿਨੋਂ ਤੇ ਰਾਜ ਖਾਲਸਾ ਠਹਿਰ।
ਪਸ਼ਚਮ ਜੀਤੈ ਪਰਬਤੀ ਪੁਨ ਕਸ਼ਮੀਰ ਜੁ ਸ਼ਹਿਰ।
ਹੁਕਮੀ ਸਿਖ ਅਰ ਪ੍ਰਬਤੀ ਕਰੈ ਖਾਲਸਾ ਦਰੋਹ।
ਮਾਰ ਮਾਰ ਕਰ ਮਰੇਗਾ ਜਿਉਂ ਓਲੈ ਕੋ ਬੋਹ।
ਜਿਉਂ ਹੀਰਾ ਨੂਤਨ ਮੁਕਤਿ ਲਸੈ ਦੀਪ ਕੀ ਕ੍ਰਾਂਤ।
ਕੂਟ ਅਰਥ ਸਿਖਨ ਵਰਜ ਆਪ ਆਪ ਮੈਂ ਸ਼ਾਂਤ।੪੪।

ਚੌਪਾਈ – ਭਾਖੈ ਰਾਮ ਕੁਇਰ ਕਥ ਭਾਈ।
ਦ੍ਰਿਸਟ ਕੂਟ ਜਬ ਸ੍ਰੀ ਮੁਖਗਾਈ।
ਮੈਂ ਤਬ ਭਾਖਿਯੋ ਪੰਥ ਮਝਾਰੀ।
ਹੋਇ ਖਾਲਸੇ ਮਹਿ ਅਵਤਾਰੀ।
ਇਤਨੀ ਕਹਿ ਕਰ ਬੋਲੇ ਨਾਹੀ।
ਪਰਚੇ ਸਸਤ੍ਰ ਬਿਲੋਕਨ ਮਾਹੀ।...

ਕਝ ਚਿਰ ਬਾਦ - ਆਲਮ ਸਿੰਘ ਬੰਦ ਕਰਿ ਦੋਇ।
ਕਹਯੋ ਕਿ ਦਰਸਨ ਭੀ ਤੁਮ ਹੋਇ।੫੦।

ਦੋਹਿਰਾ – ਕਹਯੋ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ।੫੧।

ਚੌਪਾਈ— ਬੇਰ ਗਯਾਰਵੀਂ ਹਮ ਚਲ ਆਵਹਿ।
ਜਿਸਤੇ ਕੋਇਕ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ ।
ਕਰੌ ਸੰਭਾਲਨ ਮੈਂ ਤਿਸ ਬੇਰੀ ।...੫੨।

(ਵਿਸਥਾਰ ਵਾਸਤੇ ਵੇਖੋ ਗੁਰੂ ਸੂਰਜ ਪ੍ਰਕਾਸ਼ ਰੁਤ ੫ ਅੰ: ੩੮)

ਉਪਰੋਕਤ ਉਦਾਹਰਣ ਦੇਣ ਤੋਂ ਮੇਰਾ ਭਾਵ ਹੈ ਕਿ ਸ੍ਰੀ ਗੁਰੂ ਨਾਨਕ ਤੇ ਸ੍ਰੀ ਦਸਮੇਸ਼ ਜੀ ਦੇ ਸਮੇਂ ਸਮੇਂ ਕੀਤੇ ਭਵਿਖਤ ਬਚਨਾਂ ਅਨੁਸਾਰ ਸ੍ਰੀ ਗੁਰੂ ਨਾਨਕ ਦੇ ਯਾਰਵੇਂ ਉਤਰਾਧਿਕਾਰੀ ਸਤਿਗੁਰੂ ਦਾ ਗੁਪਤ ਰਹਿਣਾ ਗੁਪਤ ਵਰਤਣਾ ਕੁਦਰਤੀ ਤੇ ਉਹਨਾਂ ਦੇ ਹੁਕਮ ਅਨੁਸਾਰ ਹੀ ਸੀ।

ਜਿਸਦਾ ਸਬੂਤ ਜਥੇਦਾਰ ਜੀ ਆਪ ਹੀ ਬਾਬਾ ਬੀਰ ਸਿੰਘ ਆਦਿਕਾਂ ਦੇ ਨਾਮ ਲਿਖਕੇ ਦਿੰਦੇ ਹਨ ਅਰ ਡਾ: ਮਾਨ ਸਿੰਘ ਜੀ ਦੇ ਕਥਨ ਅਨੁਸਾਰ ਮਹਾਰਾਜਾ ਰਣਜੀਤ ਸਿੰਘ ਜੀ ਬਾਬਾ ਦਿਆਲ ਸਿੰਘ ਜੀ ਦੇ ਦਰਸ਼ਨਾਂ ਨੂੰ ਉਸ ਵਕਤ ਗਏ ਜਦੋਂ ਬਾਬਾ ਜੀ ਨੇ ਮਹਾਰਾਜੇ ਵਲੋਂ ਘਲੀ ਗਈ ਭੇਟ ਇਸ ਵਾਸਤੇ ਸਵੀਕਾਰ ਨ ਕੀਤੀ ਕਿ ਉਹ ਸ਼ਾਹੀ ਹੰਕਾਰ ਵਿਚ ਆਪ ਨਹੀਂ ਆਇਆ, ਬਾਬਾ ਜੀ ਦੀ ਇਸ ਤਾੜਨਾ ਤੋਂ ਫਿਰ ਕਿਤੇ ਉਹ ਆਪ ਨਿਰੰਕਾਰੀ ਦਰਬਾਰ ਵਿਚ ਹਾਜਰ ਹੋਇਆ ਤੇ ਉਸਨੇ ਕੁਝ ਜਾਗੀਰ ਵੀ ਅਰਪਨ ਕੀਤੀ। ਉਹ ਜਾਗੀਰ (ਡਾ. ਜੀ ਦੇ ਲਿਖਤ ਅਨੁਸਾਰ) ਇਸ ਨਿਰੰਕਾਰੀ ਦਰਬਾਰ ਪਾਸ (ਪਾਕਸਤਾਨ ਬਣਨ ਤਕ) ਮੌਜੂਦ ਸੀ। ਡਾ. ਮਾਨ ਸਿੰਘ ਜੀ ਦੀ ਲਿਖਤ ਵਿਚੋਂ ਏਹ ਵੀ ਸੰਕੇਤ ਮਿਲਦਾ ਹੈ ਕਿ ਹਰ ਮਹਾਂਪੁਰਸ਼ ਪਾਸ ਮਹਾਰਾਜ ਜੀ ਆਪ ਨਹੀਂ ਸਨ ਜਾਂਦੇ। ਪਰ ਮਹਾਰਾਜ ਰਣਜੀਤ ਸਿੰਘ ਜੀ ਦਾ ਆਪਣੇ ਰਾਜ ਸਮੇਂ (ਜਦੋਂ ਸ੍ਰੀ ਦਸਮੇਸ਼ ਜੀ ਅਗਿਆਤ ਵਾਸ ਸਮੇਂ ਆਪਣੇ ਬਦਲਵੇਂ ਨਾਮ "ਬਾਬਾ ਅਜਾਪਾਲ ਸਿੰਘ" ਦੇ ਰੂਪ ਵਿਚ ਭਾਦਰਾ, ਜੀਦ, ਪਟਿਆਲੇ ਆਦ ਥਾਵਾਂ ਤੇ ਰਜਾ ਅਨੁਸਾਰ ਰਹਿੰਦੇ ਸਨ) ਇਹਨਾਂ ਦਾ ਦਰਸ਼ਨ ਕਿਸੇ ਤਰ੍ਹਾਂ ਵੀ ਨ ਕਰਨਾ ਅਰ ਬਾਦ ਵਿਚ ਸ੍ਰੀ ਗੁਰੂ ਬਾਲਿਕ ਸਿੰਘ ਜੀ ਤੋਂ ਅਗਿਆਤ ਰਹਿਣਾ ਬਿਲਕੁਲ ਬਣੇ ਹੋਏ ਭਵਿਖਤ ਵਾਕਾਂ ਦੇ ਹੀ ਪ੍ਰੋਗ੍ਰਾਮ ਅਨੁਸਾਰ ਸੀ।

ਜੇਕਰ ਕਿਸੇ ਸਮੇਂ ਭੁਲੇਖੇ ਨਾਲ ਮਹਾਰਾਜਾ ਰਣਜੀਤ ਸਿੰਘ ਨਾਲ ਬਾਬੇ

ਅਜਾਪਾਲ ਸਿੰਘ ਦੇ ਰੂਪ ਵਿਚ ਸ੍ਰੀ ਦਸਮੇਸ਼ ਜਾਂ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਭੇਂਟ ਹੋ ਜਾਂਦੀ, ਤਾਂ ਗਿਆਨੀ ਪ੍ਰਤਾਪ ਸਿੰਘ ਵਰਗੇ ਤਰਕਵਾਦੀ ਲਿਖਾਰੀਆਂ ਨੇ ਹੀ ਗੁਰੂ ਨਾਨਕ ਤੇ ਸ੍ਰੀ ਦਸਮੇਸ਼ ਜੀ ਦੇ ਕੀਤੇ ਭਵਿਖਤ ਵਾਕਾਂ ਨੂੰ ਝੂਠਾ ਕਰਕੇ ਰਖ ਦੇਣਾ ਸੀ ?

ਇਸ ਵਾਸਤੇ ਜਿਥੇ ਬਾਬਾ ਸਰੂਪ ਸਿੰਘ ਜੀ ਨਾਭੇ ਵਾਲਿਆਂ ਦੀ ਲਿਖਤ ਅਨੁਸਾਰ ਕਿ :—

"ਮਹਾਰਾਜ ਜੀ ਦੀ ਸਵਾਰੀ ਲੁਧਿਆਣੇ ਗਈ"

ਦੇ ਹੈਡਿੰਗ ਹੇਠਾਂ ਨਾਭੇ ਤੋਂ ਇਕ ਵਰਾਂ (ਇਸ ਬਦਲਵੇਂ ਸਰੂਪ ਵਿਚ) ਲੁਧਿਆਣੇ ਜਾਣ ਦਾ ਵਰਨਣ ਹੈ ਜਿਸ ਵਿਚ ਲੁਧਿਆਣੇ ਜਾਣ ਦੇ ਕਾਰਨ ਬਾਬਤ ਇਹ ਵਾਕ ਅੰਕਤ ਹਨ। ਕਿ ;—

"ਸਿੰਘ ਕਿਹਾ ਗੁਰੂ ਜੀ ਕੀ ਸਵਾਰੀ ਲੁਧਿਆਣੇ ਜਾਊਗੀ—
ਅੰਗਰੇਜ਼ਾਂ ਕੋ ਕਹਿਣੇ ਕਿ ਤੁਸੀਂ ਲੁਧਿਹਾਣੇ ਹੀ ਠਹਿਰੋ, ਹਾਲਾਂ ਅਗੇ
ਨਹੀਂ ਜਾਣਾ"

(ਕੌਮੀ ਸੰਦੇਸ਼ ਫਗਵਾੜਾ)

ਇਸ ਲਿਖਤ ਅਨੁਸਾਰ ਜੇਕਰ ਗੁਰੂ ਜੀ ਦੀ ਰਜ਼ਾ ਹੁੰਦੀ ਤਾਂ ਉਹ ਕਿਸੇ ਢੰਗ ਨਾਲ ਮਹਾਰਾਜ ਸਾਹਿਬ ਨੂੰ ਵੀ ਮਿਲ ਸਕਦੇ ਹਨ। ਪਰ ਹਜ਼ੂਰ ਆਪਣੇ ਪ੍ਰੋਗ੍ਰਾਮ ਅਨੁਸਾਰ ਨ ਆਪ ਉਸਨੂੰ ਮਿਲੇ ਅਰ ਨ ਹੀ ਮਹਾਰਾਜਾ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ, ਅਰ ਏਹੋ ਪੁਜੀਸ਼ਨ ਸ੍ਰੀ ਗੁਰੂ ਬਾਲਕ ਸਿੰਘ ਜੀ ਵੇਲੇ ਮਹਾਰਾਜੇ ਦੀ ਬਣੀ ਰਹੀ ਜਿਸਤੋਂ ਗੁਰੂ ਬਾਲਕ ਸਿੰਘ ਜੀ ਵੇਲੇ ਮਹਾਰਾਜੇ ਦੀ ਬਣੀ ਰਹੀ ਜਿਸਤੋਂ ਗੁਰੂ ਬਾਲਕ ਸਿੰਘ ਜੀ ਦੇ ਯਾਰਵੇਂ ਸਤਿਗੁਰੂ ਹੋਣ ਬਾਬਤ ਆਦਿ ਤੇ ਦਸਮ ਸਤਿਗੁਰਾਂ ਦੇ ਭਵਿਖਤਵਾਕਾਂ ਦੀ ਸੌ ਪ੍ਰਤੀਸ਼ਤ ਪੁਸ਼ਟੀ ਹੁੰਦੀ ਹੈ।

ਜਿਥੇ ਆਮ ਮਹਾਂਪੁਰਸ਼ਾਂ ਪਾਸ ਜਾਂ ਥਾਵਾਂ ਤੇ ਮਹਾਰਾਜਾ ਰਣਜੀਤ ਸਿੰਘ ਜਾਂ ਕੰਵਰ ਨੌ ਨਿਹਾਲ ਸਿੰਘ ਜਾਂਦੇ ਰਹੇ ਓਥੇ ਗੁਰੂ ਸਰੂਪਾਂ ਦੀ ਲਖਤਾ ਉਸ ਸਮੇਂ ਦੇ ਮੁਤਾਬਿਕ ਗੁਰਬਾਣੀ ਦੇ ਇਹਨਾਂ ਮਹਾਵਾਕਾਂ ਦੇ ਹੀ ਅਧਾਰਤ ਸੀ। ਕਿ :—

ਜਿਸਹਿ ਦਿਖਾਲਾ ਵਾਟੜੀ ਤਿਸੁ ਭੁਲਾਵੈ ਕਉਣ।

ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣ ।
(ਰਾਮਕਲੀ ਦੀ ਵਾਰ ਮ: ੧)

**ਅਰਥਾਤ** - ਇਹ ਸਤਿਗੁਰੂ ਦੀ ਰਜ਼ਾ ਹੁੰਦੀ ਹੈ ਕਿ :—

ਇਕ ਜਾਗੰਦੇ ਨ ਲਹੰਨਿ ਇਕਨਾਂ ਸੁਤਿਆਂ ਦਏ ਉਠਾਲਿ ।
(ਸਿਰੀ ਰਾਗ ਦੀ ਵਾਰ ਮ: ੧)

ਇਸ ਤਰ੍ਹਾਂ ਉਪਰੋਕਤ ਪੁਰਾਤਨ ਸਿਖ ਇਤਹਾਸ ਦੀ ਰੋਸ਼ਨਾਈ ਵਲੋਂ ਅਖਾਂ ਮੀਟਕੇ ਗਿਆਨੀ ਜੀ ਆਪਣੇ ਅਮਲੀ ਪ੍ਰਮਾਣ ਨੂੰ ਨਾਮਧਾਰੀਆਂ ਸਿਰ ਖਾਹ-ਮਖਾਹ, ਨਹੀਂ ਠੋਸ ਰਹੀ । ਪਾਠਕ ਵਿਚਾਰ ਕਰ ਲੈਣ ?

## ਇਕ ਹੋਰ ਨਿਰਮਲ ਦਲੀਲ—

ਜਥੇਦਾਰ ਜੀ ਅਗੇ ਚਲਕੇ ਇਕ ਹੋਰ ਨਿਰਮੂਲ ਦਲੀਲ ਦਿੰਦੇ ਹਨ ਕਿ :—

ਬਾਬਾ ਰਾਮ **ਸਿੰਘ** ਸੰਨ ੧੮੪੬-੪੭ ਵਾਲੀ ਸਤਿਲੁਜ ਦੀ ਅੰਗ੍ਰੇਜ਼ ਤੇ ਸਿਖਾਂ ਦੀ ਲੜਾਈ ਵਿਚ ਸ਼ਾਮਿਲ ਹੋਏ । ਉਸ ਵਿਚ ਬੰਦੂਕ ਸੁਟਕੇ ਅੰਗ੍ਰੇਜ਼ਾਂ ਦੇ ਇਲਾਕੇ ਭੈਣੀ ਰਾਈਆਂ ਜ਼ਿਲਾ ਲੁਧਿਆਣੇ ਵਿਚ ਜਾ ਪੁਜੇ । ਜਿਸ ਬਾਰੇ ਸੰਤ ਇੰਦ੍ਰ ਸਿੰਘ ਚਕਰਵਰਤੀ ਨੇ ਉਨ੍ਹਾਂ ਦੇ ਜੀਵਨ "ਮਾਲਵੇਂਦ੍ਰ" ਦੇ ਪੰਨਾ ੪੭ ਪਰ ਲਿਖਿਆ ਹੈ ।

ਰਫਲ ਸੁਟੀ ਦਰਿਆ ਵਿਚ ਬੈਠੇ ਹੋ ਅਟੰਕ
ਕਿਹਾ ਇਹ ਵੀ ਪਿਆ ਸੀ ਸਾਡੇ ਗੱਲ ਕਲੰਕ

ਰਣ ਖੇਤਰ ਵਿਚ ਹਥਿਆਰ ਸੁਟਕੇ ਪਿੰਡ ਤੁਰ ਜਾਣ ਵਾਲਾ ਦਸਮੇਸ਼ ਪਿਤਾ ਦੇ ਖਾਲਸਾ ਪੰਥ ਦਾ ਬਾਰਵਾਂ ਗੁਰੂ ਨਹੀਂ ਕਿਹਾ ਜਾ ਸਕਦਾ ।

ਗਿਆਨ ਅੰਮ੍ਰਿਤ ਨਵੰਬਰ ੧੯੭੧

ਗਿਆਨੀ ਜੀ ਦੀ ਗਿਆਤ ਵਾਸਤੇ ਮੈਂ ਉਹਨਾਂ ਨੂੰ ਦਸ ਦੇਣਾ ਚਾਹੁੰਦਾ ਹਾਂ, ਕਿ ਨਾਮਧਾਰੀ ਸਮਾਜ ਤਾਂ ਹਰ ਸਮੇਂ ਤੇ ਹਰ ਹਾਲਤ ਵਿਚ ਇਸ ਗੁਰੂ ਵਾਕ ਤੇ ਵਿਸਵਾਸ ਰਖਦਾ ਹੈ ਕਿ :—

ਗੁਰੁ ਕਹਿਆ ਸਾ ਕਾਰ ਕਮਾਵਹੁ ।
ਗੁਰ ਕੀ ਕਰਣੀ ਕਾਹੇ ਧਾਵਹੁ ।

ਰਾਮਕਲੀ ਦਖਣੀ ਓਅੰਕਾਰ ਮ: ੧

ਅਰ ਏਸੇ ਗੁਰੂ ਵਾਕ ਦੇ ਆਧਾਰ ਤੇ ਹੀ ਬਾਕਾਇਦਾ ਅਮਲ ਕਰਦਾ ਇਕ ਰਸ ਤੁਰਿਆ ਜਾ ਰਿਹਾ ਹੈ । ਜਦ ਕਿ ਆਮ ਗੈਰ ਸਿਖ ਲਿਖਾਰੀ ਜਿਥੇ ਸਿਖ ਵਿਰੋਧੀ ਭਾਵਨਾਵਾਂ ਅਨੁਸਾਰ ਕਈ ਥਾਂਈ ਸਿਖ ਸਤਿਗੁਰਾਂ ਬਾਬਤ ਤਰਕਵਾਦੀ ਗੱਲਾਂ ਲਿਖਦੇ ਰਹੇ, ਓਥੇ ਕਈ ਇਤਿਹਾਸ ਕਾਰ ਵੀ ਗੁਰੂ ਕੀ ਕਿਸੇ ਰਹਸਯਮਈ ਘਟਨਾ ਨੂੰ ਗੋਲ ਮੋਲ ਲਿਖਕੇ ਕਮਜ਼ੋਰੀ ਦਾ ਪ੍ਰਗਟਾਵਾ ਕਰਦੇ ਰਹੇ ਹਨ ।

ਪਰ ਨਾਮਧਾਰੀ ਸਮਾਜ ਆਪਣੇ ਸਤਿਗੁਰੂ ਜੀ ਦੀ ਤਾਕਿਆ ਹੇਠ ਆ ਮਨ ਬਚ ਕ੍ਰਮ ਕਰਕੇ ਕਿਸੇ ਵਕਤ ਵੀ ਗੁਰੂ ਸਾਹਿਬਾਂ ਦੇ ਕੀਤੇ ਸਮੇਂ ਅਨੁਸਾਰ ਕੌਤਕਾਂ ਤੇ ਰੰਚਕ ਭਰ ਤਰਕ ਨਹੀਂ ਕਰ ਸਕਦਾ ।

ਇਸ ਵਕਤ ਜਦ ਗਿਆਨੀ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਉਤੇ ਇਕ ਸਿਧੀ ਤਰਕ ਕੀਤੀ ਹੈ ਕਿ –"ਰਣ ਖੇਤਰ ਵਿਚ ਹਥਿਆਰ ਸੁਟਕੇ ਪਿੰਡ ਤੁਰ ਜਾਣ ਵਾਲਾ ਦਸਮੇਸ਼ ਪਿਤਾ ਦੇ ਖਾਲਸਾ ਪੰਥ ਦਾ ਬਾਰਵਾਂ ਗੁਰੂ ਨਹੀਂ ਕਿਹਾ ਜਾ ਸਕਦਾ" ਤਾਂ ਮੈਨੂੰ ਇਸ ਤਰਕ ਦਾ ਵਾਜਬ ਉਤਰ ਦੇਣ ਵਾਸਤੇ ਨਮੂਨੇ ਵਜੋਂ ਕੁਝ ਸਿਖ ਇਤਹਾਸਕਾਰਾਂ ਦੀਆਂ ਉਹ ਲਿਖਤਾਂ ਪਾਠਕਾਂ ਸਾਮਣੇ ਕਰਨ ਦੀ ਲੋੜ ਪਈ ਹੈ ; ਜਿਨ੍ਹਾਂ ਦੁਆਰਾ ਇਹਨਾਂ ਚੋਟੀ ਦੇ ਸਿਖ ਲਿਖਾਰੀਆਂ ਨੇ ਅਨੰਤ ਚੋਜਾਂ ਦੇ ਮਾਲਿਕ ਸ੍ਰੀ ਕਲਗੀਧਰ ਸਾਹਿਬ ਦੇ ਚਮਕੌਰ ਦੇ ਜੰਗ ਵਿਚੋਂ ਦੁਸ਼ਮਨ ਦੀਆਂ ਅਖਾਂ ਵਿਚ ਧੂੜ ਪਾਕੇ ਅਗਿਆਤ ਹੋਣ ਵਾਲੇ ਨੀਤਕ ਪ੍ਰੋਗ੍ਰਾਮ ਨੂੰ) ਐਸੇ ਵਖ ਵਖ ਸ਼ਬਦਾਂ ਤੇ ਮਤ ਭੇਦਾਂ ਨਾਲ ਗੁਰੂ ਸਾਹਿਬਾਂ ਦੇ ਅਲੌਕਿਕ ਕੌਤਕਾਂ ਦਾ ਵਰਨਣ ਕੀਤਾ ਹੋਇਆ ਹੈ ਜਿਨ੍ਹਾਂ ਵਿਚੋਂ ਹਰ ਤਰਕ ਵਾਦੀ ਆਦਮੀ ਸਤਿਗੁਰਾਂ ਉਤੇ ਸੁਭਾਵਿਕ ਹੀ ਕਈ ਤਰ੍ਹਾਂ ਦੀਆਂ ਤਰਕਾਂ ਕਰ ਸਕਦਾ ਹੈ ।

ਭਾਵੇਂ ਇਸ ਤੋਂ ਇਲਾਵਾ ਹੋਰ ਵੀ ਕਈ ਥਾਂਈ ਕ੍ਰਮ ਵਾਰ ਸਾਰੇ ਸਤਿਗੁਰਾਂ ਦੀ ਬਾਬਤ ਅਜਿਹੇ ਸੰਕੇਤ ਮਿਲਦੇ ਹਨ, ਪਰ ਏਥੇ ਨਮੂਨੇ ਵਜੋਂ ਕੇਵਲ ਸ੍ਰੀ ਦਸਮੇਸ਼ ਪਿਤਾ ਦੀ ਇਕੋ ਘਟਨਾ ਬਾਬਤ ਹੀ ਤਿੰਨਾ ਸਿਖ ਇਤਹਾਸਾਂ ਦੀਆਂ ਲਿਖਤਾਂ ਪੇਸ਼

ਕੀਤੀਆਂ ਜਾਂਦੀਆਂ ਹਨ । ਜਿਨ੍ਹਾਂ ਨੂੰ ਪੜ੍ਹਕੇ ਪਾਠਕ ਤੇ ਗਿਆਨੀ ਜੀ ਹੀ ਅੰਦਾਜ਼ਾ ਲਾ ਲੈਣ ਕਿ ਇਹਨਾਂ ਲਿਖ਼ਤਾਂ ਅਨੁਸਾਰ ਸ੍ਰੀ ਕਲਗੀਧਰ ਪਾਤਸ਼ਾਹ ਬਾਬਤ ਕੀ ਅਨੁਭਵ ਲਗਾਇਆ ਜਾ ਸਕਦਾ ਹੈ ਜਿਹਾ ਕਿ : —

ਚਮਕੌਰ ਵਿਚੋਂ ਸ੍ਰੀ ਦਸਮੇਸ਼ ਜੀ ਦੇ ਅਗਿਆਤ ਵਾਸ ਹੋਣ ਦੀ ਵਾਰਤਾ ਮਹਿਮਾਂ ਪ੍ਰਕਾਸ਼ ਵਿਚ ਬਾਬਾ ਸਰੂਪ ਦਾਸ ਜੀ ਭਲਾ ਇੰਝ ਲਿਖਦੇ ਹਨ :—

"ਆਪ ਚਮਕੌਰ ਕੇ ਕਿਲੇ ਮੇ ਜਾਇ ਕੇ ਘੋੜੇ ਸੇ ਉਤਰ ਕੇ ਆਪ ਕਿਲੇ ਕੇ ਬੁਰਜਾਂ ਉਪਰ ਲਗੇ ਫਿਰਨ । ਅਰ ਫੌਜ ਪਾਤਸ਼ਾਹੀ ਉਸ ਕਿਲੇ ਕੇ ਨੀਚੇ ਉਤਰੀ ਥੀ, ਉਨਾਂ ਨੇ ਦੇਖ ਕੇ ਕਹਾ ਜੋ ਹਮ ਜਿਸ ਕੋ ਢੂਢਤੇ ਥੇ ਸੋ ਤੋ ਇਸ ਕਿਲੇ ਉਪਰ ਫਿਰਤੇ ਹੈਂ......

ਏਤੇ ਮੇ ਸਾਹਿਬ (ਸ੍ਰੀ ਦਸਮੇਸ਼ ਜੀ) ਉਸ ਬੁਰਜ ਮੇ ਆਏ ਜਿਨ ਕੇ ਤਲੇ ਗਨੀ ਖਾਂ ਵ ਨਬੀ ਖਾਂ ਦੋਨੋਂ ਭਾਈ ਉਤਰੇ ਹੂਏ ਥੇ ।......ਤਦ ਆਪ ਨੇ ਪੂਛਾ ਸੋ ਗਨੀ ਖਾਂ ਤੇਰੇ ਪਾਸ ਕੋਈ ਨੀਲਾ ਪੈਰਾਹਨ ਹੈ । ਗਨੀ ਖਾਂ ਨੇ ਕਹਾ......ਸੋ ਮੇਰੇ ਪਾਸ ਹਾਜ਼ਰ ਹੈ, ਆਪ ਨੇ ਫੁਰਮਾਇਆ ਜੋ ਉਹ ਪੈਰਾਹਨ ਤੂ ਹਮਕੋ ਫੈਂਕ ਦੇ...... ਉਸ ਨੇ ਪੈਰਾਹਨ ਦੀਆ......ਆਪ ਨੇ ਉਸ ਕੋ ਪਹਰ ਕੇ ਬਚਨ ਕੀਆ......ਕੋਈ ਪਲੰਘ ਤੇਰੇ ਡੇਰੇ ਮੇ ਹੋਇ ਤੋ ਉਸ ਕੋ ਬੁਰਜ ਕੇ ਹੇਠ ਬਿਛਾਇ ਦੇਇ । ਉਸੀ ਵਖਤ ਗਨੀ ਖਾਂ ਨੇ ਪਲੰਘ ਬਿਛਾਇ ਦੀਆ । ਤਦ ਆਪ ਨੇਜੇ ਕੋ ਗਡਾਇ ਕੇ ਉਸੀ ਕੋ ਪਕੜ ਕਰ ਪਲੰਘ ਪਰ ਆਏ । ਹੁਕਮ ਕੀਆ ਮੇਰਾ ਪਲੰਘ ਦੋਨੋ ਭਾਈ ਉਠਾਓ... ਜੋ ਕੋਈ ਤੁਮਕੋ ਪੂਛੇ ਤੋ ਕਹਿਨਾ ਜੋ ਉਚਕੇ ਪੀਰ ਹੈ ।

ਵਿਸਥਾਰ ਵਾਸਤੇ ਵੇਖੋ ਮਹਿਮਾਂ ਪ੍ਰਕਾਸ਼ ਪ੍ਰਕਾਸ਼ਤ
ਭਾਸ਼ਾਂ ਵਿਭਾਗ ਪੰਨਾ ੮੭੯ ਤੇ ੮੦

ਇਸ ਸਾਖੀ ਵਿਚ ਬਾਬਾ ਸਰੂਪ ਦਾਸ ਨੇ ਗੁਰੂ ਸਾਹਿਬਾਂ ਦੀ ਬੀਰਤਾ ਦਾ ਜੋ ਪ੍ਰਗਟਾਵਾ ਦਰਸਾਇਆ ਹੋਇਆ ਹੈ, ਉਸ ਨੂੰ ਹਰ ਸਿਆਣਾ ਆਦਮੀ ਅਨੁਭਵ ਕਰ ਸਕਦਾ ਹੈ । ਏਸੇ ਤਰ੍ਹਾਂ ਪੰਥ ਪ੍ਰਕਾਸ਼ ਵਿਚ ਇਸ਼ ਭਿਆਨਕ ਦ੍ਰਿਸ਼ਯ ਦਾ ਹਾਲ ਇੰਵ ਲਿਖਿਆ ਹੋਇਆ ਹੈ ਕਿ :—

ਯਾ ਬਿਧ ਮਨ ਤੁਰਕਨ ਠਟ ਰਾਖੀ,
ਸੁਨੋ ਗੁਰੂ ਇਸ ਕੀ ਅਬ ਸਾਖੀ ।

ਅਰਧ ਨਿਸਾ ਜਬ ਹੀ ਯੋ ਬੀਤੀ,
ਤਬ ਸਤਿਗੁਰ ਨੈ ਯਾ ਬਿਧ ਕੀਤੀ।
ਹੁਤੋ ਛਿਦ੍ਰ ਇਕ ਭੀਤ ਮਝਾਰਾ,
ਪੋਹਲ ਕਰਯੋ ਤਿਸਕਾ ਬਡ ਦਵਾਰਾ।
ਸਭ ਸਿਖਨ ਕੋ ਧਰ ਰਖਵਾਰੇ,
ਬਾਹਰ ਭਏ ਗੁਰੂ ਤਿਸ ਦਵਾਰੇ।

ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ
ਕਥਾ ਗੁਰੂ ੧੦

ਗਿਆਨੀ ਜੀ ਨੇ ਜਿਸ ਪ੍ਰਕਾਰ ਗੁਰੂ ਜੀ ਦਾ ਕਿਲੇ ਵਿਚੋਂ ਨਿਕਲਣਾ ਲਿਖਿਆ ਹੋਇਆ ਹੈ, ਇਸ ਨੂੰ ਵਕਤ ਦੀ ਨਜ਼ਾਕਤ ਤੇ ਕਾਬੂ ਪਾਉਣ ਦੀ ਨੀਤੀ ਤਾਂ ਆਖਿਆ ਜਾ ਸਕਦਾ ਹੈ, ਪਰ ਮਰਦਾਨਗੀ ਨਹੀਂ ਮੰਨੀ ਜਾ ਸਕਦੀ ?

ਸੂਰਜ ਪ੍ਰਕਾਸ਼ ਵਿਚ ਇਸ ਘਿਨਾਉਣੇ ਦ੍ਰਿਸ਼ਯ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਹੋਰ ਵਿਸਥਾਰ ਨਾਲ ਕੀਤਾ ਹੋਇਆ ਹੈ, ਜਿਹਾ ਕਿ—

ਚਮਕੌਰ ਦੇ ਕਿਲੇ ਵਿਚੋਂ ਅਗਿਆਤਵਾਸ ਹੋਣ ਵਾਸਤੇ—

"ਉਤਰੇ ਆਪ ਕ੍ਰਿਪਾਲ ਤਰੇ ਕਹੁ ਤੀਨਹੁ ਸਿੰਘ ਸੰਗ ਨਿਜ ਲਯਾਇ।
ਪੌਰ ਠੌਰ ਕੀ ਓਰ ਨ ਗਮਨੇ ਦਵਾਰ ਅਲਪ ਜਿਸ ਪ੍ਰਵਿਸੇ ਆਇ।੧੯।
ਪਿਛਵਾਈ ਸੋ ਸਕਲ ਘਰਨ ਤੇ ਸਨੇ ਸਨੇ ਤਹਿ ਗਏ ਭਗਵਾਨ।
ਤਕਰੇ ਤਹਾਂ ਕਿਵਾਰ ਅਸੰਜਤ ਸਾਕਰ ਦੇਵਕੈ ਕੁਲਫ ਮਹਾਨ।
ਦੇਖ ਦਇਆ ਸਿੰਘ ਕਰ ਤੇ ਖੋਜੇ ਨਹਿ ਨਿਕਸਨ ਕੋ ਦਵਾਰ ਦਿਖਾਨ।
ਵਾਕ ਕਹਿ ਗਾਢੋ ਇਹ ਮੁੰਦ੍ਰਿਤ ਕਿਤ ਕਲੀਦ ਅਬ ਪਈਯਤ ਪਾਨ।੨੦।
ਸਾਂਕਰ ਕੁਲਫ ਪੀਨ ਦਿਢ ਲਹਾ ਬਲ ਤੇ ਨਹਿ ਟੂਟਹਿ ਲਖ ਲੀਨ।
ਬਡੇ ਪੌਰ ਕੋ ਨਿਕਟ ਮੋਰਚੇ ਢੁਕੇ ਹਜਾਰਹੁ ਅਲਸ ਹੀਨ।
ਢਹੈ ਭੀਤ ਦਰ ਨਯੇ ਬਨਾਵਹਿ ਲਗਹਿ ਬਿਲਮ ਲਿਹੁ ਰਾਵਰ ਚੀਨ।
ਹੁਕਮ ਜਥਾ ਫੁਰਮਾਵਨ ਕਰਹੋ ਤਥਾ ਕਾਰ ਹਮ ਕਰਹਿ ਸੁ ਚੀਨ।੨੧।
ਸੁਨ ਕਰ ਸ੍ਰੀ ਸਤਿਗੁਰੂ ਤਿਸ ਛਿਨ ਮਹਿ ਬਾਮ ਚਰਨ ਕੋ ਠੋਕਰ ਮਾਰ।
ਤੋਰਯੋ ਕੁਲਫ ਫੋਰ ਦਈ ਸਾਂਕਰ ਨਿਕਸਨ ਕੋ ਹ੍ਵੈ ਕੈ ਤਬ ਤਯਾਰ।"

(ਗੁਰੂ ਸੂਰਜ ਪ੍ਰਕਾਸ਼ ਰੁਤ ੬—ਅੰਸੂ ੪੧)

ਉਪ੍ਰੋਕਤ ਪੰਗਤੀਆਂ ਦੇ ਅਰਥ ਆਪ ਹੀ ਪਾਠਕ ਜਨ ਕਰ ਲੈਣ ? ਤੇ ਅਨੁ-ਵਾਨ ਲਾ ਲੈਣ ਕਿ ਗਿਆਨੀ ਸੰਤੋਖ ਸਿੰਘ ਦੀ ਲਿਖਤ ਅਨੁਸਾਰ ਉਸ ਵਕਤ ਕਿਹੜੇ ਕਿਹੜੇ ਜਤਨ ਕਰਕੇ ਚੋਜੀ ਪਾਤਸ਼ਾਹ ਨੇ ਇਹ ਨਰ ਲੀਲਾ ਕੀਤੀ ਸੀ ?

ਉਪਰੋਕਤ ਇਤਿਹਾਸਿਕ ਲਿਖਤਾਂ ਪੜ੍ਹਕੇ ਕੋਈ ਨਾਮਧਾਰੀ ਕਿਸੇ ਹਾਲਤ ਵਿਚ ਵੀ ਸ੍ਰੀ ਕਲਗੀਧਰ ਪਾਤਸ਼ਾਹ ਦੀ ਮਾਨਵੀ ਸ਼ਕਤੀ ਤੇ ਤਰਕ ਨਹੀਂ ਕਰੇਗਾ ਕਿ ਇਹਨਾਂ ਨੀਤੀਆਂ ਦੇ ਕਾਰਨ ਉਹਨਾਂ ਨੂੰ ਨਾਮਧਾਰੀਆਂ ਦਾ ਦਸਵਾਂ ਗੁਰੂ ਨਹੀਂ ਆਖਿਆ ਜਾ ਸਕਦਾ ? ਪਰ ਗਿਆਨੀ ਪ੍ਰਤਾਪ ਸਿੰਘ ਵਰਗੇ ਅਣਖੀ ਆਦਮੀ ਜੋ ਕਿਸੇ ਨੀਤੀਵਾਨ ਗੁਰੂ ਨੂੰ ਖਾਲਸੇ ਦਾ ਗੁਰੂ ਮੰਨਣ ਤੋਂ ਮੁਨਕਰ ਹੋਣ ਦਾ ਖਿਆਲ ਰਖਦੇ ਹੋਣ, ਤਾਂ ਇਹਨਾਂ ਨੂੰ ਉਪਰੋਕਤ ਇਤਿਹਾਸਿਕ ਸਬੂਤਾਂ ਦੀ ਰਸ਼ਨੀ ਹੇਠਾਂ, ਆਪਣੀ ਖਾਲਸਾਈ ਅਣਖ ਨੂੰ ਚੰਗੀ ਤਰ੍ਹਾਂ ਪਰਖ ਕੇ ਸ੍ਰੀ ਦਸਮੇਸ਼ ਪਿਤਾ ਦੀ ਗੁਰਤਾ ਉਤੇ ਫਿਰ ਤੋਂ ਨਜ਼ਰ ਸਾਨੀ ਕਰ ਲੈਣੀ ਚਾਹੀਦੀ ਹੈ ?

ਇਸ ਤਰ੍ਹਾਂ ਜਿਵੇਂ ਸਮੇਂ ਅਨੁਸਾਰ'ਸਾਰੇ ਸਤਿਗੁਰੂ ਜੀ ਹੀ ਨਰ ਨਾਟਕੀ ਚੋਜ ਕਰਦੇ ਰਹੇ, ਤਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਪਹਿਲੀ ਬਿਵਸਥਾਂ ਵਿਚ ਖਾਲਸਾ ਰਾਜ ਦੇ ਸੈਨਾਂ ਵਿਚ ਰਹਿਣ ਦੇ ਬਾਵਜੂਦ ਵੀ (ਗੁਰੂ ਭਗਤੀ ਤੇ ਸਮੇਂ ਅਨਸਾਰ ਪ੍ਰਗਟ ਹੋਣ ਵਾਲੀ ਗੁਰੂ ਸ਼ਕਤੀ ਦੇ) ਜਿਥੇ ਅਨੇਕਾਂ ਅਲੌਕਿਕ ਚੋਜ ਤੇ ਬਚਨ, ਸੈਨਕ ਸਾਥੀਆਂ, ਤੇ ਮੁਖ ਅਧਿਕਾਰੀਆਂ ਨੂੰ ਦਰਸਾਏ, ਤੇ ਮਸਤ ਬ੍ਰਿਤੀ ਵਿਚ ਇਹ ਦਸਿਆ ਕਿ ਹੁਣ ਛੇਤੀ ਲਾਹੌਰ ਵਿਚ ਗੋਰਿਆਂ ਦੇ ਵਾਜੇ ਵਜਣਗੇ ! ਸਗੋਂ ਅਜਿਹੇ ਬਚਨਾਂ ਦੇ ਕਾਰਨ ਆਪ ਨੂੰ ਕੋਟ ਮਾਰਸ਼ਲ ਵੀ ਲਾ ਦਿਤਾ ਗਿਆ ਉਥੇ ਇਹਨਾਂ ਦੇ ਵਾਕਾਂ ਨੂੰ ਸਤ ਹੋ ਜਾਣ ਵਾਲੇ ਸਮਝਕੇ ਅਤੇ ਉਨ੍ਹਾਂ ਨੂੰ ਪਰਾ ਕਰਨ ਵਾਸਤੇ ਮਹਾਰਾਜ ਰਣਜੀਤ ਸਿੰਘ ਜੀ ਨੇ ਲੁਧਿਆਣੇ ਤੋਂ ਇਕ ਅੰਗਰੇਜ਼ੀ ਬੈਂਡ ਵਜਾਉਣ ਵਾਲਾ ਫੌਜੀ ਦਸਤਾ ਮੰਗਵਾ ਕੇ ਆਪਣੇ ਸ਼ਾਹੀ ਮਹੱਲਾਂ ਉਤੇ ਅੰਗਰੇਜ਼ੀ ਬੈਂਡ ਵਜਵਾਕੇ ਮਸਤਾਨ ਦੇ ਵਾਕ ਸਚੇ ਕਰਨ ਬਾਬਤ ਆਪਣੇ ਮਨ ਦੀ ਤਸੱਲੀ ਕਰਵਾਈ ਤੇ ਜਦੋਂ ਸਤਿਗੁਰਾਂ ਨੇ ਆਪਣੀ ਉਸ ਬ੍ਰਿਤੀ ਵਿਚ ਬਚਨ ਕੀਤਾ ਕਿ ਕਬੂਤਰ ਦੇ ਅਖਾਂ ਮੀਟਣ ਨਾਲ ਹੀ ਬਿੱਲੀ ਦੇ ਪ੍ਰਹਾਰ ਕੋਲੋਂ ਨਹੀਂ ਬਚਿਆ ਜਾਣਾ, ਸੋ ਏਹ ਵਾਜੇ ਕੁਝ ਚਿਰ ਨੂੰ ਲਹੌਰ ਦੇ ਗਲੀ ਕੂਚੇ ਵਿਚ ਬਿਲਿਆਂ ਦੇ ਹੀ ਵਜਣਗੇ ਫਿਰ ਮਹਾਰਾਜ ਨੇ ਆਪਣੇ ਮਨ ਹੀ

ਤਸਲੀ ਵਾਸਤੇ ਉਸ ਬੈਂਡ ਦੇ ਫੌਜੀ ਦਸਤੇ ਨੂੰ ਸ਼ਹਿਰ ਦੇ ਕੂਚੇ ਕੂਚੇ ਵਿਚ ਵੀ ਫੇਰਿਆ ਗਿਆ।

ਇਸ ਤਰ੍ਹਾਂ ਜਿਸ ਲੜਾਈ ਵਿਚ ਜਾਂਦਿਆਂ ਗੁਰੂ ਜੀ ਨੇ ਆਪਣੀ ਰਫਲ ਦਰਿਆ ਵਿਚ ਸੁਟੀ। ਉਸਦੀ ਚੜ੍ਹਾਈ ਕਰਨ ਸਮੇਂ ਜਦ ਸਿਖ ਸੈਨਕ ਸਰਦਾਰਾਂ ਆਪਣੀ ਧਰਮਸਾਲਾ ਵਿਚ ਕੜਾਹ ਪ੍ਰਸ਼ਾਦ ਕਰਕੇ ਅਰਦਾਸਾ ਕਰਨ ਵਾਸਤੇ ਮਸਤਾਨੇ ਨੂੰ ਸਦ ਕੇ ਲਿਆਂਦਾ ਤਾਂ ਇਹਨਾਂ ਨੇ ਔਂਦਿਆਂ ਹੀ ਸਭ ਤੋਂ ਪਹਿਲਾਂ ਪ੍ਰਸ਼ਾਦ ਵਾਲੀ ਪਰਾਤ ਨੂੰ ਸੋਟੀ ਨਾਲ ਦੂਰ ਵਗਾਹ ਮਾਰਿਆ। ਸਰਦਾਰਾਂ ਵਲੋਂ ਹੈਰਾਨ ਹੋ ਕੇ ਪੁਛਣ ਤੇ ਹਜ਼ੂਰ ਨੇ ਲਾਲ ਨੇਤਰ ਕਰਕੇ ਫ਼ੁਰਮਾਇਆ, ਦਲਿਦ੍ਰੀਓ ਹੁਕੇ ਵਾਲੇ ਪਾਣੀ ਦਾ ਪ੍ਰਸ਼ਾਦ ਬਣਵਾਕੇ ਸਤਿਗੁਰਾਂ ਨੂੰ ਭੋਗ ਲਵਾਉਂਦੇ ਹੋ? ਆਖਰ ਪ੍ਰਸ਼ਾਦ ਬਨਾਉਣ ਵਾਲੇ ਹਲਵਾਈ ਨੂੰ ਸਦਕੇ ਪੁਛਣ ਤੋਂ ਪਤਾ ਲਗਾ ਕਿ ਪ੍ਰਸ਼ਾਦ ਬਨਣ ਸਮੇਂ ਝਾਰੀ ਦੇ ਨਰੇਲੇ ਨਾਲ ਹੀ ਪਾਣੀ ਪਾਇਆ ਹੋਇਆ ਸੀ? ਇਹ ਸੁਣਕੇ ਸਭ ਸੈਨਕ ਸਰਦਾਰ ਹੱਕੇ ਬੱਕੇ ਰਹਿ ਗਏ ਦੂਸਰੀ ਵਾਰੀ ਜਦ ਮਰਯਾਦਾ ਅਨੁਸਾਰ ਪ੍ਰਸ਼ਾਦ ਕਰਕੇ ਲਿਆਂਦਾ ਤੇ ਫਿਰ ਇਹਨਾਂ ਅਗੇ ਅਰਦਾਸ ਬਾਬਤ ਅਰਜ਼ ਕੀਤੀ ਗਈ। ਉਸ ਵਕਤ ਫਿਰ ਕੁਝ ਚਿਰ ਅੰਤਰ ਧਿਆਨ ਹੋ ਕੇ ਬਚਨ ਕੀਤਾ ਕਿ ਇਹ ਲੜਾਈ ਸਿਖ ਰਾਜ ਦੇ ਖਾਤਮੇ ਲਈ ਇਕ ਸਾਜ਼ਸ਼ ਹੈ, ਇਸ ਲਈ ਵਿਚ ਖਾਲਸੇ ਨੂੰ ਵਡੀ ਹਾਰ ਹੋਵੇਗੀ ਮੈਂ ਇਹ ਅਰਦਾਸਾ ਨਹੀਂ ਕਰਦਾ। ਗਰੰਥੀ ਦੇ ਅਰਦਾਸੇ ਤੋਂ ਬਾਦ ਜੋ ਸ੍ਰੀ ਗਰੰਥ ਸਾਹਿਬ ਦਾ ਵਾਕ ਆਇਆ ਉਹ ਵੀ ਬੜਾ ਭਿਆਨਕ ਸੰਕੇਤਾਂ ਵਾਲਾ ਸੀ। ਏਸੇ ਹਾਲਤ ਵਿਚ ਇਹ ਮਸਤਾਨੇ ਸਤਿਗੁਰੂ ਜੀ ਸਤਿਲੁਜ ਤਕ ਸੈਨਕਾਂ ਦੇ ਨਾਲ ਨਾਲ ਤੁਰੇ ਗਏ ਅਤੇ ਹੋਣ ਵਾਲੇ ਭਿਆਨਕ ਨਤੀਜੇ ਤੋਂ ਸਭਨਾਂ ਨੂੰ ਜਾਣੂ ਕਰਵਾਉਂਦੇ ਰਹੇ। ਪਰ ਸਰਦਾਰਾਂ ਵਲੋਂ ਬਚਨ ਨ ਮੰਨਣ ਦੇ ਕਾਰਨ ਇਹਨਾਂ ਨੇ ਆਪਣੀ ਰਫਲ (ਸਭ ਸੈਨਿਕਾਂ ਦੇ ਵੇਖਦਿਆਂ ਸਤਿਲਜ ਵਿਚ ਸੁਟ ਦਿਤੀ। ਜਦ ਸਰਦਾਰਾਂ ਨੇ ਕਹਿਆ ਮਸਤਾਨਾ ਜੀ ਇੰਝ ਕਿਉਂ ਕੀਤਾ ਹੈ ਤਾਂ ਹਜ਼ੂਰ ਨੇ ਫੁਰਮਾਇਆ ਮੈਂ ਇੰਝ ਅਜ ਕੀਤਾ ਹੈ, ਤੁਸੀਂ ਕਲ (ਲੜਾਈ ਵਿਚ ਜਾਕੇ) ਨੂੰ ਏਵੇਂ ਕਰ ਦਿਓਗੇ।

ਮੇਰੇ ਉਪਰੋਕਤ ਦਿਤੇ ਭਾਵਾਂ ਨੂੰ ਗਿਆਨੀ ਨਾਹਰ ਸਿੰਘ ਜੀ ਐਮ. ਏ. ਨੇ ਆਪਣੇ ਲਿਖੇ "ਨਾਮਧਾਰੀ ਇਤਿਹਾਸ ਹਿਸਾ ਪਹਿਲਾ" ਵਿਚ ਸੰਖਿਪਤ ਤੌਰ ਤੇ ਇੰਝ

ਲਿਖਿਆ ਹੋਇਆ ਹੈ ਕਿ :—

> ਆਪ ਜੀ ਦੀ ਰਜਮੈਂਟ ਨੇ ਲੜਾਈ ਵਿਚ ਸ਼ਾਮਲ ਹੋਣ ਲਈ ਹਰੀ ਕੇ ਪਤਣ ਤੇ ਆ ਡੇਰੇ ਲਾਏ। ਏਥੇ ਹੀ ਆਪ ਨੇ ਕਿਹਾ, ਕਿ ਸਿਖਾਂ ਦੇ ਭਾਗਾਂ ਵਿਚ ਹਾਰ ਹੈ। ਕਿਉਂ ਅਜਾਂਈ ਮਰਨ ਲਗੇ ਹੋ ? ਤੁਹਾਨੂੰ ਤੁਹਾਡੇ ਆਗੂ ਮੌਤ ਦੇ ਮੂੰਹ ਵਿਚ ਧਕ ਰਹੇ ਹਨ। ਤੁਹਾਡੇ ਨਾਲ ਬੁਰੀ ਹੋਵੇਗੀ ? ਇਹ ਕਹਿ ਕੇ ਆਪਣੀ ਬੰਦੂਕ ਦਰਯਾ ਵਿਚ ਸੁਟ ਦਿਤੀ ਅਤੇ ਪਾਰ ਨ ਲੰਘੇ ?
>
> (ਵਿਸਥਾਰ ਵਾਸਤੇ ਵੇਖੋ ਨਾਮਧਾਰੀ ਇਤਹਾਸ—ਪੰਨਾ ੯੮)

੧੮੪੫ ਸੰਨ ਦੀ ਇਸ ਮੁਦਕੀ ਵਾਲੀ ਲੜਾਈ ਵਿਚ ਸਿਖ ਰਾਜ ਦਾ ਖਾਤਮਾ ਕਰਨ ਵਾਲੇ ਕੌਮੀ ਗਦਾਰਾਂ ਨੇ ਅੰਗਰੇਜ਼ਾਂ ਦੇ ਸਪੁਰਦ ਲਾਹੌਰ ਦਰਬਾਰ ਨੂੰ ਕਰਨ ਵਾਸਤੇ ਜੋ ਜੋ ਸਾਜ਼ਸ਼ਾਂ ਕੀਤੀਆਂ ਤੇ ਗੋਲੇ ਬਰੂਦ ਦੇ ਥਾਂ ਸਿਖਾਂ ਨੂੰ ਸਰੋਂ ਦੀਆਂ ਬੋਰੀਆਂ ਭਿਜਵਾਕੇ ਇਸ ਜੰਗ ਵਿਚ ਸੂਰਬੀਰ ਸਿੰਘਾਂ ਨੂੰ ਅੰਗਰੇਜ਼ਾਂ ਹਥੋਂ ਜਿਵੇਂ ਮਰਵਾਇਆ ਗਿਆ ਉਸ ਇਤਹਾਸ ਦੇ ਖੂਨੀ ਪਤਰੇ ਅਜੇ ਵੀ ਬਹੁਤ ਸਾਰੇ ਪੁਰਾਣੇ ਸਿਖ ਲਿਟਰੇਚਰ ਵਿਚੋਂ ਮਿਲ ਸਕਦੇ ਹਨ (ਜਦ ਕਿ ਅੰਗਰੇਜ਼ ਦੇ ਬੂਟ ਚਟੂ ਲਿਖਾਰੀਆਂ ਨੇ ਇਸ ਸਚਾਈ ਨੂੰ ਮੇਸਨ ਵਾਸਤੇ ਬਾਦ ਵਿਚ ਕੋਈ ਹੇਰਾ ਫੇਰੀਆਂ ਵੀ ਕੀਤੀਆਂ ? ਖੈਰ ! ਪਾਠਕ ਆਪ ਹੀ ਸੋਚ ਲੈਣ ਕਿ ਜੇਕਰ ਅੰਤਰਜਾਮੀ ਸ੍ਰੀ ਕਲਗੀਧਰ ਪਾਤਸ਼ਾਹ ਸਮੇਂ ਦੀ ਨਜ਼ਾਕਤ ਨੂੰ ਵੇਖਦਿਆਂ ਕਿਸੇ ਵਕਤ ਉਚ ਦੇ ਪੀਰ ਬਣਕੇ, ਅਰ ਕੁਝ ਦਾਇਮੀ ਰੋਜ਼ਾ ਰਖ ਕੇ ਆਪਣੀ ਬਣਾਈ ਯੋਜਨਾ ਨੂੰ ਸਫਲ ਕਰਨ ਵਿਚ ਕੋਈ ਗੁਨਾਹ ਨਹੀਂ ਸਮਝਦੇ, ਤਾਂ ਕਿਸੇ ਭਵਿਖਤੀ ਦਸ਼ਾ ਨੂੰ ਵੇਖਦਿਆਂ ਸਤਿਗੁਰੂ ਰਾਮ ਸਿੰਘ ਜੀ ਬਾਰਵੇਂ ਰੂਪ ਵਿਚ (ਸਭ ਸਾਥੀਆਂ ਨੂੰ ਹੋਣ ਵਾਲੀ ਹਾਰ ਤੋਂ ਜਾਣੂ ਕਰਵਾਉਂਦਿਆਂ) ਜੋ ਦੀਦਾ ਦਾ ਨਿਸਤਾ ਐਲਾਨੀਆਂ ਤੌਰ ਤੇ ਆਪਣੀ ਰਫਲ ਦਰਿਆ ਵਿਚ ਸੁਟਦੇ ਹਨ ਤਾਂ ਇਹ ਕਾਇਰਤਾ ਕਿਵੇਂ ਹੋ ਸਕਦੀ ਹੈ ? ਸਗੋਂ ਸਮੇਂ ਦੀ ਉਹ ਲੋੜੀ ਦੀ ਨੀਤੀ ਸੀ, ਜਿਸ ਨੂੰ ਸਿਵਾਇ ਗੁਰੂ ਜਯੋਤੀ ਤੋਂ ਬਿਨਾਂ ਹੋਰ ਕੋਈ ਸਮਝ ਹੀ ਨਹੀਂ ਸਕਦਾ।

ਹਾਂ ਜੇਕਰ ਉਸ ਜੰਗ ਵਿਚ ਜੇਕਰ ਬੁਕਲ ਦੇ ਸਪਾਂ ਕਾਰਨ ਸਿਖਾਂ ਨੂੰ ਹਾਰ ਨ

ਹੁੰਦੀ ਅਤੇ ਸ੍ਰੀ ਅਨੰਦ ਪੁਰ ਦਾ ਕਿਲਾ ਛੱਡਣ ਸਮੇਂ ਵਾਂਗ ਸ੍ਰੀ ਕਲਗੀਧਰ ਦੇ ਉਹ ਬਚਨ ਪੂਰੇ ਨ ਹੁੰਦੇ ਜਿਹੜੇ ਹਜ਼ੂਰ ਸਿਖਾਂ ਤੇ ਮਾਤਾ ਜੀ ਨੂੰ ਦਸਦੇ ਸਨ, (ਕਿ ਉਹ ਲੋਕ ਸਾਨੂੰ ਧੋਖਾ ਦੇ ਰਹੇ ਹਨ) ਸਿਖਾਂ ਨੂੰ ਹਠ ਨਾਲ ਕੀਤੀ ਹੋਈ ਇਸ ਲੜਾਈ ਤੋਂ ਸਫਲਤਾ ਮਿਲ ਜਾਂਦੀ ਫਿਰ ਗਿਆਨੀ ਜੀ ਦੀ ਦਲੀਲ ਵਿਚ ਸ਼ਾਇਦ ਕੁਝ ਜਾਣ ਪੈ ਜਾਂਦੀ ਹੈ ਪਰ ਹੁਣ ਜਦ ਉਸ ਵਕਤ ਦੇ ਸਾਰੇ ਸਾਜ਼ਸ਼ੀ ਕਾਰਨਾਮੇ ਆਮ ਦੁਨੀਆਂ ਦੇ ਸਾਹਮਣੇ ਲਿਖੇ ਪਏ ਹਨ ਤਾਂ ਇਸ ਹਾਲਤ ਵਿਚ ਬਾਰਵੇਂ ਪਾਤਸ਼ਾਹ ਦੀ ਇਸ ਨੀਤੀ ਤੇ ਆਲੋਚਨਾ ਕਰਨ ਸਮੇਂ ਸਿਆਣੇ ਆਦਮੀ ਨੂੰ ਆਪਣੇ ਆਪ ਵਿਚ ਹੀ ਕੁਝ ਸ਼ਰਮ ਮਹਿਸੂਸ ਕਰਨੀ ਚਾਹੀਦੀ ਹੈ ?

## ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਹੁਕਮਨਾਮੇ :—

ਗਿਆਨ ਅੰਮ੍ਰਿਤ ਵਾਲੇ ਝੂਠੇ ਪ੍ਰਾਪੇਗੰਡੇ ਵਾਲੇ ਲੇਖ ਵਿਚ ਜਿਥੇ ਗਿਆਨੀ ਪ੍ਰਤਾਪ ਸਿੰਘ ਜੀ ਵਾਦ ਵਿਵਾਦ ਦਾ ਗਤਕਾ ਖੇਡਦਿਆਂ ਕਈ ਤਰ੍ਹਾਂ ਦੇ ਪੈਂਤੜੇ ਬਦਲੇ ਅਤੇ ਅਨੇਕਾਂ ਬੇ-ਥਵੀਆਂ ਤੇ ਬੇ ਅਰਥ ਦਲੀਲਾਂ ਦਿਤੀਆਂ ਹੋਈਆਂ ਹਨ ਉਥੇ ਅਖੀਰ ਉਤੇ ਜਾ ਕੇ (ਜਿਵੇਂ ਦੀਵੇ ਦਾ ਤੇਲ ਮੁਕ ਜਾਣ ਤੇ ਸਾਰੀ ਬੱਤੀ ਨੂੰ ਅਗ ਲਗ ਜਾਂਦੀ ਤੇ ਅਖੀਰ ਨੂੰ ਦੀਵੇ ਵਿਚ ਹੀ ਸੜ ਜਾਂਦੀ ਹੈ) ਇਤਹਾਸਕ ਪ੍ਰਮਾਣਾਂ ਤੋਂ ਆਪਣੇ ਸਿਧਾਂਤ ਦੀ ਪੁਸ਼ਟੀ ਨ ਹੁੰਦੀ ਵੇਖਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਤੇ ਸਿਧੇ ਅਯੋਗ ਕਟਾਖਯ ਵਾਸਤੇ ਹਥ ਪੈਰ ਮਾਰਦੇ ਹਨ। ਅਰ ਇਸ ਕੰਮ ਵਾਸਤੇ ਵਰਤੋਂ ਕਰਦੇ ਹਨ ਉਹਨਾਂ ਬਨਾਵਟੀ ਤੇ ਬੋਗਸ ਚਿਠੀਆਂ ਦੀ ਜਿਨ੍ਹਾਂ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਵਿਤ੍ਰ ਹੁਕਮਨਾਮਿਆਂ ਨਾਲ ਦੂਰ ਦਾ ਵੀ ਸਬੰਧ ਨਹੀਂ।

ਸਗੋਂ ਇਹ ਚਿਠੀਆਂ ਉਹਨਾਂ ਕੌਮੀ ਗਦਾਰਾਂ ਦੀਆਂ ਕਿਰਤਾਂ ਹਨ ਜਿਹੜੇ ਅੰਗਰੇਜ਼ ਦੇ ਹਕ ਵਿਚ ਸ੍ਰੀ ਦਰਬਾਰ ਸਾਹਿਬ ਜਾ ਕੇ ਬ੍ਰਤਾਨੀਆ ਹਕੂਮਤ ਦੀ ਸਲਾਮਤੀ ਵਾਸਤੇ ਰੋਜ਼ ਅਰਦਾਸੇ ਕਰਦੇ ਤੇ ਕਰਵਾਉਂਦੇ ਹੁੰਦੇ ਸਨ ਅਤੇ ਗੀਤ ਗਾਉਂਦੇ ਹੁੰਦੇ ਸਨ, ਕਿ "ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ।"

ਪਾਠਕਾਂ ਦੀ ਜਾਣਕਾਰੀ ਵਾਸਤੇ ਦਸਿਆ ਜਾਂਦਾ ਹੈ ਕਿ ਜੇਹੜੀਆਂ ਚਿਠੀਆਂ ਗਿਆਨੀ ਪ੍ਰਤਾਪ ਸਿੰਘ ਜੀ ਨੇ ਆਪਣੇ ਤੋਸ਼ੇਖਾਨੇ ਵਿਚ ਰਖੀਆਂ ਹੋਣਗੀਆਂ ਅਰ ਜਿਨ੍ਹਾਂ ਵਿਚੋਂ ਟੂਕਾਂ ਦੇ ਕੇ ਇਹ ਜਥੇਦਾਰ ਆਪਣੇ ਗਲਤ ਪ੍ਰਾਪੇਗੰਡੇ ਨੂੰ ਹੋਰ ਬੜਾਵਾ

ਦਿਤਾ ਹੋਇਆ ਹੈ। ਇਹ ਚਿਠੀਆਂ ਬਾਬੂ ਤੇਜਾ ਸਿੰਘ ਭਸੌੜ ਤੇ ਉਹਨਾਂ ਦੇ ਸਾਥੀਆਂ ਅਥਵਾ ਲਾਹੌਰ ਵਾਲੇ ਉਸ ਖਾਲਸਾ ਦੀਵਾਨ ਦੀਆਂ ਸਾਜਸ਼ੀ ਕਿਰਤਾਂ ਹਨ. ਜਿਨ੍ਹਾਂ ਨੇ ਮਹਾਰਾਜ ਦਲੀਪ ਸਿੰਘ ਨੂੰ ਕਈ ਜਤਨ ਅਤ ਕਈ ਮਿੰਨਤਾਂ ਕਰਨ ਦੇ ਬਾਵਜੂਦ ਵੀ ਪੰਜਾਬ ਵਲ ਮੂੰਹ ਨ ਕਰਨ ਦਿਤਾ ਤੇ ਸਗੋਂ ਆਪਣੇ ਅੰਨ ਦਾਤੇ ਅੰਗਰੇਜ਼ ਦੇ ਬਟ ਚਟਦੇ ਰਹਿਣ ਦੀ ਇਛਾ ਰਖਦਿਆਂ ਸੈਂਕੜੇ ਕੌਮੀ ਗਦਾਰ ਸਿਖਾਂ ਨੇ ਦਸਤਖਤ ਕਰ ਕੇ ਮੈਮੋਰੰਡਮ ਦਿਤਾ, ਕਿ ਸ: ਦਲੀਪ ਸਿੰਘ ਨੂੰ ਵਾਪਸ ਪੰਜਾਬ ਨ ਭੇਜਿਆ ਜਾਵੇ।

ਅਰ ਜਿਸਦੇ ਨਾਲ ਹੀ ਅੰਮ੍ਰਿਤਸਰ ਵਾਲੀ ਸਿੰਘ ਸਭਾ ਦੇ ਇਕ ਇਤਹਾਸਕਾਰ ਬਾਵੇ ਨਿਹਾਲ ਸਿੰਘ ਦੀ ਲਿਖੀ ਉਹ ਪੁਸਤਕ "ਖੁਰਸ਼ੀਰ ਖਾਲਸਾ" ਸਰਕਾਰੀ ਤੌਰ ਤੇ ਜਬਤ ਕਰਵਾਈ ਜਿਸ ਵਿਚ ਉਸਨੇ ਉਸ ਤ੍ਵਾਰੀਖੀ ਪਸਤਕ ਦੀਆਂ ਬਾਰਾਂ ਰਾਸਾਂ ਵਿਚ ਬਾਰਾਂ ਗੁਰੂਆਂ ਦਾ ਜੀਵਨ ਇਤਹਾਸ ਲਿਖਿਆ ਹੋਇਆ ਸੀ।

ਇਸ ਤੋਂ ਪਹਿਲੇ ਪਾਠਕ ਜਨਾਂ ਪੜ੍ਹ ਲਿਆ ਹੋਵੇਗਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਹੇਠ ਜਿਹੜੀਆਂ ਬੋਗਸ ਚਿਠੀਆਂ ਦੇ ਹਵਾਲ ਦੇ ਕੇ ਜਥੇਦਾਰ ਪ੍ਰਤਾਪ ਸਿੰਘ ਜੀ ਨੇ ਆਪਣੇ ਗਲਤ ਪ੍ਰਾਪੇਗੰਡੇ ਨੂੰ ਸਚਾ ਕਰਨ ਦਾ ਅਕਾਰਥ ਜਤਨ ਕੀਤਾ ਹੋਇਆ ਹੈ। ਉਹ ਸਾਰਾ ਕੁਝ ਉਸ ਵਕਤ ਦੇ ਉਹਨਾਂ ਸਿੰਘ ਸਭਾ ਦੇ ਅੰਗ੍ਰੇਜ਼ ਪ੍ਰਸਤਰ ਰਾਜ ਭਗਤ, ਤੇ ਦੇਸ਼ ਗਦਾਰ ਸਿਖਾਂ ਦੀਆਂ ਹੀ ਕਿਰਤਾਂ ਹਨ। ਜਿਹੜੇ ਆਪਣੇ ਅੰਨ ਦਾਤਾ ਅੰਗ੍ਰੇਜ਼ਾਂ ਨੂੰ ਖੁਸ਼ ਕਰਨ ਵਾਸਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਪੰਥ ਨੂੰ ਨੇਸਤੋ ਨਾਬੂਦ ਕਰਨ ਵਾਲਿਆਂ ਸਕੀਮ ਹਰ ਸਮੇਂ ਹਰ ਢੰਗ ਨਾਲ ਸੋਚਦੇ ਤੇ ਉਨ੍ਹਾਂ ਤੇ ਅਮਲ ਕਰਦੇ ਰਹਿੰਦੇ ਸਨ। ਅਰ ਇਸ ਸਿਲ ਸਿਲੇ ਵਿਚ ਜਿਥੇ ਹੋਰ ਕਈ ਪੁਰਾਤਨ ਪੁਸਤਕਾਂ ਵਿਚੋਂ ਸਤਿਗੁਰਾਂ ਬਾਬਤ ਭਵਿਖਤ ਵਾਕਾਂ ਤੇ ਭਵਿਖਤ ਬਾਣੀਆਂ ਨੂੰ ਭੰਡਿਆ...ਤੇ ਉਨ੍ਹਾਂ ਦੇ ਥਾਂ ਝੂਠੀਆਂ ਗਲਾਂ ਤੇ ਬੇ-ਪੰਗਤੀਆਂ ਬਣਾਕੇ ਲਿਖੀਆਂ ਉਥੇ ਇਸ ਕੁਹਾੜੇ ਦਾ ਪ੍ਰਹਾਰ ਬਾਵੇ ਨਿਹਾਲ ਸਿੰਘ ਦੀ ਲਿਖੀ ਤਵਾਰੀਖ "ਖੁਰਸ਼ੀਦ ਖਾਲਸਾ ਤੇ ਵੀ ਕੀਤਾ, ਕਿਉਂਕਿ ਉਸ ਵਿਚ ਬਾਵਾ ਜੀ ਨੇ ਸਿਖ ਗੁਰੂ ਸਾਹਿਬਾਂ ਦੀ ਤੁਰੀ ਆ ਰਹੀ ਗੁਰੂ ਪੰਪਰਾ ਨੂੰ ਆਪਣੀ ਖੋਜ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਰ੍ਹਵਾਂ ਗੁਰੂ ਲਿਖਿਆ ਹੋਇਆ ਸੀ ਅਤੇ 'ਗੁਰੂ' ਸ਼ਬਦ ਨਾਲ ਹੀ ਸੰਬੋਧਨ ਕੀਤਾ ਹੋਇਆ ਸੀ।

ਪਰ ਜਦੋਂ ਉਹ ਕਿਸੇ ਲਾਲਚ ਵਸ ਉਸ ਵਕਤ ਦੇ ਇਹਨਾਂ ਅੰਗ੍ਰੇਜ਼ ਭਗਤ ਸਿਖਾਂ ਦੇ ਕਾਬੂ ਆ ਗਿਆ, ਤਾਂ ਜਿਹੜੀ ਖੁਰਸ਼ੀਦ ਖਾਲਸਾ ਦੀ ਪਹਿਲੀ ਛਾਪ ਉਸਨੂੰ ਤੰਗ ਕਰਨ ਵਾਸਤੇ ਜ਼ਬਤ ਕਰਵਾ ਦਿਤੀ ਸੀ, ਉਸ ਵਿਚ ਆਪਣੇ ਮਤਲਬ ਦੀਆਂ ਹੋਰ ਗਲਾਂ ਉਸ ਪਾਸੋਂ ਲਿਖਵਾਕੇ ਫਿਰ ਪ੍ਰਕਾਸ਼ਤ ਕਰਵਾਇਆ ਗਿਆ। ਸਿਆਣੇ ਆਖਦੇ ਹਨ ਕਿ ਸਚਾਈ ਸੌ ਪੜਦਾ ਪਾੜਕੇ ਵੀ ਪ੍ਰਗਟ ਹੋ ਜਾਂਦੀ ਹੈ ? ਜਦੋਂ ਖੁਰਸ਼ੀਦ ਖਾਲਸਾ ਦੀ ਦੂਸਰੀ ਤੇ ਗਲਤ ਛਾਪ ਪ੍ਰਕਾਸ਼ਤ ਕੀਤੀ ਗਈ ਤਾਂ ਉਸ ਦੇ ਟਾਈਟਲ ਦੇ ਅੰਦਰ ' ਕੈਫੀਯਤ ਤਰਤੀਬ ਪੁਸਤਕ'' ਦੇ ਅਨੁਵਾਨ ਹੇਠ ਲਿਖ ਦਿਤਾ ਕਿ :—

> ਜਮਲਾ ਪੁਸਤਕ ਕੇ ੧੨ ਹਿਸਾ ਹੋਂਗੇ, ਹਰ ਹਿਸਾ ਕਾ ਨਾਮ ਰਾਸ ਹੋਗਾ......ਦਸ ਰਾਸ ਸੇ ਦਸ ਬਾਦਸ਼ਾਹੀਆਂ ਕਾ ਹਾਲ ਹੋਗਾ, ਗਿਆਰਵੀ ਰਾਸਮੇ ਪੰਥ ਖਾਲਸਾ ਵ ਬੁਢਾ ਦਲ ਬੈਰਾਗੀ ਵ ਬਾਦਸ਼ਾਹੋਂ ਕਾ ਹਾਲ ਹੋਗਾ !
>
> ਬਾਰਵੀ ਰਾਸ ਮੇ ਹਾਲ ਮਹਾਰਾਜ ਰਣਜੀਤ ਸਿੰਘ ਸਾਹਿਬ ਸ਼ਜਰਾ ਗੁਲਜ਼ਾਰ ਖਾਲਸਾ, ਨਜ਼ਰ ਸਾਨੀ ਨ ਹੋਨੇ ਕੇ ਬਾਇਸ਼ ਅਬੀ ਸ਼ਾਯਾ ਨਹੀਂ ਹੂਆ. ਬਹੁਤ ਜਲਦੀ ਛਾਯਾ ਹੋ ਜਾਵੇਗਾ ਨਕਸ਼ਾ ਨਜਾਤ ਖਾਲਸਾ ਭੀ ਬਹੁਤ ਜਲਦੀ ਸ਼ਾਇਆ ਕੀਆ ਜਾਵੇਗਾ, ਜਨਾਬ ਸਿੰਘ ਸਾਹਿਬ ਰਾਮ ਸਿੰਘ ਕੇ ਨਾਮ ਤੇ ਅਗੇ ਗੁਰੂ ਲਫ਼ਜ਼ ਨਹੀਂ ਲਿਖਾ ਜਾਇਗਾ ।

ਇਹ ਪੁਸਤਕ ਸੰਨ ੧੯੬੨ ਈ: ਵਿਚ ਦੁਬਾਰਾ ਪ੍ਰਕਾਸ਼ਤ ਕਰਵਾਈ ਗਈ, ਅਰ ਇਸਦੇ ਵਿਚ ਹੀ ਇਕ ਉਸ ਧੰਨਵਾਦ ਪਤ੍ਰ ਦੀ ਨਕਲ ਪ੍ਰਕਾਸ਼ਤ ਕਰਵਾਈ ਗਈ, ਕਿ (ਇਨ੍ਹਾਂ ਝੋਲੀ ਚੁਕ ਤੇ ਕੌਮੀ ਗਦਾਰ ਸਿਖਾਂ ਦੀ ਗਲ ਮੰਨਦੇ ਅੰਗ੍ਰੇਜ਼ੀ ਹਕੂਮਤ ਦੀ ਵਫ਼ਾਦਾਰੀ ਦੇ ਹਕ ਵਿਚ ਤਾਰੀਖ ਲਿਖਣ ਤੋਂ ਬਾਦ ਬਾਵੇ ਨਿਹਾਲ ਸਿੰਘ ਤੇ ਸਰਮੁਖ ਸਿੰਘ ਨੇ (ਇਹਨਾਂ ਵਲੋਂ ਪ੍ਰਾਪਤ ਇਨਾਮ ਅਰ ਸਹੈਤਾ ਮਿਲਨ ਤੇ) ਲਿਖਕੇ ਦਿਤਾ, ਇਸ ਧੰਨਵਾਦ ਪੱਤਰ ਹੇਠਾਂ ਸੀ. ਸੀ. ਗਲੈਡਸਟੋਂਟਨ ਡਿਪਟੀ ਕਮਿਸ਼ਨਰ ਅੰਬਾਲਾ, ਐਫ ਐਚ. ਆਰ. ਡਰੂਆਂਡ ਮੇਜਰ ਕੰਟੀਜੈਂਟ ਸਟੇਟ ਅਤੇ

ਡਿਪਟੀ ਕਮਿਸ਼ਨਰ ਜਲੰਧਰ ਆਦਿਕਾਂ ਦਾ ਖਾਸ ਤੌਰ ਤੇ ਬਹੁਤ ਬਹੁਤ ਧੰਨਵਾਦ ਕੀਤਾ ਅਰ ਉਨ੍ਹਾਂ ਦੇ ਦਸਖਤ ਪ੍ਰਾਪਤ ਕੀਤੇ ਸਨ । ਖੁਰਸ਼ੀਦ ਖਾਲਸਾ ਦਾ ਇਸ ਅਦਲਾ ਬਦਲੀ ਦਾ ਸੰਕੇਤ ਪੰਜਾਬ ਦੀਆਂ ਲਹਿਰਾਂ ਪੁਸਤਕ ਵਿਚ ਸ੍ਰ ਸਮਸ਼ੇਰ ਸਿੰਘ ਜੀ ਅਸ਼ੋਕ ਵੀ ਇਸ ਤਰ੍ਹਾਂ ਦਿੰਦੇ ਹਨ ।

> ''ਖਲਾਸਾ ਦੀਵਾਨ ਲਾਹੌਰ ਨੇ 'ਖੁਰਸ਼ੀਦ ਖਾਲਸਾ' ਨਾਮ ਪੁਸਤਕ ਦਾ ਸਵਾਲ ਸਾਹਮਣੇ ਰਖਿਆ । ਉਸਦੇ ਲੇਖਕ ਬਾਵਾ ਨਿਹਾਲ ਸਿੰਘ ਨੂੰ ਏਹ ਜ਼ਾਹਿਰ ਕਰਕੇ ਕਿ ਉਸਨੇ ਇਕ ਪੁਸਤਕ ਵਿਚ ਦਸਾਂ ਪਾਤਸ਼ਾਹੀਆਂ ਤੋਂ ਬਾਦ ਗੁਰਮਤ ਤੋਂ ਵਿਰੁਧ ਦੇਹ ਧਾਰੀ ਗੁਰੂਆਂ ਦੀ ਹਮਾਇਤ ਕਰਕੇ ਬਾਬਾ ਰਾਮ ਸਿੰਘ ਨਾਮਧਾਰੀ ਨੂੰ ਬਾਰ੍ਹਵਾਂ ਗੁਰੂ ਮੰਨਿਆ ਹੈ ਅਤੇ ਮਹਾਰਾਜ ਦਲੀਪ ਸਿੰਘ ਦੇ ਮੁੜ ਪੰਜਾਬ ਦਾ ਮਹਾਰਾਜ ਬਨਣ ਦੀ ਤਾਈਦ ਕੀਤੀ ਹੈ । ਖਾਲਸਾ ਪੰਥ ਵਿਚੋਂ ਛੇਕ ਦਿਤਾ । ਬਾਵਾ ਨਿਹਾਲ ਸਿੰਘ ਦੇ ਨਾਲ ਉਸਦਾ ਭਾਈ ਬਾਵਾ ਸਰਮੁਖ ਸਿੰਘ ਵੀ ਕਢਿਆ ਗਿਆ ।

(ਵਿਸਥਾਰ ਵਾਸਤੇ ਵੇਖੋ ਪੰਜਾਬ ਦੀਆਂ ਲਹਿਰਾਂ)

ਉਪ੍ਰੋਕਤ ਕਾਰਰਵਾਈ ਤੋਂ ਇਲਾਵਾ ਜੋ ਇਹਨਾਂ ਅੰਗ੍ਰੇਜ਼ ਪ੍ਰਸਤ ਸਿੰਘ ਸਭਾ ਦੇ ਮੁਖੀਆਂ ਨੇ ਨਾਮਧਾਰੀਆਂ ਦਾ ਵਿਰੋਧ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਹੇਠ ਜਆਲੀ ਚਿਠੀਆਂ ਲਿਖਣ ਲਿਖਵੌਣ ਦਾ ਕੰਮ ਕੀਤਾ, ਉਸਦਾ ਕੋਈ ਹਿਸਾਬ ਹੀ ਨਹੀਂ । ਸਗੋਂ ਪ੍ਰੋ. ਗੁਰਮੁਖ ਸਿੰਘ ਗਿਆਨੀ ਗੁਰਦਿਤ ਸਿੰਘ ਤੇ ਬਾਬੂ ਤੇਜਾ ਸਿੰਘ ਭਸੌੜ ਆਦਿਕਾਂ ਨੇ ਸ੍ਰੀ ਸਤਿਗੁਰੂ ਨਾਮ ਸਿੰਘ ਜੀ ਦੇ ਨਾਮ ਨੂੰ......ਕਰਨ ਵਾਸਤੇ ਸੰਨ ੧੮੯੫ ਤੋਂ ਬਾਦ ਇਕ ਅਜਿਹੀ ਸਾਜ਼ਸ ਦਾ ਜਾਲ ਬੁਨਿਆ, ਜਿਸ ਨਾਲ ਨਾਮਧਾਰੀ ਪੰਥ ਦੇ ਸਿਧਾਂਤ ਨੂੰ ਸ਼ਰਅ ਆਮ ਬਦਨਾਮ ਕੀਤਾ ਜਾ ਸਕੇ ? ਅਰ ਇਸਦੇ ਅਧੀਨ ਜ਼ਿਲਾ ਲਾਇਲਪੁਰ ਦੇ ਇਕ ਸਿਧੂ ਚਕ ਵਿਚ ਰਹਿੰਦੇ ਹਸਨੇ ਨਾਮ ਦੇ ਤੇਲੀ ਨੂੰ ਮਸਨੂੰਈ ਰਾਮ ਸਿੰਘ ਨਾਮ ਦਾ ਸਿਖ ਸਪੈਸ਼ਲ ਤੌਰ ਤੇ ਤਿਆਰ ਕੀਤਾ ਗਿਆ, ਇਸਦਾ ਸੰਪਰਕ ਮਾਈ ਅਤਰੀ ਮਾਈਸਰ ਖਾਨੇ ਵਾਲੀ ਨਾਲ ਜੋੜਨ ਵਾਸਤੇ ਪਿੰਡ ਬਡ ਰੁਖੇ ਦੇ ਸ੍ਰ. ਦੀਵਾਨ ਸਿੰਘ ਦੀ ਧੀ ਤੇ ਸ੍ਰ. ਹਰਬੰਬਸ ਸਿੰਘ ਦੀ ਵਿਧਵਾ

ਭੈਣ ਬੀਬੀ ਬਿਸ਼ਨੀ ਨੂੰ ਸਰਕਾਰ ਵਲੋਂ ੭॥) ਮਾਸਕ ਤਨਖਾਹ ਦਿਵਾਕੇ ਸੀ. ਆਈ. ਡੀ. ਦੀ ਨੌਕਰੀ ਦਿਵਾਈ, (ਇਹ ਇਕ ਬਹੁਤ ਚਲਾਕ ਬੀਬੀ ਸੀ ਅਰ ਉਸ ਦੀ ਰਾਹੀਂ ਮਾਈਸਰ ਖਾਨੇ ਤੇ ਲਾਇਲ ਪੁਰ ਦੇ ਸਿੱਧੂ ਚਕ ਤੋਂ ਚਿਠੀਆਂ ਪਤਰ ਤੇ ਜਬਾਨੀ ਗਲਾਂ ਬਾਤਾਂ ਦੁਆਰਾ ਅਤਰੀ ਨੂੰ ਐਸਾ ਵਰਗਲਾਇਆ ਕਿ ਇਸਨੇ ਉਸ ਹਸਨੈ ਪਾਸ ਜਾਕੇ ਉਸਨੂੰ (ਸਤਿਗੁਰੂ ਰਾਮ ਸਿੰਘ ਦੇ ਬਹਾਨੇ) ਮਾਈਸਰ ਖਾਨੇ ਆਪਣੇ ਡੇਰੇ ਲੇ ਆਂਦਾ, ਸਗੋਂ ਉਸ ਨਾਲ ਅਨੰਦ ਵੀ ਕਰਵਾ ਲਿਆ ।

ਜਦ ਕੁਝ ਨਾਮਧਾਰੀ ਸਿੰਘਾਂ ਨੂੰ ਇਸ ਸਾਜ਼ਿਸ਼ ਦਾ ਪਤਾ ਲਗਾ ਤਾਂ ਇਹਨਾਂ ਸਲਾਹ ਕਰਕੇ ਮਾਈਸਰ ਖਾਨੇ ਪਹੁੰਚਕੇ ਦਿਨ ਦੀਵੀ ਅੱਤਰੀ ਨੂੰ ਵੰਗਾਰ ਕੇ ਜਿਥੇ ਚੌਬਾਰੇ ਵਿਚ ਹੀ ਕਤਲ ਕਰ ਦਿਤਾ, ਉਥੇ ਹਸਨੇ ਨੂੰ ਭਜੇ ਜਾਂਦਿਆਂ ਨੂੰ ਘੇਰ ਕੇ ਕਤਲ ਕੀਤਾ । ਇਸ ਘਟਨਾ ਵਿਚ ਸੰਤ ਜਵੰਦ ਸਿੰਘ, ਸੰਤ ਕਿਸ਼ਨ ਸਿੰਘ, ਸੰਤ ਵਧਾਵਾ ਸਿੰਘ, ਆਦਿਕਾਂ ਦੇ ਨਾਮ ਵਰਨਣ ਯੋਗ ਸਨ । ਇਹਨਾਂ ਵਿਚੋਂ ਸੰਤ ਕਿਸ਼ਨ ਸਿੰਘ ਜੀ (ਜਿਨ੍ਹਾਂ ਹਸਨੇ ਨੂੰ ਬੜੀ ਬਹਾਦਰੀ ਨਾਲ ਕਤਲ ਕੀਤਾ ਸੀ] ਪੁਲਿਸ ਦੀ ਹਿਰਾਸਤ ਵਿਚ ਹੀ ਪੁਲਸੀ ਤਸ਼ੱਦਦ ਕਾਰਨ ਸ਼ਹੀਦ ਹੋ ਗਏ । ਅਰ ਬਾਕੀ ਦੇ ਸਰੀਰਾਂ ਨੂੰ ਸਜ਼ਾਵਾਂ ਹੋ ਗਈਆਂ ।

ਇਸ ਸਾਜ਼ਸ਼ ਸਮੇਂ ੩੦੦ ਤੋਂ ਵਧ ਜਾਅਲੀ ਚਿਠੀਆਂ ਇਹਨਾਂ ਭਦਰਾਂ ਪੁਰਸ਼ਾਂ ਲਿਖਕੇ ਏਧਰ ਉਧਰ ਭੇਜੀਆਂ ਸਨ ।

ਏਸੇ ਤਰ੍ਹਾਂ ਭਾਵ ਰੰਗੂਨ ਵਲੋਂ ਔਣ ਵਾਲੇ ਹੁਕਮ ਨਾਮਿਆਂ ਨੂੰ ਵੀ ਆਪਣੇ ਵਲੋਂ ਸਿੰਘ ਬੜੀ ਹਿਫਾਜਤ ਤੇ ਗੁਪਤ ਢੰਗ ਨਾਲ ਲਿਔਂਦੇ ਸਨ, ਪਰ ਅੰਗ੍ਰੇਜ਼ ਦੀ ਸੀ ਆਈ ਡੀ ਵਲੋਂ ਕਿਸੇ ਨ ਕਿਸੇ ਸਿੰਘ ਨੂੰ ਫਿਰ ਵੀ ਗ੍ਰਿਫਤਾਰ ਕਰਵਾਕੇ ਨਾਮੇ ਹਥਿਆਏ ਲਏ ਜਾਂਦੇ ਰਹੇ ਜਿਹੜੇ ਹੁਕਮਨਾਮੇ ਕਿਸੇ ਦੇ ਕਾਬੂ ਨਹੀਂ ਆਏ ਉਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਵਿਚ ਸੁਰਖਯਤ ਪਏ ਹੋਏ ਹਨ ।

ਜਿਹੜੀ ਚਿਠੀ ਗਿਆਨੀ ਪ੍ਰਤਾਪ ਸਿੰਘ ਜੀ ਨੇ ਆਪਣੇ ਮਜ਼ਮੂਨ ਵਿਚ ਕਿਸੇ ਐਡਰੇਸ ਵਿਚੋਂ ਕਢਕੇ ਗਲਤ ਪ੍ਰਾਪੇਗੰਡੇ ਦੀ ਪੁਸ਼ਟੀ ਵਾਸਤੇ ਵਰਤੀ ਹੈ, ਇਹ ਉਹਨਾਂ ਜਾਅਲੀ ਚਿਠੀਆਂ ਵਿਚੋਂ ਹੀ ਇਕ ਚਿਠੀ ਹੈ ਜਿਹੜੀਆਂ ਜਾਅਲੀ ਚਿਠੀਆਂ ਹਸਨੇ ਤੇਲੀ ਵਲੋਂ ਲਿਖਵਾਕੇ ਸ੍ਰੀ ਗੁਰੂ ਹਰੀ ਸਿੰਘ ਜੀ ਬਾਬਤ ਮਾਈ ਅਤਰੀ ਨੂੰ ਬਦਜ਼ਨ

ਕਰਵਾਉਣ ਵਾਸਤੇ ਵੱਖ-ਵੱਖ ਢੰਗਾਂ ਨਾਲ ਉਹ ਕੌਮੀ ਗਦਾਰ ਸਿੰਘ ਸਭਾ ਦੇ ਲੀਡਰ ਅਤਰੀ ਨੂੰ ਖਿਸ਼ਨੀ ਰਾਹੀਂ ਵਿਖਾਲਦੇ ਰਹੇ ? ਪਰ ਜੇਕਰ ਗਿਆਨੀ ਜੀ ਕਿਸੇ ਕਾਰਨ ਵਸ ਕਾਰਾ ਵਾਸ ਸਮੇਂ ਦੀ ਹਾਲਤ ਵਿਚ ਕਿਸੇ ਅਜਿਹੇ ਸੰਕੇਤ ਦੇਣ ਵਾਲੇ ਗੁਰੂ ਅਵਤਾਰ ਤੋਂ ਮੁਨਕਰ ਹੋਣਾ ਯੋਗ ਸਮਝਦੇ ਹਨ ਤਾਂ ਕਿਰਪਾ ਕਰਕੇ ਸਭ ਤੋਂ ਪਹਿਲਾਂ ਗੁਰੂ ਨਾਂਵੇਂ ਪਾਤਸ਼ਾਹ ਜੀ ਨੂੰ ਹੀ ਤਿਲਾਂਜਲੀ ਦੇਣ? ਕਿਉਂਕਿ ਜਿਥੇ ਸਤਿਗੁਰੂ ਰਾਮ ਸਿੰਘ ਜੀ ਦੀ ਪੇਸ਼ ਕੀਤੀ ਦਿਠੀ ਸੌ ਪ੍ਰਤੀਸ਼ਤ ਜਾਅਲੀ ਹੈ, ਓਥੇ ਨੌਵੇਂ ਪਾਤਸ਼ਾਹ ਜੀ ਜੀ ਬਾਣੀ ਆਪਣੇ ਪਵਿਤਰ ਹਥਾਂ ਨਾਲ ਲਿਖੀ ਹੋਈ ਅਜ ਵੀ ਸ੍ਰੀ ਗਰੰਥ ਸਾਹਿਬ ਵਿਚੋਂ ਪੂਰੇ ਸਤਿਕਾਰ ਨਾਲ ਤੇ ਬੜੀਆਂ ਹੇਕਾਂ ਲਾਕੇ ਸ਼ਰਾਅ ਆਮ ਲਖਾਂ ਹਜ਼ਾਰਾਂ ਵਾਰੀ ਰੋਜ਼ ਪੜ੍ਹੀ ਜਾਂਦੀ ਹੈ ਕਿ :—

ਬਲ ਛਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ।
ਕਹੁ ਨਾਨਕ ਅਬਓਟ ਹਰਿ ਗਜ ਜਿਉਂ ਹੋਹੁ ਸਹਾਇ ।

ਇਤਿਹਾਸਕ ਨੁਕਤਾ ਨਿਗਾਹ ਅਨੁਸਾਰ ਜੇ ਸ੍ਰੀ ਦਸਮੇਸ਼ ਪਾਤਸ਼ਾਹ ਇਸ ਸ਼ਲੋਕ ਦਾ ਵਾਪਸ ਉੱਤਰ ਨ ਭੇਜਦੇ ਤਾਂ ਉਪਰੋਕਤ ਸ਼ਲੋਕ ਦੀ ਗਿਆਨੀ ਜੀ ਕੀ ਪੁਜੀਸ਼ਨ ਤਸਵਰ ਕਰਦੇ, ਉਹ ਆਪ ਹੀ ਦਸਣ ਦੀ ਖੇਚਲ ਕਰਨ ।

ਪਾਠਕਾਂ ਦੀ ਗਿਆਤ ਤੇ ਜਥੇਦਾਰ ਪ੍ਰਤਾਪ ਸਿੰਘ ਜੀ ਦੀ ਜਾਣਕਾਰੀ ਵਾਸਤੇ ਏਥੇ ਵੀ ਦਸ ਦੇਣਾ ਅਯੋਗ ਨਹੀਂ ਹੋਵੇਗਾ, ਕਿ ਡਾ: ਗੰਡਾ ਸਿੰਘ ਜੀ ਨੇ ਕੇਵਲ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਹੀ ਨਹੀਂ ਵਿਗਾੜੇ ਹੋਏ ਜਿਹੜੇ ਨਿਸਾਣ ਤੇ ਹੁਕਮ ਨਾਮੇ ਡਾ: ਜੀ ਨੇ ਆਪਣੀ ਸੰਪਾਦਕੀ ਹੇਠ ਪਟਿਆਲਾ ਪੰਜਾਬੀ ਵਿਭਾਗ ਵਿਚੋਂ ਪ੍ਰਕਾਸ਼ਤ ਕਰਵਾਏ ਹੋਏ ਹਨ ਉਹਨਾਂ ਵਿਚ ਵੀ ਕਾਫ਼ੀ ਹੇਰਾ ਫੇਰੀ ਕੀਤੀ ਹੋਈ ਹੋਈ ਹੈ । ਨਮੂਨੇ ਵਜੋਂ ਇਸਦੀ ਵੀ ਇਕ ਮਿਸਾਲ ਪਾਠਕਾਂ ਸਾਹਮਣੇ ਪੇਸ਼ ਕੀਤੀ ਜਾਂਦੀ ਹੈ :—

ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਹੁਕਮਨਾਮੇ
(ਪ੍ਰੋਫੈਸਰ ਪ੍ਰਿਥਪਾਲ ਸਿੰਘ ਕਪੂਰ)
(ਰੋਜ਼ਾਨਾ ਅਜੀਤ ਜੁਲਾਈ ੧੯੬੯ ਮੰਗਲ ਐਡੀਸ਼ਨ ਫਸਟ ਪੇਜ)

"ਮੁਢ ਤੋਂ ਹੀ ਗੁਰੂ ਮਹਾਰਾਜ ਦੇ ਹੁਕਮਨਾਮੇ ਵਿਸ਼ੇਸ਼ ਧਾਰਮਕ

ਮਾਨਤਾ ਦੇ ਪਾਤਰ ਰਹੇ ਹਨ । ਸਮਕਾਲੀ ਲਿਖਤਾਂ ਹੋਣ ਨਾਤੇ ਗੁਰੂ ਕਾਲ ਦੇ ਇਤਹਾਸ ਦੀ ਮੂਲ ਸਮਗ੍ਰੀ ਵਜੋਂ ਵੀ ਇਹਨਾਂ ਦੀ ਅਧਿਕ ਮਹੱਤਤਾ ਹੈ । ਇਸ ਲਈ ਹੁਕਮਨਾਮਿਆਂ ਦਾ ਪੰਜਾਬੀ ਯੂਨੀਵਰਸਟੀ ਵਲੋਂ ਪ੍ਰਕਾਸ਼ਤ ਸੰਗ੍ਰਿਹ ਇਕ ਸ਼ਲਾਘਾਯੋਗ ਉਦਮ ਹੈ। ਇਸੇ ਪੂਰਨ ਸ੍ਵੈ ਭਰੋਸੇ ਨਾਲ ਹੁਕਮਨਾਮਿਆਂ ਦੇ ਸੰਪਾਦਿਕ ਡਾਕਟਰ ਗੰਡਾ ਸਿੰਘ ਜੀ ਨੇ ਭੂਮਿਕਾ ਵਿਚ ਲਿਖਿਆ ਹੈ, ਖੋਜੀ ਵਿਦਵਾਨਾਂ ਲਈ ਇਹ ਹੁਕਮਨਾਮੇ ਕਸੌਟੀ ਦਾ ਕੰਮ ਦੇਣਗੇ। ਇਹਨਾਂ ਹੁਕਮਨਾਮਿਆਂ ਦਾ ਅਧਿਐਨ ਮੈਂ ਪੜਚੋਲਵੀਂ ਨਜ਼ਰ ਨਾਲ ਕੀਤਾ ਹੈ । ਮੈਨੂੰ ਤੌਖਲਾ ਹੈ ਕਿ ਡਾਕਟਰ ਜੀ ਦਾ ਇਹ ਦਾਅਵਾ ਅਸਲੀਅਤ ਤੋਂ ਕਾਫ਼ੀ ਪਰੇ ਹੈ''......ਇਸ ਸਬੰਧ ਵਿਚ ਪੁਸਤਕ ਦੇ ਹੁਕਮਨਾਮੇ ਨੰ: ੨੪ (ਜਿਸਦਾ ਫੋਟੋ ਪੰਨਾ ੧੦੮ ਤੇ ਹੈ।) ਦਾ ਹਵਾਲਾ ਦੇਣਾ ਉਚਿਤ ਹੈ । ਇਹ ਹੁਕਮਨਾਮਾ ਗੁਰੂ ਤੇਗ ਬਹਾਦਰ ਜੀ ਦਾ ਜਾਰੀ ਕੀਤਾ ਦਸੀਦਾ ਹੈ ਅਤੇ ਸ੍ਰੀ ਹਰਿਮੰਦਰ ਪਟਨਾ ਸਾਹਿਬ ਵਿਖੇ ਸੁਰਖਿਅਤ ਹੈ ।"

ਇਸ ਵਿਚ ਮੁਹਈਆ ਖਾਨ ਦਾ ਵਰਨਣ ਹੈ । ਜਿਸਨੂੰ ਮਹੱਤਵ ਪੂਰਨ ਦਰਸਾਇਆ ਹੈ,ਇਸਦੇ ਮੂਲ ਪਾਠ ਵਿਚਲੇ ਕੁਝ ਸ਼ਬਦ ਧਿਆਨ ਗੋਚਰੇ ਹਨ :—

ਪੰਜ ਭਾਂਡੇ (ਬਾਸਣ) ਮੀਨਾਪੁਰ ਕਿਆਂ ਕੋ ਤਮਾਕੂ ਪੀਣ ਕੇ ਅਲਬੇਲੇ ਸੁਰਾਹੀ ਪਿਆਲੇ ਹਛੇ ਕਹਾਰਾਂ ਨੂੰ ਦੇ ਕੇ ਦਿੱਲੀ ਭਾਈ ਕਲਿਆਣੇ ਦੀ ਧਰਮਸਾਲਾ ਪਹੁੰਚਾਵਣੇ ।

ਵਖਰੇ ਥਾਂ ਤੇ ਹੋਰ ਲਿਖਿਆ ਹੈ ਨਵਾਬ ਸੈਦ ਖਾਂ ਨੂੰ ਦੇਵਣੇ ਹਨ ਹਛੇ ਬਾਸਣ ਭੇਜਣੇ ।

ਇਸ ਹੁਕਮਨਾਮੇ ਦੇ ਲਿਖਾਤਰ ਵਿਚੋਂ "ਤਮਾਕੂ ਪੀਣ ਕੇ ਅਲਬੇਲੇ" ਸ਼ਬਦ ਕਢ ਦਿਤੇ ਗਏ ਹਨ । ਪਰ ਫ਼ੋਟੋ ਬਲਾਕ ਵਿਚ ਸਾਫ ਦਿਖਾਈ ਪੈਂਦੇ ਹਨ । ਦਿਲਚਸਪ ਗਲ ਇਹ ਹੈ, ਕਿ ਇਹਨਾਂ ਸ਼ਬਦਾਂ ਦੀ ਪੜਤਾਲ ਪ੍ਰਤੀ ਪੁਸਤਕ ਦੀ ਭੂਮਿਕਾ ਵਿਚ ਜਾਂ ਕਿਧਰ

ਹੋਰ ਕੋਈ ਹਵਾਲਾ ਨਹੀਂ ਦਿਤਾ ਗਿਆ । ਸੰਪਾਦਿਕ ਨੇ ਆਪ ਮੰਨਿਆ ਹੈ ਕਿ ਕਈ ਲੋਕਾਂ ਨੇ ਨਕਲੀ ਹੁਕਮਨਾਮੇ ਘੜ ਲਏ ਸਨ। ਮੇਰਾ ਵਿਚਾਰ ਹੈ ਕਿ ਸਿਖ ਧਰਮ ਦੇ ਵਿਰੋਧੀ ਧਰਮਾਂ ਦੇ ਬੁਧੀਮਾਨੀ ਲੋਕਾਂ ਨੇ ਨਕਲੀ ਸਾਹਿਤ ਤੇ ਨਕਲੀ ਹੁਕਮਨਾਮੇ ਵੀ ਘੜੇ ਹੋਣਗੇ। ਤਾਂ ਜੋ ਸਿਖ ਕੌਮ ਨੂੰ ਉਚਾ ਚਲਣ ਤੇ ਉਚੇ ਆਦਰਸ਼ ਤੇ ਗਿਰਾਇਆ ਜਾ ਸਕੇ। ਇਸ ਪ੍ਰਕਾਰ ਉਪਰੋਕਤ ਹੁਕਮਨਾਮਾ ਕੋਈ ਇਹੋ ਜਿਹੀ ਕਿਸਮ ਦਾ ਹੀ ਹੋ ਸਕਦਾ ਹੈ। ਇਸ ਪਖ ਤੋਂ ਪੰਜਾਬੀ ਯੂਨੀ-ਵਰਸਟੀ ਵਲੋਂ ਪ੍ਰਕਾਸ਼ਤ ਕੀਤੇ ਗਏ ਹੁਕਮਨਾਮੇ "ਕਸੌਟੀ" ਤਾਂ ਕੀ ਬਣਨਗੇ, ਸਗੋਂ ਇਤਹਾਸ ਖੋਜੀਆਂ ਲਈ ਨਵੀਆਂ ਉਲਝਨਾਂ ਜ਼ਰੂਰ ਪੈਦਾ ਕਰਨਗੇ ?

(ਰੋਜਾਨਾ ਅਜੀਤ ੨ ਜੁਲਾਈ ੧੯੬੮ ਵਿਚੋਂ ਧੰਨਵਾਦ ਸਹਿਤ ਪ੍ਰਾਪਤ)

ਮਿਸਾਲ ਵਜੋਂ ਉਪਰੋਕਤ ਉਦਾਹਰਣ ਤੋਂ ਹਰ ਕਿਸਮ ਦੇ ਪ੍ਰਚਲਤ ਹੁਕਮ-ਨਾਮਿਆਂ ਦੀ ਪੁਜ਼ੀਸ਼ਨ ਦਾ ਅਤੇ ਅਖੇਪਕਾਰਾਂ ਵਲੋਂ ਲੋੜੀਂਦੀਆਂ ਕਟਾਵਢੀਆਂ ਕਰਨ ਬਾਬਤ ਸਾਰਾ ਗਿਆਨ ਚੰਗੀ ਤਰ੍ਹਾਂ ਹੋ ਜਾਂਦਾ ਹੈ ? ਜੇਕਰ ਸਿਖਾਂ ਦੇ ਉਚੇ ਚਲਣ ਤੇ ਉਚੇ ਆਦਰਸ਼ ਨੂੰ ਗਿਰਾਉਣ ਨੂੰ ਕੋਈ ਦੂਜੇ ਧਰਮ ਦਾ ਬੁਧੀਵਾਨ ਨਕਲੀ ਹੁਕਮਨਾਮੇ ਘੜ ਸਕਦਾ ਹੈ, ਤਾਂ ਨਮਧਾਰੀ ਸਿਧਾਂਤ ਤੇ ਪ੍ਰਚਾਰ ਨੂੰ ਠੇਸ ਪਹੁੰਚਾਣ ਵਾਸਤੇ ਨਾਮਧਾਰੀ ਪੰਥ ਦੇ ਕਟੜ ਵਿਰੋਧੀ ਅੰਗਰੇਜ਼ ਪ੍ਰਚਾਰ ਦੇ ਸਿੰਘ ਸਭਾ ਦੇ ਵਿਦਵਾਨ ਇੰਝ ਕਿਉਂ ਨਹੀਂ ਕਰ ਸਕੇ ਹਨ ? ਜਿਸ ਦੀਆਂ ਅਨ ਗਿਣਤ ਮਿਸਾਲਾਂ ਅਜ ਵੀ ਮੇਰੇ ਪਾਸ ਮੌਜੂਦ ਹਨ ।

ਇਸ ਵਾਸਤੇ ਗਿਆਨੀ ਪ੍ਰਤਾਪ ਸਿੰਘ ਵਲੋਂ ਡਾ: ਗੰਡਾ ਸਿੰਘ ਜੀ ਦੀਆਂ ਲਿਖੀਆਂ ਜਾਅਲੀ ਲਿਖਤਾਂ ਦਾ ਨਾਮਧਾਰੀ ਸਿਧਾਂਤ ਜਾਂ ਪ੍ਰਚਾਰ ਉਤੇ ਰਤਾ ਭਰ ਵੀ ਕੋਈ ਅਸਰ ਨਹੀਂ।

**ਕੁਝ ਕਕਾ ਕਫਰ ਤੋੜ ਕਾਨਫਰੰਸ ਬਾਬਤ :—**

ਜਥੇਦਾਰ ਪ੍ਰਤਾਪ ਸਿੰਘ ਜੀ ਨੇ ਆਪਣੇ ਗਲਤ ਪ੍ਰਾਪੇਗੰਡੇ ਦੀ ਬਾਰੂ ਭੀਤ ਦੀ ਮਜ਼ਬੂਤੀ ਵਾਸਤੇ ਇਕ ਕਲਰ ਦੀ ਹੋਰ ਚੇਪੀ ਲਾਉਣ ਦਾ ਨਿਰਾਰਥ ਜਤਨ ਕੀਤਾ

ਹੋਇਆ ਹੈ, ਅਰ ਉਹ ਹੈ ਕਿ "ਕੂਕਾ ਕੁਫਰ ਤੋੜ ਕਾਨਫਰੰਸ" (ਜੋ ਕਦੇ ਮੁਲਾਂਪੁਰ ਜ਼ਿਲਾ ਲੁਧਿਆਣਾ ਵਿਚ ਕੁਝ ਵਿਦਰੋਹੀ ਸਜਨਾਂ ਵਲੋਂ ਕੀਤੀ ਗਈ ਸੀ) ਵਿਚ ਕੂਕਿਆਂ ਦੇ ਵਿਰੁਧ ਐਡਰੇਸ ਪੜ੍ਹਿਆ ਗਿਆ ਸੀ ?

ਇਹ ਕਾਨਫਰੰਸ ਕੁਝ ਨਾਮਧਾਰੀ ਪੰਥ ਦੇ ਵਿਰੋਧੀ ਸਜਨਾਂ ਵਲੋਂ ਉਸ ਵਕਤ ਕੀਤੀ ਗਈ ਸੀ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਹਿਲੀ ਵਾਰੀ ਸਵਾ ਲਖ ਸਾਧਾਰਨ ਪਾਠ ਦੇ ਕਰਵਾਉਣ ਦੀ ਲੜੀ ਅਰੰਭ ਕੀਤੀ ਸੀ ।

ਇਸ ਮਹਾਨ ਕਾਰਜ ਵਾਸਤੇ ਸ੍ਰੀ ਸਤਿਗੁਰੂ ਜੀ ਨੇ ਅੰਮ੍ਰਿਤਸਰੋਂ ਬਿਨਾਂ ਜਿਲਦਾਂ ਤੋਂ ਖੁਲ੍ਹੀਆ ਸੈਂਚੀਆਂ ਕੁਝ ਮੰਗਵਾਈਆਂ ਅਰ ਉਹਨਾਂ ਖੁਲੇ ਪਤਰਿਆਂ ਨੂੰ ਸੰਗਤ ਵਿਚ ਤਕਸੀਮ ਕਰ ਦਿਤਾ । ਪਰ ਨਾਲ ਹੀ ਇਹ ਹੁਕਮ ਦਿਤਾ ਕਿ ਇਕ ਇਕ ਪਤਰੇ ਦਾ ਅਦਬ ਵੀ ਉਸ ਤਰ੍ਹਾਂ ਕਰਨਾ ਜਿਵੇਂ ਕਿਸੇ ਗੁਰਬਾਣੀ ਦੇ ਗੁਟਕੇ ਜਾਂ ਸੈਂਚੀ ਦਾ ਕੀਤਾ ਜਾਂਦਾ ਹੈ । ਅਰ ਇਸਦਾ ਪਾਠ ਕਰਨ ਸਮੇਂ ਹਰ ਇਕ ਸਿਖ ਨੂੰ ਸਣੇ ਕੇਸੀ ਇਸਨਾਨ ਕਰਨ ਦਾ ਜ਼ਰੂਰੀ ਹੁਕਮ ਦੇ ਰਖਿਆ ਹੋਇਆ ਸੀ ।

ਪਰ ਉਹ ਭਸੌੜੀਏ ਸਿੰਘ ਜਿਹੜੇ ਸ੍ਰੀ ਗਰੰਥ ਸਾਹਿਬ ਦੀ ਬਝੀ ਬੀੜ ਵਿਚ ਭਗਤਾਂ ਭਟਾਂ ਦੀ ਬਾਣੀ ਤੇ ਸਗੋਂ ਸਾਰੇ ਈਸ਼ਵਰੀ ਕ੍ਰਿਤ (ਰਾਮ ਰਾਮ ਹਰਿ ਹਰਿ ਆਦਿਕ) ਨਾਮ ਕਢਕੇ ਸ਼ੁਭ ਥਾਂ ਵਾਹੁ ਗੁਰੂ ਸ਼ਬਦ ਠੋਸਨ ਦੇ ਆਹਰ ਪਾਹਰ ਵਿਚ ਸਨ । ਜਿਹੜੇ ਰਾਗ ਮਾਲਾ ਦਾ ਪਾਠ ਹੁਣ ਤਕ ਵੀ ਨਹੀਂ ਕਰਦੇ ਅਤੇ ਸਗੋਂ ਜਿਨ੍ਹਾਂ ਇਕੋ ਵਾਰੀ ਬਿਨਾਂ ਰਾਗ ਮਾਲਾ ਤੋਂ ੫੦੦ ਬੀੜਾਂ ਛਪਵਾਈਆਂ ਵੀ ਸਨ । ਅਰ ਜਿਨ੍ਹਾਂ ਨਾਲ ਆਮ ਸਿਖ ਜਥੇਬੰਦੀਆਂ ਇਸ ਘੋਰ ਮਨਮਤੀ ਕਾਰਨ ਬਹੁਤ ਨਫ਼ਰਤ ਵੀ ਕਰਦੀਆਂ ਸਨ ।

ਉਹਨਾਂ (ਪੰਚ ਖੰਡੀਆਂ) ਨੇ ਆਪਣੀ ਹੋ ਰਹੀ ਉਸ ਨਫਰਤ ਵਲੋਂ ਲੋਕਾਂ ਨੂੰ ਹਟਾਉਣ ਲਈ ਨਾਮਧਾਰੀਆਂ ਨੂੰ ਇਹ ਆਖਕੇ ਭੰਡਣਾ ਸ਼ੁਰੂ ਕਰ ਦਿਤਾ ਹੈ । ਹਾਲਾਂ ਕਿ ਅੰਗ ਭੰਗ ਦਾ ਕੰਮ ਉਹ ਪੰਚ ਖੰਡੀਏ ਜਾਂ ਭਸੋੜੀਏ ਸਤਿਗੁਰਾਂ ਦੇ ਉਚਾਰਨ ਕੀਤੇ ਸ਼ਬਦਾਂ ਵਿਚੋਂ "ਰਾਮ ਰਾਮ" ਜਾਂ "ਹਰਿ ਹਰਿ" ਆਦਿਕ ਸ਼ਬਦ ਕਢਕੇ ਆਪ ਕਰ ਰਹੇ ਸਨ । ਕਿਸੇ ਪੁਸਤਕ ਦੇ ਪਤਰੇ ਅਡ ਹੋ ਜਾਣ ਜਾਂ ਸ਼ਬਦ ਵਖਰਾ ਲਿਖ ਲੈਣ

ਨਾਲ ਉਸਦਾ ਅੰਗ ਭੰਗ ਨਹੀਂ ਹੁੰਦਾ ਸਗੋਂ ਉਸਦੀ ਸ਼ਬਦਾਵਲੀ ਜਾਂ ਮੰਗਲਾਂ ਦੀ ਅਦਲਾ ਬਦਲੀ ਕਰਨ ਨੂੰ ਅੰਗ ਭੰਗ ਆਖਿਆ ਜਾ ਸਕਦਾ ਹੈ ਏਹੋ ਵਜਾ ਸੀ ਕਿ ਅਰ ਜਿਥੇ ਅਸਲੀਅਤ ਦਾ ਪਤਾ ਲਗ ਜਾਣ ਬਾਦ ਸ਼ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਨੇ ਨਾਮਧਾਰੀਆਂ ਦੇ ਪਾਠਾਂ ਦਾ ਸਪਸ਼ਟੀਕਰਨ ਦਾ ਐਲਾਨ ਵੀ ਜਾਰੀ ਕਰ ਦਿਤਾ, ਓਥੇ ਭਸੌੜੀਆਂ ਵਲੋਂ ਰਾਗ ਮਾਲਾ ਤੋਂ ਬਿਨਾ ਪ੍ਰਕਾਸ਼ਤ ਕੀਤੀਆਂ ਬੀੜਾਂ ਸੰਗਤਾਂ ਨੂੰ ਖਰੀਦਣ ਦੀ ਮਨਾਹੀ ਦਾ ਆਰਡਰ ਵੀ ਪੱਕੀ ਤਰ੍ਹਾਂ ਜਾਰੀ ਕੀਤਾ।

ਉਪਰੋਕਤ ਉਦਾਹਰਣ ਪੇਸ਼ ਕਰਨ ਤੋਂ ਮੇਰਾ ਭਾਵ ਹੈ ਕਿ ਮੁਲਾਂ ਪੁਰ ਦੀ ਕੂਕਾ ਕੁਫ਼ਰ ਤੋੜ ਕਾਨਫਰੰਸ ਕੇਵਲ ਭਸੌੜ ਵਾਲਿਆਂ ਦੇ ਝੂਠੇ ਪ੍ਰਾਪੇਗੰਡੇ ਦਾ ਹੀ ਇਕ ਪ੍ਰਗਟਾਵਾ ਸੀ। ਜੋ ਆਪਣੀ ਮੌਤੇ ਆਪੇ ਹੀ ਖਤਮ ਹੋ ਗਿਆ।

ਸ਼ੁਰੂ ਸੁਰੂ ਵਿਚ ਲੋਕ ਇਸ ਝੂਠੇ ਪ੍ਰਾਪੇਗੰਡੇ ਨਾਲ ਬੜੇ ਰੋਹ ਵਿਚ ਆਏ, ਅਤੇ ਕਈ ਥਾਂਈ ਇਹ ਕਾਨਫਰੰਸਾਂ ਵੀ ਕੀਤੀਆਂ ਪਰ ਸ੍ਰੀ ਸਤਿਗੁਰੂ ਜੀ ਵਲੋਂ ਇਸ ਕਾਵਾਂ ਰੌਲੀ ਦਾ ਜਦੋਂ ਪੂਰੀ ਅਡੋਲਤਾ, ਧੀਰਜ ਤੇ ਸਚਾਈ ਨਾਲ ਟਾਕਰਾ ਕੀਤਾ ਗਿਆ ਅਤੇ ਬਹੁਤ ਸਾਰੇ ਧਾਰਮਿਕ ਅਦਾਰਿਆਂ ਸਾਹਮਣੇ ਗੁਰੂ ਦਰਸ਼ਨਾਂ ਬਾਰੇ ਅਤੇ ਗੁਰਬਾਣੀ ਦੇ ਅਦਬ ਸਤਿਕਾਰ ਤੇ ਪ੍ਰਚਾਰ ਬਾਰੇ ਆਪਣਾ ਸਿਧਾਂਤ ਰਖਿਆ ਤਾਂ ਸਭ ਸਮਝਦਾਰ ਸਜਣ ਪਾਠਾਂ ਦੀ ਵਿਰੋਧਤਾ ਕਰਨ ਤੋਂ ਹਟ ਗਏ ਤੇ ਪੂਰੀ ਨਿਰਵਿਘਨਤਾ ਸਹਿਤ ਉਹ ਸਵਾ ਲਖ ਪਾਠ ਪੂਰੇ ਕੀਤੇ ਗਏ ਹੋਰ ਤੇ ਹੋਰ ਗਿਆਨੀ ਪ੍ਰਤਾਪ ਸਿੰਘ ਜੀ ਨੇ

ਮੁਖੀ ਸਜਨਾਂ ਦੇ ਨਾਮ ਉਸ ਐਡਰੈਸ ਪੜ੍ਹਨ ਦੇ ਸਬੰਧ ਵਿਚ ਲਿਖੇ ਹਨ, ਉਹਨਾਂ ਬਾਬਤ ਸੰਤ ਬਿਸ਼ਨ ਸਿੰਘ ਜੀ ਹਿਸਟੋਰੀਅਨ ਨੰਗਲਾਂ ਵਾਲਿਆਂ (ਜੋ ਉਸ ਵਕਤ ਉਸ ਕਾਨਫਰੰਸ ਵਿਚ ਮੌਜੂਦ ਸਨ) ਨੇ ਦਸਿਆ ਹੈ ਕਿ ਭਾਈ ਰਣਧੀਰ ਸਿੰਘ ਜੀ ਨਾਰੰਗਵਾਲ ਆਪ ਤਾਂ ਇਸ ਵਿਚ ਸ਼ਾਮਿਲ ਹੀ ਨਹੀਂ ਸਨ ਹੋਏ, ਪਰ ਉਹਨਾਂ ਦੇ ਸੇਵਕ ਵਡੀ ਗਿਣਤੀ ਵਿਚ ਮੌਜੂਦ ਸਨ।

ਉਹਨਾਂ ਦੇ ਕਹਿਣ ਅਨੁਸਾਰ ਜਦੋਂ ਇਹ ਗਲਤ ਪ੍ਰਾਪੇਗੰਡੇ ਵਾਲਾ ਐਡਰੇਸ ਅਕਾਲੀ ਕੌਰ ਸਿੰਘ ਜੀ ਨੇ ਵੇਖਿਆ ਤਾਂ ਬੜੇ ਹੈਰਾਨ ਹੋਏ ਅਰ ਐਡਰੇਸ ਪੜ੍ਹਨ ਤੋਂ ਪਹਿਲਾਂ ਹੀ ਭਾਈ ਸੋਹਣ ਸਿੰਘ ਤੇ ਬਾਬੂ ਗੁਜਰ ਸਿੰਘ ਸਮੇਤ ਏਥੋਂ ਉਠਕੇ ਦਾਖੇ ਨਗਰ ਪੰਡਤ ਕਰਤਾਰ ਸਿੰਘ ਜੀ ਪਾਸ ਚਲੇ ਗਏ।

ਸੰਤ ਵਿਸਾਖਾ ਸਿੰਘ ਜੀ ਕਿਸ਼ਨ ਪੁਰੀ ਤੇ ਸੰਤ ਭਗਵਾਨ ਸਿੰਘ ਜੀ ਰੋੜੂ ਸਾਹਿਬ ਵਾਲੇ ਉਸ ਵਕਤ ਤਾਂ ਉਥੇ ਬੈਠੇ ਰਹੇ, ਪਰ ਛੇਤੀ ਹੀ ਸ੍ਰੀ ਭੈਣੀ ਸਾਹਿਬ ਆਕੇ ਸ੍ਰੀ ਸਤਿਗੁਰੂ ਜੀ ਪਾਸੋਂ ਓਥੇ ਜਾਣ ਦੀ ਮੁਆਫ਼ੀ ਮੰਗੀ ਤੇ ਦਸਿਆ ਕਿ ਸਾਨੂੰ ਉਥੇ ਹੋਣ ਵਾਲੀਆਂ ਸਾਰੀਆਂ ਗਲਾਂ ਤੋਂ ਬੇ-ਗਿਆਤ ਰਖਿਆ ਗਿਆ ਸੀ।

ਹਾਂ ਬਾਬਾ ਖੜਕ ਸਿੰਘ ਜੀ, ਸ੍ਰ: ਬਲਦੇਵ ਸਿੰਘ ਡਸਕਾ ਸਿਆਲਕੋਟ ਜ਼ਿਲੇ ਵਿਚ ਹੋਏ ਅਸੰਬਲੀ ਦੇ ਇਲੈਕਸ਼ਨਾਂ ਤੋਂ ਨਾਮਧਾਰੀਆਂ ਦੇ ਵੋਟ ਨ ਮਿਲ ਸਕਣ ਕਾਰਨ ਜ਼ਰੂਰ ਨਾਰਾਜ਼ ਸਨ ਅਰ ਇਹਨਾਂ ਨੇ ਤਿਲਹਾੜੇ ਦੇ ਹੋਲੇ ਸਮੇਂ ਵੀ ਨਾਮਧਾਰੀ ਪੰਥ ਦੇ ਦੁਰਕਾਰੇ ਹੋਏ ਟਹਿਲ ਸਿੰਘ ਫ਼ਕਰ ਨੂੰ ਨਾਲ ਲੈਕੇ) ਡਸਕੇ ਸ਼ੈਹਰ ਵਿਚ ਹਾਥੀ ਤੇ ਬੈਠਕੇ ਆਪਣਾ ਜਲੂਸ ਕਢਵਾਇਆ ਸੀ ਤੇ ਸਗੋਂ ਜਦੋਂ ਲਾਹੌਰ ਆਲ-ਇੰਡੀਆ ਕਾਂਗਰਸ ਦੇ ਜਲੂਸ ਸਮੇਂ ਸਿਖਾਂ ਦੇ ਖੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਦੇ ਨਾਮ ਹੇਠਾਂ ਇਕ ਬੜਾ ਵਡਾ ਇਸ਼ਤਿਹਾਰ ਤੇ ਐਲਾਨ ਕੀਤਾ ਸੀ ਕਿ ਕੋਈ ਸਿਖ ਕਾਂਗਰਸ ਸੈਸ਼ਨ ਵਿਚ ਨ ਜਾਵੇ, ਤਾਂ ਉਸ ਵਕਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਮਹਾਰਾਜ ਨਿਹਾਲ ਸਿੰਘ ਜੀ ਤੇ ਪੂਜਯ ਮਾਤਾ ਜੀਊਣ ਕੌਰ ਜੀ ਦੇ ਹੁਕਮ ਅਨੁਸਾਰ ਹਜ਼ਾਰਾਂ ਦੀ ਤਾਦਾਦ ਵਿਚ ਨਾਮਧਾਰੀ ਤੇ ਦੇਸ਼ ਭਗਤ ਖਿਆਲਾਂ ਵਾਲੇ ਅਨੇਕਾਂ ਸਿਖਾਂ ਨੇ ਉਸ ਸੈਸ਼ਨ ਵਿਚ ਭਾਗ ਲੈ ਕੇ ਸਮੁਚੇ ਸਿਖ ਪੰਥ ਦੇ ਨਾਮ ਨੂੰ ਉਜਲਾ ਕੀਤਾ ਸੀ ਅਤੇ ਸੈਂਕੜੇ ਘੋੜੀਆਂ ਘੋੜੇ ਜਲੂਸ ਵਿਚ ਦੇ ਕੇ ਪੰਡਿਤ ਨਹਿਰੂ ਜੀ ਨੂੰ ਪੰਜਾਬ ਵਿਚ ਨਾਮਧਾਰੀਆਂ ਤੇ ਸਿਖਾਂ ਦੀ ਪੁਜੀਸ਼ਨ ਤੋਂ ਜਾਣੂ ਕਰਵਾਇਆ ਗਿਆ ਸੀ ਅਥਵਾ ੪ ਦਿਨ ਹਜ਼ਾਰਾਂ ਲੋੜਵੰਦਾਂ ਨੂੰ ਮੁਫਤ ਲੰਗਰ ਛਕਾਇਆ ਗਿਆ ਤਾਂ ਸ੍ਰ: ਖੜਕ ਸਿੰਘ ਜੀ ਇਤਆਦਿਕ ਕਾਰਨਾਂ ਕਰਕੇ ਨਾਮਧਾਰੀ ਪੰਥ ਦੇ ਉਸ ਵਲ ਕੱਟੜ ਵਿਰੋਧੀਆਂ ਵਿਚੋਂ ਖਾਸ ਰੁਕਨ ਸਨ। ਉਹਨਾਂ ਇਕਲਿਆਂ ਵਲੋਂ ਗਲਤ ਐਡਰੈਸ ਦੀ ਹਮਾਇਤ ਕੀਤੀ ਨੂੰ ਜੇਕਰ ਸਵਾ ਲਖ ਸਿੰਘ ਦੀ ਹਮਾਇਤ ਵੀ ਆਖ ਲਿਆ ਜਾਵੇ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ।

ਪੰਜਾਬੀ ਦੀ ਇਕ ਕਹਾਵਤ "ਦੁਸ਼ਮਨ ਬਾਤ ਕਰੇ ਅਨਹੋਣੀ" ਦੇ ਅਨੁਸਾਰ ਜਿਥੇ ਉਹ ਕੂਕਾ ਕੁਫਰ ਤੋੜ ਕਾਨਫਰੰਸ ਕਰਨ ਤੋਂ ਬਾਦ ਵੀ ਨਾਮਧਾਰੀ ਪੰਥ ਆਪਣੇ ਸਿਧਾਂਤਾਂ ਦੀ ਪੂਰਤੀ ਕਰਦਾ ਹੋਇਆ ਹੁਣ ਤਕ ਪੰਜ ਲਖ ਸਾਧਾਰਨ ਪਾਠਾਂ

ਦਾ ਭੋਗ ਗੁਰੂ ਦਰਸ਼ਨਾਂ ਨਮਿਤ ਪਾ ਚੁਕਾ ਹੈ ਤੇ ਅਗੇ ਵਾਸਤੇ ਇਕ ਹੋਰ ਕਥੜੀ ਮਰਯਾਦਾ ਅਨੁਸਾਰ ਸਵਾ ਲਖ ਪਾਠਾਂ ਦਾ ਅਰੰਭ ਕਰ ਰਿਹਾ ਹੈ। ਉਥੇ ਗੁਰੂਬਾਣੀ ਦੀਆਂ ਸੋਧਾਂ ਕਰਨ ਵਾਲਿਆਂ ਦੇ ਜਿਤਨੇ ਕੁ ਕੰਮ ਹੁਣ ਤਕ ਨੇਪਰੇ ਚੜੇ ਹਨ ਉਹ ਵੀ ਸ਼ਾਇਦ ਗਿਆਨੀ ਪ੍ਰਤਾਪ ਸਿੰਘ ਜੀ ਨੂੰ ਯਾਦ ਹੋਣ ਜਿਹੜੇ ਸ: ਖੜਕ ਸਿੰਘ ਜੀ ਕਿਸੇ ਵਕਤ ਕਾਂਗਰਸ ਨੂੰ ਗਾਲਾਂ ਕਢਦੇ ਹੁੰਦੇ ਸਨ, ਉਹੋ ਸ੍ਰੀ ਮਾਨ ਜੀ ਮਰਨ ਕਿਨਾਰੇ ਕਾਂਗਰਸ ਸਰਕਾਰ ਤੋਂ ਕਈਆਂ ਢੰਗਾਂ ਨਾਲ ਚਾਪਲੂਸੀ ਕਰਕੇ ਮੁਆਵਜ਼ਾ ਪ੍ਰਾਪਤ ਕਰਦੇ ਰਹੇ। ਅਰ ਦਿੱਲੀ ਦੀ ਰਿਹਾਇਸ਼ ਸਮੇਂ ਜਦੋਂ ਸ਼ਰੋ: ਅਕਾਲੀ ਦਲ ਤੇ ਕਾਂਗਰਸ ਸਰਕਾਰ ਦੇ ਆਪੋ ਵਿਚ ਕਈ ਤਰ੍ਹਾਂ ਦੇ ਸੰਘਰਸ਼ ਚਲਦੇ ਰਹੇ। ਉਪਰੋਕਤ ਜਾਣਕਾਰੀ ਦੇਣ ਦਾ ਭਾਵੇਂ ਚਲ ਰਹੇ ਮਜ਼ਮੂਨ ਨਾਲ ਕੋਈ ਸਬੰਧ ਨਹੀਂ ਹੈ, ਪਰ ਇਸ ਨਾਲ ਪਾਠਕਾਂ ਨੂੰ ਇਸ ਗਲ ਤੋਂ ਜਾਣੂ ਕਰਵਾਇਆ ਗਿਆ ਹੈ ਕਿ ਕੂਕਾ ਕੁਫਰ ਤੋੜ ਕਾਨਫਰੰਨਾਂ ਦੁਆਰਾ ਜਿਥੇ ਪੰਚ ਖਾਲਸਾ ਦੀਵਾਨ ਵਾਲੇ ਆਮ ਸਿਖ ਜਥੇਬੰਦੀਆਂ ਵਲੋਂ ਗੁਰਬਾਣੀ ਦੇ ਅੰਗ ਭੰਗ ਕਰਨ ਵਾਲੀ ਵਿਰੋਧਤਾ ਨਾਮਧਾਰੀਆਂ ਦੇ ਰਲ ਚਮੋੜਨ ਦੀ ਸਾਜਿਸ਼ ਕਰ ਰਹੇ ਸਨ, ਉਥੇ ਬਾਬਾ ਖੜਕ ਸਿੰਘ ਤੇ ਨਾਮ-ਧਾਰੀ ਪੰਥ ਦਾ ਭਗੌੜਾ ਟਹਿਲ ਸਿੰਘ ਫਕਰ ਵੀ ਸ: ਬਲਦੇਵ ਸਿੰਘ ਡਸਕੇ ਵਾਲੇ ਦੇ ਮੁਕਾਬਲੇ ਤੇ ਕਾਂਗਰਸ ਨੂੰ ਵੋਟਾਂ ਦੇਣ ਦੇ ਰੋਸ ਨਾਲ ਅਜਿਹੀਆਂ ਕਾਨਫਰੰਸਾਂ ਵਿਚ ਪਹੁੰਚਕੇ ਨਾਮਧਾਰੀਆਂ ਵਿਰੁਧ ਕਾਵਾਂਰੌਲੀ ਪਾਉਣੀ ਆਪਣਾ ਮੁਖ ਕਰਤਵਯ ਸਮਝਦੇ ਸਨ।

ਇਸ ਤਰ੍ਹਾਂ ਕੂਕਾ ਕੁਫਰ ਤੋੜ ਕਾਨਫਰੰਸ ਬਾਰੇ ਪਾਠਿਕਾਂ ਨੂੰ ਪਤਾ ਲਗ ਹੀ ਗਿਆ ਹੋਵੇਗਾ ਕਿ ਉਹ ਸਾਰਾ ਕੁਝ ਪੰਚ ਖੰਡੀਆਂ ਤੇ ਬਾਬੇ ਖੜਕ ਸਿੰਘ ਜੀ ਦੀਆਂ ਵਿਰੋਧੀ ਸਾਜਸ਼ਾਂ ਦੀ ਹੀ ਇਕ ਕੜੀ ਸੀ, ਜਿਹੜੇ ਕਿ ਉਸ ਵੇਲੇ ਹੀ ਨੇਸਤੋ ਨਾਬੂਦ ਕਰ ਦਿਤੀ ਗਈ ਸੀ। ਤੇ ਸ੍ਰੀ ਸਤਿਗੁਰੂ ਜੀ ਨਾਮਧਾਰੀ ਪੰਥ ਦੁਆਰਾ ਹੁਣ ਤਕ ਪੂਰਨ ਮਰਯਾਦਾ ਅਨੁਸਾਰ ਪਵਿਤ੍ਰ ਗੁਰਬਾਨੀ ਦੇ ਪਾਠ ਇਕ ਰਸ ਕਰਦੇ ਕਰਾਂਵੰਦੇ ਜਾ ਰਹੇ ਹਨ। ਜਦ ਕਿ ਹੁਣ ਵੀ ਗਿਆਨੀ ਪ੍ਰਤਾਪ ਸਿੰਘ ਜੀ ਵਰਗੇ ਅਧਮੋਏ ਸਪ ਵਾਂਗੂ ਇਹ ਵਿਸ਼ ਘੋਲਦੇ ਰਹੇ ਹੁੰਦੇ ਹਨ ਕਿ ਨਾਮ-ਧਾਰੀਆਂ ਦਾ ਸਾਧਾਰਨ ਤੇ ਅਖੰਡ ਪਾਠ ਕਰਨ ਤੇ ਹੋਰ ਨਿਤਨੇਮ ਨਾਲ ਬਾਣੀਆਂ

ਪੜ੍ਹਣ ਵਾਸਤੇ ਕੋਈ ਹਕ ਨਹੀਂ ਕਿਉਂਕਿ ਇਹ ਸ੍ਰੀ ਗੁਰੰਥ ਸਾਹਿਬ ਨੂੰ ਮੇਰੇ (ਗਿਆਨੀ ਜੀ) ਵਾਂਗ ਗੁਰੂ ਨਹੀਂ ਮੰਨਦੇ" ਹਾਲਾਂ ਕਿ ਸ੍ਰੀ ਸਤਿਗੁਰੂ ਜੀ ਦੀ ਛਤ੍ਰ ਛਾਇਆ ਹੇਠ ਨਾਮਧਾਰੀ ਜਿਤਨਾ ਗੁਰੂ ਬਾਣੀ ਤੇ ਗੁਰਮੁਖੀ ਅਖਰਾਂ ਦਾ ਸਤਿਕਾਰ ਕਰਦੇ ਹਨ, ਗਿਆਨੀ ਜੀ ਨੇ ਆਪ ਕੀਹ ਕਰਨਾ ਹੈ, ਆਮ ਸਿਖ ਵੀ ਨਹੀਂ ਕਰਦੇ। ਸਗੋਂ ਪਵਿਤ੍ਰ ਗੁਰੂ ਬਾਣੀ ਦੇ ਪਾਸ ਮਿਟੀ ਦੇ ਤੇਲ ਜਾਂ ਮੋਮ ਬਤੀਆਂ ਦੀ ਰੋਸ਼ਨੀ ਬਿਨਾਂ ਝਿਜਕ ਕਰ ਲੈਂਦੇ ਹਨ ਜਦ ਕਿ ਕੋਈ ਨਾਮਧਾਰੀ ਬਿਜਲੀ, ਦੇਸੀ ਤੇਲ ਜਾਂ ਸ਼ੁਧ ਘਿਉ ਦੀ ਰੋਸ਼ਨੀ ਤੋਂ ਬਿਨਾਂ ਪਵਿਤ੍ਰ ਗੁਰੂ ਬਾਣੀ ਦਾ ਪਾਠ ਕਰਨਾ ਉਚਿਤ ਨਹੀਂ ਸਮਝਦਾ।

ਗੁਰੂ ਬਾਣੀ ਦੇ ਅਦਬ ਬਾਬਤ ਇਕ ਹੋਰ ਗਲ ਚੇਤੇ ਆਈ ਹੈ, ਕਿ ਥੋੜ੍ਹਾ ਚਿਰ ਹੋਇਆ ਦਿਲੀ ਵਿਖੇ ਵਿਸ਼ਵ ਅਮਨ ਸੰਮੇਲਨ ਹੋਇਆ ਸੀ ਜਿਸ ਵਿਚ ਹੋਰ ਧਰਮਾਂ ਵਾਲਿਆਂ ਤੋਂ ਇਲਾਵਾ ਸਿਖ ਧਰਮ ਦੇ ਵੀ ਅਨੇਕਾਂ ਪਤਿਵੰਤੇ ਸਜਣ ਗਏ ਹੋਏ ਸਨ। ਜਿਨ੍ਹ ਵਿਚ ਸ੍ਰੀ ਮਹਾਰਾਜ ਬੀਰ ਸਿੰਘ ਜੀ ਵੀ ਸ਼ਾਮਿਲ ਸਨ। ਇਸ ਸੰਮੇਲਨ ਉਤੇ ਉਚੇਚੇ ਤੌਰ ਤੇ ਸਦਿਆ ਹੋਇਆ ਅਮਰੀਕਨ ਬੀਬੀਆਂ ਦਾ ਕੀਰਤਨੀ ਜਥਾ ਕੁਰਸੀਆਂ ਤੋਂ ਹੇਠਾਂ ਸਟੇਜ ਤੋਂ ਬੈਠਕ ਜਦ ਅਵਲ ਅਲਹ ਆਦਿਕ ਗੁਰੂ ਬਾਣੀ ਦੇ ਸ਼ਬਦ ਪੜ੍ਹਣ ਲਗਾ ਤਾਂ ਅਨਗਿਣਤ ਸਿਖਾਂ ਵਿਚੋਂ ਨਾਮਧਾਰੀ ਅਸੂਲਾਂ ਅਨੁਸਾਰ ਕੇਵਲ ਸ੍ਰੀ ਮਹਾਰਾਜ ਬੀਰ ਸਿੰਘ ਜੀ ਹੀ ਕੁਰਸੀ ਤੋਂ ਉਠਕੇ ਖੜ੍ਹੇ ਰਹੇ ਜਦ ਕਿ ਸ੍ਰੀ ਮਹਾਰਾਜ ਦੇ ਇਸ ਤੋਂ ਜਾਣੂ ਕਰਵੌਣ ਤੇ ਦੂਸਰੀ ਵਾਰੀ ਇਕ ਹੋਰ ਸਿਖ ਸਰਦਾਰ ਜੀ ਖੜੇ ਹੋਏ, ਪਰ ਸ੍ਰੀ ਯੋਗੀ ਹਰਭਜਨ ਸਿੰਘ ਜੀ ਨੇ ਇਸ ਤਰ੍ਹਾਂ ਖਲੋਣ ਨੂੰ ਆਪਣੀ ਪੋਜੀਸ਼ਨ ਦੀ ਹਤਕ ਸਮਝ ਕੇ ਸਿਰ ਨੀਵਾਂ ਕਰਕੇ ਕੁਰਸੀ ਤੇ ਹੀ ਬੈਠੇ ਰਹੇ।

ਮੇਰੇ ਉਪ੍ਰੋਕਤ ਅਰਜ ਕਰਨ ਤੋਂ ਮਤਲਬ ਹੈ ਕਿ ਪਵਿਤ੍ਰ ਗੁਰੂ ਬਾਣੀ ਦੇ ਅਦਬ ਸਤਿਕਾਰ ਸਹਿਤ ਸਾਧਾਰਨ ਤੇ ਅਖੰਡ ਪਾਠ ਅਥਵਾ ਹੋਰ ਨਿਤਨੇਮ ਦੀਆਂ ਬਾਣੀਆਂ ਪੜ੍ਹਣ ਤੋਂ ਔਖੇ ਹੋ ਕੇ ਹੁਣ ਵੀ ਗਿਆਨ ਅੰਮ੍ਰਿਤ ਵਿਚ ਜੇਕਰ ਜਥੇਦਾਰ ਜੀ ਨਾਮਧਾਰੀਆਂ ਦੇ ਵਿਰੋਧ ਵਿਚ ਲਿਖੀ ਜਾਣ ਜਾਂ ਪੜ੍ਹੀ ਜਾਣ ਤਾਂ ਇਹਨਾਂ ਨੂੰ ਕੌਣ ਮਨਾਹ ਕਰ ਸਕਦਾ ਹੈ ? ਪਰ ਨਾਮਧਾਰੀਆਂ ਉਤੇ ਇਹਨਾਂ ਗਲਾਂ ਦਾ ਬਿਲਕੁਲ ਹੀ ਕੋਈ ਅਸਰ ਨਹੀਂ ?

## ਇਕ ਹੋਰ ਅਨਹੋਣੀ ਦੁਲੀਲ—

ਚਲਦੇ ਸਿਲਸਿਲੇ ਵਿਚ ਅਗੇ ਜਾ ਕੇ ਗਿਆਨੀ ਪ੍ਰਤਾਪ ਸਿੰਘ ਆਪਣੇ ਕੂਕਾ ਕੁਫਰ ਤੋੜ ਕਾਨਫਰੰਸ ਕਰਨ ਵਾਲੇ ਸਾਥੀਆਂ ਵਲੋਂ ਨਾਮਧਾਰੀਆਂ ਦੀ ਵਿਰੋਧਤਾ ਭਰੇ ਐਡਰੈਸ ਦੇ ਮਲਬੇ ਨਾਲ ਆਪਣੇ ਗਲਤ ਪ੍ਰਾਪੇਗੰਡੇ ਦੇ ਮਕਾਨ ਹੇਠਾਂ ਇਕ ਹੋਰ ਹਵਾਈ ਥੰਮ ਉਸਾਰੇ ਹਨ ਜਿਹਾ ਕਿ—

> ਪੰਜਾਂ ਮੁਖੀਆਂ ਨੇ ਆਪਣੇ ਉਸ ਐਡਰੈਸ ਦੇ ਸਫਾ ੨੬-੨੭ ਪਰ ਇਕ ਹੋਰ ਅਜੀਬ ਗਲ ਲਿਖੀ ਹੈ, ਕਿ ਜਦ ਬਾਬਾ ਰਾਮ ਸਿੰਘ ਅੰਡਰ ਟੇਕਿੰਗ ਦੇ ਕੇ ਹੰਭ ਗਏ ਤੇ ਉਨ੍ਹਾਂ ਨੂੰ ਆਪਣੇ ਛੁਟਕਾਰੇ ਤੋਂ ਨਿਰਾਸਤਾ ਹੋ ਗਈ। ਉਨ੍ਹਾਂ ਨੇ ਇਕ ਬਰਮੀ ਔਰਤ ਨੂੰ ਬਿਨਾਂ ਅਨੰਦ ਪੜ੍ਹਾਏ ਚਾਦਰ ਪਾਏ ਆਪਣੀ ਇਸਤਰੀ ਬਣਾ ਲਿਆ।
>
> ਉਸ ਇਸਤਰੀ ਤੇ ਪੇਟੋਂ ਦੋ ਬਚੇ ਪੈਦਾ ਹੋਏ, ਜੋ ਹੁਣ ਮੌਲ-ਮੀਨ (ਬਰਮਾ) ਵਿਚ ਜੀਉਂਦੇ ਹਨ ਛੋਟਾ ਤਾਂ ਕੇਸ ਦਾੜ੍ਹਾ ਮੁਨਾਕੇ ਪਤਿਤ ਹੋ ਚੁਕਾ ਹੈ, ਤੇ ਵਡੇ ਦਾ ਕੇਸ ਦਾੜ੍ਹਾ ਅਜੇ ਹੈ, ਉਸ ਦਾ ਨਾਉਂ ਜਸਾ ਸਿੰਘ ਹੈ। ੫੦ ਸਾਲ ਦੇ ਕਰੀਬ ਉਸ ਦੀ ਉਮਰ ਹੈ।
>
> ਆਦਿਕ
>
> (ਗਿਆਨ ਅੰਮ੍ਰਿਤ)

ਇਸ ਉਪ੍ਰੋਕਤ ਅਨਰਥੀ ਕਹਾਣੀ ਵਿਚ ਕਿਤਨੀ ਕੁ ਸਚਾਈ ਹੈ, ਇਸ ਦਾ ਪਾਠਿਕ ਆਪ ਹੀ ਅੰਦਾਜ਼ਾ ਲਾਉਣ ਦੀ ਕ੍ਰਿਪਾ ਕਰਨ। ਕਿਉਂਕਿ ਅੰਗਰੇਜ਼ਾਂ ਦੀ ਸਰਕਾਰੀ ਰਿਪੋਟ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਨ ੧੮੮੫ ਦੇ ਮਈ ਮਹੀਨੇ ਤਕ ਮਰਗੋਈ ਦੇ ਇਕ ਬੰਗਲੇ ਵਿਚ ਸਨ ਅਤੇ ਏਥੋਂ ਹੀ ਪਹਿਲਾਂ ਸਤਿਗੁਰੂ ਜੀ ਨੇ ਨਾਨੂੰ ਸਿੰਘ (ਆਪਣੇ ਲਾਂਗਰੀ) ਨੂੰ ਵਡੇ ਵਡੇ ਤਸੀਹੇ ਦੇ ਕੇ ਪੰਜਾਬ ਨੂੰ ਤੋਰ ਦਿਤਾ (ਜੋ ਕਾਫੀ ਚਿਰ ਬੇਸਰਧੀ ਦੀ ਹਾਲਤ ਵਿਚ ਪੰਜਾਬ ਆ ਕੇ ਆਪਣੇ ਨਗਰ ਰਹਿ ਕੇ ਚੜ੍ਹਾਈ ਕਰ ਗਿਆ) ਉਸ ਨੂੰ ਕਢ ਕੇ ਫਿਰ ਸਮਾਂ ਪਾ ਕੇ ਪੈਹਰੇਦਾਰਾਂ (ਸੰਤਰੀਆਂ) ਦੀਆਂ ਅਖਾਂ ਵਿਚ ਘਟਾ ਪਾ ਕੇ ਸ੍ਰੀ ਦਸਮੇਸ਼ ਜੀ ਦੇ ਨਦੇੜੋਂ ਅਲੋਪ ਹੋਣ ਵਾਂਗੂ ਮੁਰਗੋਈ ਤੋਂ ਕਿਤੇ ਅਗਿਆਤਵਾਸ ਕਰ ਗਏ ਅਰ ਏਸੇ ਅਗਿਆਤਵਾਸ

ਨੂੰ ਸਰਕਾਰੀ ਰਿਪੋਟਾਂ ਦੇ ਅਨੁਸਾਰ ਸਤਿਗੁਰਾਂ ਦੇ ਨਾਮ ਨਾਲ ਦਿਹਾਂਤ ਹੋ ਜਾਣ ਦਾ ਸ਼ਬਦ ਜੋੜ ਦਿਤਾ ਗਿਆ ਹੋਇਆ ਹੈ (ਜੋ ਸੌ ਫੀ ਸਦੀ ਨਿਰਮੂਲ ਹੈ)

ਇਸ ਤੋਂ ਅਰਥਾਤ ੧੮੮੫ ਸੰਨ ਤੋਂ ਪਹਿਲਾਂ ਤਾਂ ਜੇਕਰ ਸਤਿਗੁਰੂ ਜੀ ਕਿਸੇ ਬਰਮੀ ਔਰਤ ਨੂੰ ਪਾਸ ਰਖਿਆ ਹੁੰਦਾ ਤਾਂ ਕੋਈ ਵਜਾ ਨਹੀਂ ਸੀ ਕਿ ਉਸ ਦਾ ਜ਼ਿਕਰ ਸਰਕਾਰੀ ਰਿਪੋਟਾਂ ਵਿਚ ਨਾ ਹੁੰਦਾ ਫਿਰ ਉਸ ਦੇ ਵਿਚੋਂ ਸੰਤਾਨ ਹੋਈ ਵੀ ਦਸੀ ਜਾਂਦੀ ਹੈ ਜਿਸ ਦਾ ਦਰਜ ਹੋਣਾ ਵੀ ਸਰਕਾਰੀ ਕਾਗਜ਼ਾਂ ਵਿਚ ਜ਼ਰੂਰੀ ਸੀ। ਜੇ ਸਰਕਾਰ ਦੇ ਕਰਮਚਾਰੀਆਂ ਦੀ ਬੇ ਧਿਆਨੀ ਵਿਚ ਇਹ ਸਾਰਾ ਕੁਝ ਲਿਖਣੋਂ ਰਹਿ ਗਿਆ ਸੀ ਤਾਂ ਨਾਨੂੰ ਸਿੰਘ ਨੇ ਤਾਂ ਪੰਜਾਬ ਆ ਕੇ ਇਹ ਗਲ ਦਸਣੋਂ ਕੋਈ ਸੰਕੋਚ ਨਹੀਂ ਸੀ ਰਖਣਾ ਕਿਉਂਕਿ ਉਸ ਨੂੰ ਸਤਿਗੁਰਾਂ ਨੇ ਬਹੁਤ ਤੰਗ ਕਰਕੇ ਆਪਣੇ ਪਾਸੋਂ ਕਢਿਆ ਸੀ ਇਸ ਤੋਂ ਇਲਾਵਾ ਉਸ ਬਰਮੀ ਔਰਤ ਵਿਚੋਂ ਹੋਏ ਦੋ ਪੁਤਰਾਂ ਤੇ ਨਾਮਾ ਵਿਚੋਂ ਵਡੇ ਲੜਕੇ ਦਾ ਨਾਮ ਜਸਾ ਸਿੰਘ ਦਰਸਾਇਆ ਗਿਆ ਹੈ। ਜਦ ਕਿ ਬਾਬਾ ਜਸਾ ਸਿੰਘ ਜੀ ਸਤਿਗੁਰੂ ਜੀ ਦੇ ਪੂਜਯ ਪਿਤਾ ਜੀ ਸਨ। ਕੀ ਦੁਨੀਆਂ ਤੋਂ ਹੋਰ ਨਾਮ ਖਤਮ ਹੋ ਗਏ ਸਨ ਉਹਨਾਂ ਨੇ ਆਪਣੇ ਪੁਤਰ ਦਾ ਨਾਮ ਜਸਾ ਸਿੰਘ ਹੀ ਰਖਣਾ ਸੀ ? ਨਿਦਾਨਾ ਗਲ ਕਰੇ ਤੇ ਸਿਆਣਾ ਕਿਆਸ ਕਰੇ ਦੀ ਮੁਹਾਰਤ ਅਨੁਸਾਰ ਕੀ ਉਸ ਐਡਰੈਸ ਦੀ ਇਹ ਗਲ ਕੋਈ ਸਿਆਣਾ ਆਦਮ ਮੰਨ ਸਕੇਗਾ ?

ਫਿਰ ਉਸ ਵਡੇ ਪੁਤ੍ਰ ਜਸਾ ਸਿੰਘ ਦੀ ਉਮਰ ਐਡਰੈਸ ਪੜ੍ਹਨ ਵਾਲੇ ਸਮੇਂ ਸੰਨ ੧੯੨੮ ਤਕ ੫੦ ਸਾਲਾਂ ਦੇ ਕ੍ਰੀਬ ਦਸਿਆ ਗਿਆ ਹੋਇਆ ਹੈ। ਇਸ ਹਿਸਾਬ ਨਾਲ ਜਸਾ ਸਿੰਘ ਦਾ ਜਨਮ ਸੰਨ ੧੮੭੮ ਦਾ ਹੋਣਾ ਚਾਹੀਦਾ ਹੈ। ਉਸ ਵਕਤ ਅਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਰੰਗੂਨ ਦੇ ਕਿਲੇ ਵਿਚ ਹੀ ਸਨ ਜਿਥੇ ਕਿ ਅੰਗਰੇਜ਼ਾਂ ਦਾ ਬੜਾ ਸਖਤ ਪਹਿਰਾ ਲਗਾ ਰਹਿੰਦਾ। ਅਰ ਇਹਨਾਂ ਸਾਲਾਂ ਵਿਚ ਹੀ ਬਹੁਤ ਸਾਰੇ ਨਾਮਧਾਰੀ ਸਿੰਘ ਕਈ ਤਰ੍ਹਾਂ ਦੇ ਢੰਗ ਕਰਕੇ ਅਨੇਕਾਂ ਮੁਸੀਬਤਾਂ ਝਾਕਦੇ ਰੰਗੂਨ ਪਹੁੰਚ ਕੇ ਅਨਜਾਣੇ ਢੰਗ ਨਾਲ ਗੁਰੂ ਜੀ ਦਾ ਦਰਸ਼ਨ ਕਰਦੇ ਅਤੇ ਵਾਪਸੀ ਸਮੇਂ ਦੇਸ਼ ਵਾਲੇ ਸਿਖਾਂ ਨਾਲ ਸਬੰਧਤ ਸਤਿਗੁਰਾਂ ਦੇ ਹੁਕਮਨਾਮੇ ਲੈ ਕੇ ਆਉਂਦੇ ਰਹਿੰਦੇ ਸਨ।

ਸ੍ਰੀ ਸਤਿਗੁਰੂ ਜੀ ਦਾ ਵਿਆਹ ਕੋਈ ਛੂਹ ਮੰਤ੍ਰ ਤੇ ਹੈ ਹੀ ਨਹੀਂ ਸੀ

ਜਿਸ ਦੇ ਮੂੰਹ ਵਿਚ ਪੜ੍ਹਨ ਦਾਂ ਕਿਸੇ ਨੂੰ ਕੋਈ ਪਤਾ ਨਹੀਂ ਸੀ ਲਗ ਸਕਣਾ ? ਸਗੋਂ ਵਿਆਹ ਤੇ ਇਦਵਾਣੇ ਜੰਮਣੇ ਕਦੇ ਕਿਸੇ ਦੇ ਛਪਾਇਆਂ ਵੀ ਨਹੀਂ ਛਪ ਸਕਦੇ। ਪਤਾ ਨਹੀਂ ਐਡਰੈਸ ਲਿਖਣ ਵਾਲਿਆਂ ਨੇ ਉਸ ਵਕਤ ਇਹ ਕੂੜ ਦਾ ਪਲੰਦਾ ਕਿਸ ਕਲਾਕਾਰ ਪਾਸੋਂ ਬਣਵਾਇਆ, ਪਰ ਆਫਰੀਨ ਆਖਣਾ ਚਾਹੀਦਾ ਹੈ ਗਿਆਨੀ ਪ੍ਰਤਾਪ ਸਿੰਘ ਜੀ ਨੂੰ ਵੀ ਜਿਸ ਨੇ ਬਿਨਾਂ ਕੁਝ ਸੋਚੇ ਸਮਝੇ ਕਿਸੇ ਸੂਰਮਾ ਸਿੰਘ ਵਾਂਗ ਐਂਵੇਂ ਹੀ ਇਹ ਗਪੌੜ ਆਪਣੇ ਲੇਖ ਵਿਚ ਵੀ ਧਰ ਮਾਰਿਆ।

ਇਕ ਗਲ ਮੈਂ ਹੋਰ ਗਿਆਨੀ ਜੀ ਨੂੰ ਦਸ ਦੇਵਾਂ ਕਿ ਜੇਕਰ ਗੁਰ ਸੋਭਾ ਗਰੰਥ ਦੀ ਇਹ ਲਿਖਤ ਠੀਕ ਹੋ ਸਕਦੀ ਹੈ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਜ ਪੂਤਾਨੇ ਵਿਚੋਂ ਲੰਘਦਿਆਂ ਇਕ ਰਾਜ ਪਤਨੀ ਨਾਲ ਅਪਨਾ ਚੌਥਾ ਵਿਆਹ ਕਰਵਾਇਆ ਸੀ ਫਿਰ ਤਾਂ ਐਡਰੈਸ ਦੀ ਲਿਖਤ ਬਾਬਤ ਵੀ ਕੁਝ ਸੋਚਿਆ ਜਾ ਸਕਦਾ ਹੈ। ਪਰ ਜਿਥੇ ਇਸ ਗਲ ਨੂੰ ਕਦੇ ਕੋਈ ਸਿਖ ਸੁਪਨੇ ਵਿਚ ਵੀ ਠੀਕ ਨਹੀਂ ਮੰਨ ਸਕਦਾ ਤਾਂ ਸਤਿਗੁਰ ਰਾਮ ਸਿੰਘ ਜੀ ਬਾਬਤ ਤੁਹਾਡੇ ਦਸੇ ਐਡਰੈਸ ਨੂੰ ਕੋਈ ਸਿਆਣਾ ਤੇ ਸੂਝਵਾਨ ਬੰਦਾ ਕਿਵੇਂ ਮੰਨੇਗਾ ?

**ਕੋਰਾ ਝੂਠ :—**

ਗਿਆਨੀ ਪ੍ਰਤਾਪ ਸਿੰਘ ਆਪਣੇ ਗਲਤ ਪ੍ਰਾਪੇਗੰਡੇ ਨੂੰ ਹੋਰ ਗਲਤ ਰੰਗ ਦੇਣ ਵਾਸਤੇ ਇਕ ਹੋਰ ਕੋਰੇ ਝੂਠ ਵਾਲੇ ਰੰਗ ਦਾ ਮਟ ਤਿਆਰ ਕਰਦੇ ਹੋਏ ਅਨਹੋਣੀ ਗਲ ਨੂੰ ਕਿਵੇਂ ਮਨ ਘੜਤ ਦਲੀਲ ਨਾਲ ਰਿੰਨਣਾ ਧਰਦੇ ਹਨ। ਇਹ ਜਾਨਣ ਵਾਸਤੇ ਪਾਠਕ ਹੇਠ ਲਿਖੀਆਂ ਸਤਰਾਂ ਪੜ੍ਹਣ ਦੀ ਖੇਚਲ ਕਰਨ।

> ''ਪਿਛੇ ਅਸੀਂ ਦਸ ਆਏ ਹਾਂ ਕਿ ਬਾਬਾ ਰਾਮ ਸਿੰਘ ਨੂੰ ਬਾਰਵਾਂ ਗੁਰੂ ਦਸਣ ਦਾ ਪ੍ਰਾਪੇਗੰਡਾ ਅੰਗਰੇਜ਼ ਸਾਮਰਾਜੀਆਂ ਨੇ ਸ਼ੁਰੂ ਕਰਵਾਇਆ। ਤਾਂਕਿ ਸਿਖਾਂ ਵਿਚ ਉਨ੍ਹਾਂ ਨੂੰ ਕਮਜ਼ੋਰ ਕੀਤਾ ਜਾਵੇ। ਕੂਕੇ ਇਸ ਜਾਲ ਵਿਚ ਫਸ ਗਏ। ਵਿਦੇਸ਼ੀ ਹਾਕਮਾਂ ਨੇ ਇਕ ਪਾਸੇ ਇਹ ਡਿਪਲੋਮੈਟਿਕ ਚਾਲ ਚਲੀ ਦੂਜੇ ਸਖਤੀ ਕੀਤੀ ਦੋਹਾਂ ਤਰੀਕਿਆਂ

ਨਾਲ ਕੂਕਿਆਂ ਨੂੰ ਏਨਾਂ ਦਬਾਇਆ ਕਿ ਉਹਨਾਂ ਕ੍ਰਿਪਾਨ ਲਾਹ ਦਿਤੀ ਤੇ ਉਨ ਦੀ ਮਾਲਾ ਪਾ ਲਈ।

(ਗਿਆਨ ਅੰਮ੍ਰਿਤ ਮਾਰਚ ੧੯੭੨ ਪੰਨਾ ੪੧)

ਜਿਹੜਾ ਕੋਈ ਲੇਖਕ ਝੂਠ ਲਿਖਣ ਵੇਲੇ ਬੇਸ਼ਰਮੀ ਦੀਆਂ ਸਾਰੀਆਂ ਹਦਾਂ ਟਪ ਜਾਵੇ, ਉਸਦਾ ਕੋਈ ਕੀ ਇਲਾਜ ਕਰ ਸਕਦਾ ਹੈ ਸ਼ਾਇਦ ਗੁਰੂਬਾਣੀ ਵਿਚ ਹੇਠ ਲਿਖੀਆਂ ਪੰਗਤੀਆਂ ਗੁਰੂ ਸਾਹਿਬ ਨੇ ਇਹੋ ਜਿਹੇ ਲੇਖਕਾ ਵਾਸਤੇ ਹੀ ਲਿਖੀਆਂ ਹੋਈਆਂ ਹੋਣ ਕਿ :—

ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ।
ਬਿਨੁ ਗੁਰ ਪੰਥਿ ਨ ਸੂਝਈ ਕਿਤ ਬਿਧਿ ਨਿਰ ਬਹੀਐ।
ਸੂਤੇ ਕੋ ਜਾਗਤ ਕਹੈ ਜਾਗਤ ਕਉ ਸੂਤਾ।
ਜੀਵਤ ਕਉ ਮੂਆ ਕਹੈ ਮੂਏ ਨਹੀਂ ਰੋਤਾ।

ਜਿਥੇ ਉਸ ਵਕਤ ਦੇ ਸਿਖਾਂ ਸਰਦਾਰਾਂ ਰਾਜਿਆਂ ਮਹਾਰਾਜਿਆਂ ਤੇ ਪੁਜਾਰੀਆਂ ਨੇ ਅੰਗਰੇਜ਼ ਸਾਮਰਾਜਿਆਂ ਨਾਲ ਮਿਲਕੇ ਅਡੀ ਚੋਟੀ ਦਾ ਸਾਰਾ ਜ਼ੋਰ ਇਸ ਗਲ ਵਾਸਤੇ ਲਾਇਆ ਸੀ ਕਿ ਸਿਖਾਂ ਵਿਚ ਗੁਰੂਮਤ ਤੇ ਦੇਸ਼ ਭਗਤੀ ਦੀ ਰੌ ਸ੍ਰੀ ਕਲਗੀਧਰ ਵਾਂਗੂ ਨਵੇਂ ਸਿਰੇ ਚਾਲੂ ਕਰਨ ਵਾਲੇ ਗੁਰੂ ਨਾਨਕ ਪ੍ਰੰਪਰਾ ਦੇ ਬਾਰਵੇਂ ਉਤ੍ਰਾਧਿਕਾਰੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਧ ਤੋਂ ਵਧ ਵਿਰੋਧਤਾ ਕੀਤੀ ਜਾਵੇ ਅਰ ਆਮ ਲੋਕਾਂ ਤੇ ਅੰਗਰੇਜ਼ਾਂ ਵਿਚ ਇਹਨਾਂ ਵਾਸਤੇ ਵਧ ਤੋਂ ਵਧ ਨਫ਼ਰਤ ਪੈਦਾ ਕੀਤਾ ਜਾਵੇ ਸਗੋਂ ਜਿਨ੍ਹਾਂ ਦੇ ਜਤਨਾਂ ਕਾਰਨ ਅੰਗਰੇਜ਼ ਸਾਮਰਾਜੀਆਂ ਨੇ ਹਰ ਸੰਭਵ ਤਰੀਕੇ ਨਾਲ ਨਾਮਧਾਰੀ ਪੰਥ ਦੇ ਪ੍ਰਚਾਰ ਨੂੰ ਖਤਮ ਕਰਨ ਦਾ ਯਤਨ ਕੀਤਾ। ਉਹਨਾਂ ਅੰਗਰੇਜ਼ਾਂ ਬਾਬਤ ਇਹ ਲਿਖਣਾ ਕਿ ਸਾਮਰਾਜੀ ਅੰਗਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਿਖਾਂ ਦਾ ਬਾਰਵਾਂ ਗੁਰੂ ਦਸਣ ਦਾ ਪ੍ਰਾਪੇਗੰਡਾ ਕੀਤਾ ਜਾਂ ਨਾਮਧਾਰੀਆਂ ਨੂੰ ਇੰਝ ਕਰਨ ਲਈ ਉਕਸਾਇਆ ਸੀ ਤਾਂ ਇਸ ਤੋਂ ਵਧ ਗਿਆਨੀ ਜੀ ਦੀ ਸਾਹਿਤਕ ਬੇਸ਼ਰਮੀ ਹੋਰ ਕੀ ਹੋ ਸਕਦੀ ਹੈ?

ਹਾਲਾਂਕਿ ਗਿਆਨੀ ਜੀ ਦੇ ਇਸਟ ਦੇਵ ਤੇ ਸਮਕਾਲੀ ਸਾਥੀ ਡਾ: ਗੰਡਾ ਸਿੰਘ (ਜਿਹੜੇ ਕਿ ਸਾਹਿਤਕ ਤੇ ਇਤਹਾਸਿਕ ਪਖੋਂ ਨਾਮਧਾਰੀ ਪੰਥ ਦੇ ਕਟੜ ਵਿਰੋਧੀ ਹਨ

ਅਰ ਜਿਨ੍ਹਾਂ ਦੀਆਂ ਰਚਨਾਵਾਂ ਦੇ ਜੂਠੇ ਟੁਕੜੇ ਇਕਠੇ ਕਰਕੇ ਗਿਆਨੀ ਪ੍ਰਤਾਪ ਵਰਗੇ ਨਾਮਧਾਰੀਆਂ ਦੇ ਵਿਰੋਧੀ ਲੇਖਕ ਆਪਣੀ ਪੇਟ ਪੂਜਾ ਕਰ ਰਹੇ ਹਨ) ਆਪਣੀ ਕਿਤਾਬ ਕੂਕਿਆਂ ਦੀ ਵਿਥਿਆ (ਜੋ ਕੇਵਲ ਜੀ ਨੇ ਕੇਵਲ ਨਾਮਧਾਰੀ ਪੰਥ ਦੀ ਵਿਰੋਧਤਾ ਵਾਸਤੇ ਸਾਰਾ ਜ਼ੋਰ ਲਾ ਕੇ ਲਿਖੀ ਹੋਈ ਹੈ) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜ਼ਮਾਨੇ ਸਮੇਂ ਸਤਿਗੁਰਾਂ ਤੇ ਨਾਮਧਾਰੀਆਂ ਅਥਵਾ ਅੰਗਰੇਜ਼ਾਂ ਦੀ ਪੁਜੀਸ਼ਨ ਇੰਝ ਲਿਖਦੇ ਹਨ ਕਿ :—

> "ਇਸ ਲਈ ਕਿਧਰੇ ਕਿਧਰੇ ਇਕ ਅਧੇ ਥਾਂ ਭਾਈ (ਸਤਿਗੁਰੂ) ਰਾਮ ਸਿੰਘ ਪਾਸੋਂ ਅੰਮ੍ਰਿਤ ਛਕਣ ਵਾਲੇ ਨਵੇਂ ਜੋਸ਼ੀਲੇ ਸ਼ਰਧਾਲੂ ਉਨ੍ਹਾਂ ਨੂੰ ਉਸੇ ਤਰ੍ਹਾਂ ਗੁਰੂ ਕਹਿਣ ਲਗ ਪਏ ਦਿਸਦੇ ਹਨ, ਜਿਵੇਂ ਕਿ ਉਹ ਸੋਢੀਆਂ, ਬੇਦੀਆਂ, ਪਾਸੋਂ ਅੰਮ੍ਰਿਤ ਛਕਣ ਪਰ ਉਨ੍ਹਾਂ ਨੂੰ ਗੁਰੂ ਆਖਿਆ ਕਰਦੇ ਸਨ।"
>
> ਸੰਨ ੧੮੬੩ ਤੋਂ ੧੮੭੧ ਤਕ (ਸਤਿਗੁਰੂ) ਭਾਈ ਰਾਮ ਸਿੰਘ ਨੇ ਆਪਣੇ ਸ਼ਰਧਾਲੂਆਂ ਨੂੰ ਆਪ ਨੂੰ ਗੁਰੂ ਕਹਿਣ ਤੋਂ ਖੁਲ੍ਹਕੇ ਨਹੀਂ ਵਰਜਿਆ ਅਤੇ ਜੇ ਵਰਜਿਆ ਤਾਂ ਉਸ ਲਿਖਤ ਦਾ ਹਾਲ ਤਕ ਪਤਾ ਨਹੀਂ ਲਗ ਸਕਿਆ।

(ਕੂਕਿਆਂ ਦੀ ਵਿਥਿਆ ਕ੍ਰਿਤ ਡਾ: ਗੰਡਾ ਸਿੰਘ ਪੰਨਾ ੪੧-੪੨)

ਉਸ ਵਕਤ ਨਾਮਧਾਰੀਆਂ ਦੇ ਪ੍ਰਚਾਰ ਬਾਬਤ ਪੰਜਾਬ ਸਰਕਾਰ ਕਿਵੇਂ ਬੇਚੈਨ ਸੀ ਉਸਦਾ ਜ਼ਿਕਰ ਡਾ: ਗੰਡਾ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਹੋਇਆ ਹੈ :—

ਭਾਈ (ਸਤਿਗੁਰੂ) ਰਾਮ ਸਿੰਘ ਜੀ ਦੇ ਪ੍ਰਚਾਰ ਸਬੰਧੀ ਇਸ ਵੇਲੇ ਪੰਜਾਬ ਦੇ ਸਰਕਾਰੀ ਹਲਕਿਆਂ ਵਿਚ ਕਾਫੀ ਹਲ ਚਲ ਪਈ ਹੋਈ ਸੀ ਅਤੇ ਭਾਈ (ਸਤਿਗੁਰੂ) ਰਾਮ ਸਿੰਘ ਦੀ ਨੀਯਤ ਤੇ ਇਰਾਦਿਆਂ ਬਾਬਤ ਵਖੋ ਵਖ ਰਾਵਾਂ ਸਨ।

(ਪੰਨਾ ੫੦)

ਇਸ ਵੇਲੇ ਭਾਈ (ਸਤਿਗੁਰੂ) ਰਾਮ ਸਿੰਘ ਦਾ ਗੁਰਭਾਈ ਤੇ ਭਾਈ (ਸਤਿਗੁਰੂ) ਬਾਲਕ ਸਿੰਘ ਦਾ ਤੀਸਰਾ ਅੰਮ੍ਰਿਤਸਰ ਨਿਵਾਸੀ ਚੇਲਾ ਲਾਲ ਸਿੰਘ ਲੋਕਾਂ ਵਿਚ ਧੁਮਾ

ਰਿਹਾ ਸੀ, ਕਿ ਜਿਵੇਂ ਭਾਈ ਮਹਾਰਾਜ ਸਿੰਘ ਸੰਨ ੧੬੪੦ ਵਿਚ ਗੁਰੂ ਗੋਬਿੰਦ ਸਿੰਘ ਦਾ ਦੂਸਰਾ ਅਵਤਾਰ ਹੋਇਆ ਹੈ, ਭਾਈ (ਸਤਿਗੁਰੂ) ਰਾਮ ਸਿੰਘ ਭਾਈ ਮਹਾਰਾਜ ਦੇ ਥਾਂ ਤੀਸਰਾ ਅਵਤਾਰ ਹੈ ।

ਉਪਰੋਕਤ ਇਬਾਰਤ ਦਾ ਹਵਾਲਾ ਡਾ. ਗੰਡਾ ਸਿੰਘ ਕੇਪਟਨ ਮੈਨਜ਼ੀਜ਼ ੩੧ ਮਈ ੧੮੬੩ ਦੇ ਕੂਕਾ ਪੇਪਰਜ਼ ਦੀ ਲਿਖਤ ਤੋਂ ਦਿੰਦੇ ਹਨ । ਆਦਿਕ

(ਪੰਨਾ — ੪੯)

ਉਪਰੋਕਤ ਹਵਾਲੇ ਕਿਸੇ ਨਾਮਧਾਰੀ ਦੇ ਨਹੀਂ ਸਗੋਂ ਨਾਮਧਾਰੀਆਂ ਦੇ ਕਟੜ ਵਿਰੋਧੀ ਡਾ: ਗੰਡਾ ਸਿੰਘ ਦੇ ਲਿਖੇ ਹੋਏ ਮੈਂ ਨਮੂਨੇ ਵਜੋਂ ਦਿਤੇ ਹਨ । ਪਾਠਕ ਇਹਨਾਂ ਤੋਂ ਹੀ ਹਿਸਾਬ ਲਾ ਲੈਣ ਕਿ ਸਤਿਗੁਰਾਂ ਨੂੰ ਗੁਰੂ ਸ਼ਬਦ ਨਾਲ ਸੰਬੋਧਨ ਕਰਨ ਵਿਚ ਅੰਗਰੇਜ਼ ਸਾਮਰਾਜੀਆਂ ਦਾ ਕਿਤਨਾ ਕੁ ਹਥ ਸੀ ? ਤੇ ਕੂਕੇ ਕਦੋਂ ਇਹਨਾਂ ਦੇ ਜਾਲ ਵਿਚ ਫਸੇ ਸਨ, ਜਦ ਕਿ ਡਾ: ਗੰਡਾ ਸਿੰਘ ਏਸੇ ਕਿਤਾਬ ਵਿਚ ਇਸ ਤਰ੍ਹਾਂ ਲਿਖਦੇ ਹਨ ਕਿ :—

"ਮਲੂਮ ਹੁੰਦਾ ਹੈ ਕਿ ਇਸ ਸਮੇਂ ਵਿਚ ਭਾਈ (ਸਤਿਗੁਰੂ) ਰਾਮ ਸਿੰਘ ਤੇ ਉਨ੍ਹਾਂ ਦੇ ਸੰਗੀ ਕਕਿਆਂ ਨੇ ਅੰਦਰੋਂ ਅੰਦਰੀ ਆਪਣਾ ਪ੍ਰਚਾਰ ਜਾਰੀ ਰਖਿਆ । ਸਤੰਬਰ ੧੮੬੬ ਦੇ ਬਿਆਨ ਵਿਚ ਸੂਹੀਆ ਗੇਂਦਾ ਸਿੰਘ ਕਹਿੰਦਾ ਹੈ, ਕਿ ਜਦ ਮੈਂ ਭੈਣੀ (ਸਾਹਿਬ) ਪੁਜਾ ਤਾਂ ਮੈਨੂੰ ਕੁਝ ਕੂਕੇ ਤੇ ਭਾਈ (ਸਤਿਗੁਰੂ) ਰਾਮ ਸਿੰਘ ਦਾ ਚਿਠੀ ਬਰਦਾਰ ਭਗਤ ਸਿੰਘ ਲੁਧਿਆਣੀਆਂ ਮਿਲਿਆ, ਜਿਸਨੇ ਦਸਿਆ ਕਿ ਭਾਈ (ਸਤਿਗੁਰੂ) ਰਾਮ ਸਿੰਘ ਨੂੰ ਰਾਤੀਂ ਗੁਰੂ ਗੋਬਿੰਦ ਸਿੰਘ ਦੇ ਦਰਸ਼ਨ ਹੁੰਦੇ ਹਨ, ਤੇ ਬਚਨ ਬਿਲਾਸ ਭੀ ਹੁੰਦਾ ਹੈ, ਕੂਕੇ ਫਸਾਦ ਲਈ ਤਿਆਰ ਹਨ ਅਤੇ ਉਨ੍ਹਾਂ ਨੇ ਭਾਈ (ਸਤਿਗੁਰੂ) ਰਾਮ ਸਿੰਘ ਤੋਂ ਆਗਿਆ ਮੰਗੀ ਹੈ ।......

(ਪੰਨਾ ੬੫)

ਮੇਜਰ ਪਰਕਿੰਜ ਪਾਸ ਇਸ ਕਿਸਮ ਦੀਆਂ ਰਿਪੋਰਟਾਂ ਵੀ ਪੁਜਦੀਆਂ ਸਨ ਕਿ ਕੂਕੇ ਖੁਲ੍ਹਮ ਖੁਲ੍ਹਾ ਕਹਿੰਦੇ ਸੁਣੀਂਦੇ ਸਨ, ਕਿ ਜਦ

ਸਾਰੇ ਦੇਸ਼ ਵਿਚ ਕੂਕੇ ਹੀ ਕੂਕੇ ਹੋ ਜਾਣਗੇ ਤਾਂ ਦੇਸ਼ ਵਿਚ ਉਨ੍ਹਾਂ ਦਾ ਰਾਜ ਹੋ ਜਾਵੇਗਾ। ਆਦਿਕ

**ਕ੍ਰਿਪਾਨ ਤੇ ਮਾਲਾ :—**

ਹਾਲਾਂ ਕਿ ਅਜ ਵੀ ਹਰ ਨਾਮਧਾਰੀ ਨੂੰ ਕਕਾਰ ਵਜੋਂ ਛੋਟੀ ਕ੍ਰਿਪਾਨ ਕੰਘੇ ਨਾਲ ਬਕਾਇਦਾ ਤੌਰ ਤੇ ਰਖਣ ਦਾ ਸਤਿਗੁਰੂ ਜੀ ਵਲੋਂ ਹੁਕਮ ਹੈ, ਪਰ ਜੇਕਰ ਕੋਈ ਪੂਰੇ ਸਤਿਕਾਰ ਸਹਿਤ ਆਪਣੇ ਪਾਸ ਵਡੀ ਕ੍ਰਿਪਾਨ ਰਖਣਾ ਚਾਹੇ ਤਾਂ ਕਿਸੇ ਨੂੰ ਮਨਾਹੀ ਵੀ ਨਹੀਂ, ਪਰ ਵਡੀ ਕ੍ਰਿਪਾਨ ਸਹਿਤ ਜੰਗਲ ਬਹਿਣਾ, ਕ੍ਰਿਪਾਨ ਨੂੰ ਜ਼ਮੀਨ ਤੇ ਸੋਟੇ ਵਾਂਗ ਟਿਕਾ ਕੇ ਤੁਰਨਾ, ਅਥਵਾ ਐਰਾ ਵਗੈਰਾ ਥਾਂ ਕ੍ਰਿਪਾਨ ਨੂੰ ਰਖਣਾ ਤੇ ਬਿਨਾਂ ਇਸ਼ਨਾਨ ਕਰਨ ਤੇ ਸੁਤਿਆਂ ਉਠਕੇ ਕੇਵਲ ਵਿਖਾਵੇ ਲਈ ਛੇਤੀ ਨਾਲ ਕ੍ਰਿਪਾਨ ਗਾਤਰੇ ਵਿਚ ਪਾ ਕੇ ਟਟੀ ਤੁਰ ਪੈਣ ਨੂੰ ਸਤਿਗੁਰਾਂ ਦੇ ਹੁਕਮ ਅਨੁਸਾਰ ਸ੍ਰੀ ਸਾਹਿਬ ਦੀ ਬਿਅਦਬੀ ਸਮਝਿਆ ਜਾਂਦਾ ਹੈ, ਅਰ ਇਸਦੇ ਨਾਲ ਹੀ ਇਕ ਵਡੀ ਕ੍ਰਿਪਾਨ ਦੇ ਧਾਰਣੀਯ ਹੋਕੇ ਕਿਸੇ ਵੀ ਹਾਲਤ ਵਿਚ ਬੈਠਕੇ ਮਾਰ ਖਾਣੀ ਗੁਰੂਸਾਹਿਬਾਂ ਦੀ ਦੁਸ਼ਟ ਖੰਡਣੀ ਸ੍ਰੀ ਸਾਹਿਬ ਦੀ ਨਿਰਾਦਰੀ ਅਰ ਸਿੰਘਤ੍ਰ ਪੁਣੇ ਨੂੰ ਲਾਜ ਲਾਉਣੀ ਸਮਝਿਆਂ ਜਾਂਦਾ ਹੈ। ਜਦੋਂ ਕਿ ਮਾਲਾ ਦੀ ਹੋਂਦ ਵਿਚ ਸ੍ਰੀ ਗੁਰੂ ਅਰਜਨ ਦੇਵ ਅਥਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੇ ਮਤੀ ਦਾਸ ਭਾਈ ਦਿਆਲਾ ਭਾਈ ਤਾਰੂ ਸਿੰਘ ਭਾਈ ਮਨੀ ਸਿੰਘ ਜੀ ਆਦਿਕਾਂ ਵਾਂਗ ਕਿਸ ਤਸ਼ਦਦ ਨੂੰ ਖਿੜੇ ਮਥੇ ਝਲਣਾ ਅਥਵਾ ਸ਼ਹੀਦੀਆਂ ਪ੍ਰਾਪਤ ਕਰਨੀਆਂ ਇਕ ਫਖਰ ਯੋਗ ਕਰਮ ਹੈ। ਇਹੋ ਵਜਾ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ਾਂ ਦੀ ਉਸ ਹਕੂਮਤ ਦਾ ਟਾਕਰਾ ਕਰਨ ਲਈ ਸ਼ਸ਼ਤ੍ਰਾਂ ਦੇ ਥਾਂ ਉਨ ਦੀ ਮਾਲਾ ਨੂੰ ਤਰਜੀਹ ਦਿਤੀ। ਜਿਸ ਵਿਚ ਉਸ ਸਾਮ-ਰਾਜੀ ਨੇ ਸਭ ਤੋਂ ਪਹਿਲਾਂ ਭਾਰਤ ਅਥਵਾ ਪੰਜਾਬ ਵਿਚ ਸਾਰੇ ਮਾਰੂ ਸਸ਼ਤ੍ਰਾਂ ਉਤੇ ਵਿਧਾਨਕ ਪਾਬੰਦੀ ਲਾ ਦਿਤੀ ਸੀ।

ਜਿਨ੍ਹਾਂ ਨਾਮਧਾਰੀਆਂ ਨੇ ਸਿਖ ਧਰਮ ਅਸਥਾਨਾਂ ਦੀ ਬਿਅਦਬੀ ਨੂੰ ਬ੍ਰਦਾਸ਼ਤ ਨ ਕਰਦਿਆਂ ਅੰਮ੍ਰਿਤਸਰ ਰਾਇ ਕੋਟ ਮਲੇਰ ਕੋਟਲੇ ਦੇ ਬੁਚੜਾਂ ਤੇ ਹਮਲਾ ਕੀਤਾ ਸੀ ਉਹਨਾਂ ਨੇ ਵੀ ਉਸ ਵਕਤ ਵਾਸਤੇ ਸਾਰੇ ਲੋੜੀਂਦੇ ਸ਼ਸਤ੍ਰ ਇਧਰੋਂ ਉਧਰੋਂ ਹੀ ਕਠੇ ਕੀਤੇ ਸਨ।

ਦਸਿਆ ਜਾਂਦਾ ਹੈ ਕਿ ਕਿਸੇ ਗਿਆਨੀ ਪ੍ਰਤਾਪ ਸਿੰਘ ਵਰਗੇ ਵਿਰੋਧੀ ਮੁਖਬਰ ਨੇ ਇਕ ਵੇਹਾਂ ਜ਼ਿਲੇ ਵਿਚ ਜਾ ਕੇ ਮੁਖਬਰੀ ਕੀਤੀ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਗੁਰਦਵਾਰੇ ਸ੍ਰੀ ਭੈਣੀ ਸਾਹਿਬ ਸਸ਼ਤ੍ਰ ਬਨਾਉਣ ਦੀ ਇਕ ਫੈਕਟਰੀ ਤਿਆਰ ਕੀਤੀ ਹੋਈ ਹੈ ਜਿਥੋਂ ਹਥਿਆਰ ਲੈ ਕੇ ਇਹ (ਕੂਕੇ) ਬੁਚੜਾਂ ਤੇ ਹਮਾਲਵਰ ਹੁੰਦੇ ਹਨ। ਇਸ ਮੁਖਬਰੀ ਤੇ ਜਦੋਂ ਪੁਲਿਸ ਕਪਤਾਨ ਆਪਣੇ ਕਾਫ਼ੀ ਕਾਫਲੇ ਸਮੇਤ ਸ੍ਰੀ ਭੈਣੀ ਸਾਹਿਬ ਆ ਕੇ ਪਹਿਲਾਂ ਸਾਰੇ ਤਬੇਲਿਆਂ ਤੇ ਮੰਦਰਾਂ ਦੀ ਤਲਾਸ਼ੀ ਲਈ ਅਰ ਫਿਰ ਸਤਿਗੁਰਾਂ ਨੂੰ ਪੁਛਿਆ ਕਿ "ਬਾਬਾ ਸਾਹਿਬ ਮੁਝੇ ਪਤਾ ਲਗਾ ਹੈ ਕਿ ਆਪ ਯਹਾਂ ਅਸਲਾ (ਜੰਗੀ ਸਾਮਾਨ) ਤਿਆਰ ਕਰਤੇ ਹੈ, ਵੋਹ ਆਪ ਕਾ ਵਰਕਸ਼ਾਪ ਕਹਾਂ ਹੈ? ਸਤਿਗੁਰੂ ਜੀ ਉਸ ਵਕਤ ਦੀਵਾਨ ਵਿਚ ਬੈਠੇ ਸਨ ਸਜਾ ਹਥ ਮਾਲਾ ਫੇਰਦਿਆਂ ਉਤਾਂਹ ਕਰਕੇ ਬੜੀ ਮਸਤੀ ਵਿਚ ਹੋ ਕੇ ਆਖਿਆ, "ਸਾਹਿਬ ਮੇਰੇ ਕਾਰਖਾਨੇ ਵਿਚ ਇਹ ਤੋਪਾਂ ਤਿਆਰ ਹੁੰਦੀਆਂ ਹਨ ਅਤੇ ਇਸ ਵਿਚ ੧੦੮ ਗੋਲੇ ਵਾਰੀ ਵਾਰੀ ਦਗਦੇ ਹਨ ਅਰ ਵਾਧਾ ਇਹ ਹੈ ਕਿ ਗੋਲਾ ਮਿਸ (ਖਾਲੀ) ਨਹੀਂ ਜਾਂਦਾ ਹੈ।" ਆਦਿਕ ਜਿਹਾ ਕਿ :—

"ਇਕ ਸੌ ਅਠ ਗੋਲਾ ਕੜਾ ਕਾੜ ਵਜੇ
ਅਸਾਂ ਨਵਾਂ ਹਥਿਆਰ ਤਿਆਰ ਕੀਤਾ।"

(ਸ੍ਰੀ ਨਿਰੰਕਾਰੀ ਸਿੰਘ ਚੇਤਨ ਦੀ ਕਵਿਤਾ ਵਿਚੋਂ)

ਜੇ ਸਮੇਂ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਗੁਰੂ ਅੰਗਦ ਗੁਰੂ ਅਮਰਦਾਸ ਗੁਰੂ ਰਾਮ ਦਾਸ ਗੁਰੂ ਅਰਜਨ ਗੁਰੂ ਹਰਿਰਾਏ ਗੁਰੂ ਹਰਿ ਕ੍ਰਿਸ਼ਨ ਗੁਰੂ ਤੇਗ ਬਹਾਦਰ ਜੀ ਤੇ ਉਸ ਵਕਤ ਤੇ ਸਿਖ ਕਿਸੇ ਹਕੂਮਤ ਦੇ ਦਬਾਏ ਹੋਏ ਉਨ ਦੀ ਮਾਲਾ ਰਖਦੇ ਰਹੇ ਸਨ ਤਾਂ ਹੁਣ ਨਾਮਧਾਰੀ ਸਿੰਘ ਵੀ ਕਿਸੇ ਹਕੂਮਤ ਦੇ ਦਬਾ ਹੇਠ ਆ ਕੇ ਉਨ ਦੀ ਮਾਲਾ ਧਾਰ ਸਕਦੇ ਹਨ ਇਹ ਕੋਈ ਬੜੀ ਗਲ ਨਹੀਂ? ਪਰ ਜਿਹੜੀ ਪੁਰਾਣੀ ਸਿੰਘ ਸਭਾ ਉਤੇ ਗਿਆਨੀ ਜੀ ਬੜਾ ਨਾਜ਼ ਕਰਦੇ ਹਨ, ਉਸ ਵਕਤ ਉਨ੍ਹਾਂ ਦੀਆਂ ਪਗਾਂ ਵੀ ਚਿਟੀਆਂ ਅਤੇ ਕ੍ਰਿਪਾਨਾ ਸ਼ਾਇਦ ਕੰਘਿਆਂ ਨਾਲ ਵੀ ਨਹੀਂ ਹੁੰਦੀਆਂ ਸਨ। ਪਤਾ ਨਹੀਂ ਕਿਉਂ?

ਓਸ ਅੰਦਰ ਕੂੜ ਕੂੜੋ ਕਰਿ ਬੁਝੈ :—

ਸਾਹਿਬ ਸ੍ਰੀ ਗੁਰੂ ਰਾਮ ਦਾਸ ਜੀ ਨੇ ਰਾਗ ਗਉੜੀ ਵਿਚ ਪੂਰੇ ਗੁਰੁ ਦਾ ਹੁਕਮ ਨ ਮੰਨਣ ਤੇ ਸਗੋਂ ਪੂਰੇ ਸਤਿਗੁਰੂ ਦੀ ਨਿੰਦਿਆ ਕਰਨ ਵਾਲੇ ਨੂੰ ਸੰਬੋਧਨ ਕਰਦਿਆਂ ਇਹ ਇਕ ਸਲੋਕ ਲਿਖਿਆ ਹੋਇਆ ਹੈ :—

ਮ: ੪ ਪੂਰੇ ਗੁਰੂ ਕਾ ਹੁਕਮ ਨ ਮੰਨੈ
ਓਹ ਮਨਮੁਖ ਅਗਿਆਨੁ ਮੁਠਾ ਬਿਖ ਮਾਇਆ
ਓਸ ਅੰਦਰ ਕੂੜ ਕੂੜੋ ਕਰ ਬੂਝੈ
ਅਣ ਹੋਦੇ ਝਗੜੇ ਦਯਿ ਉਸਦੈ ਗਲ ਪਾਇਆ ।
ਓਹ ਗਲ ਫਰੋਸੀ ਕਰੇ ਬਹੁ ਤਰੀ
ਓਸਦਾ ਬੋਲਿਆ ਕਿਸੈ ਨ ਭਾਇਆ ।

(ਗਉੜੀ ਦੀ ਵਾਰ ਮ: ੪ ਪੰਨਾ ੩੦੪)

ਉਪਰੋਕਤ ਮਹਾਂ ਵਾਕਾਂ ਅਨੁਸਾਰ —

ਸਾਡੇ ਗਿਆਨੀ ਪ੍ਰਤਾਪ ਸਿੰਘ ਜੀ ਵੀ ਕਿਸੇ ਇਹੋ ਜਿਹੀ ਸ਼੍ਰੇਣੀ ਨਾਲ ਹੀ ਸਬੰਧ ਰਖਦੇ ਹਨ । ਜਿਥੇ ਆਪ ਇਹ ਤਾਲੋਂ ਘੁਥੇ ਹੋਏ ਹਨ, ਓਥੇ ਇਨ੍ਹਾਂ ਨੂੰ ਸਭ ਦੁਨੀਆਂ ਹੀ ਕੁਰਾਹੇ ਜਾਂਦੀ ਨਜ਼ਰੀ ਆਉਂਦੀ ਹੈ । ਹੋ ਸਕਦਾ ਹੈ ਕਿ ਪਾਠਕ ਆਖਣ ਕਿ ਮੈਂ ਇਸ ਤਰ੍ਹਾਂ ਕਿਉਂ ਲਿਖਿਆ ਹੈ, ਇਸਦਾ ਫੈਸਲਾ ਮੈਂ ਆਪ ਪਾਠਿਕਾਂ ਉਤੇ ਹੀ ਰਹਿਣ ਦੇਂਦਾ ਹਾਂ ਗਿਆਨੀ ਜੀ ਦੀ ਹੇਠ ਲਿਖੀ ਇਕ ਲਿਖਤ ਪੜ੍ਹ ਕੇ ਉਹ ਆਪ ਹੀ ਦਸਣ ਕਿ ਜਿਹੜਾ ਆਦਮੀ ਇਹ ਦਾਹਵਾ ਕਰੇ ਕਿ ਸੂਰਜ ਤਾਂ ਕਾਲੇ ਰੰਗ ਦਾ ਹੀ ਹੁੰਦਾ ਸੀ ਅਤੇ ਹੁਣ ਇਸਨੂੰ ਚਿਟਾ ਕਿਉਂ ਆਖਿਆ ਜਾਂਦਾ ਹੈ ? ਉਸਨੂੰ ਕਿਹਨਾਂ ਸ਼ਬਦਾਂ ਦੁਆਰਾ ਸੰਬੋਧਨ ਕਰਨਾ ਚਾਹੀਦਾ ਹੈ। ਜਿਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਬਤ ਕਦੇ ਕਿਸੇ ਲਿਖਾਰੀ ਨੂੰ ਇਹ ਸੁਪਨਾ ਵੀ ਨਹੀਂ ਆਇਆ ਕਿ ਉਹ ਕਿਸੇ ਵਕਤ ਨੀਲੇ ਬਸਤ੍ਰ ਧਾਰਨ ਕਰਿਆ ਕਰਦੇ ਸਨ, ਸਗੋਂ ਜਿਨ੍ਹਾਂ ਦੇ ਸਾਰੇ ਅਸੂਲਾਂ ਬਾਬਤ ਗਿ: ਗਿਆਨ ਸਿੰਘ ਜੀ ਆਪਣੇ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ—

ਹਪਨ ਕਰੈ ਹੈਂ ਭੋਗ ਗਰੰਥ ਸਾਹਿਬ ਜੀ ਕੇ ਪੈ ਹੈਂ
ਬਹੁ ਸੰਗਤੋਂ ਕੇ ਕਠ ਥੈ ਹੈਂ ਰਹੈ ਰਚਨਾ ਲਗੀ ।

ਇਸਨਾਨ ਕਰਹੈਂ ਸਕੇਸ਼ ਵੇਸ ਰਾਤ ਹੀ ਤੇ
ਵਾਹਗੁਰੂ ਨਾਮ ਮਹਿ ਰਾਖੈਂ ਰਸਨਾ ਪਗੀ।
ਰਾਖ ਹੈ ਪੁਛਾਕ ਪਾਕ ਸੁਕਲ ਊਰਣ ਮਾਲ
ਕਛ ਕੜਾ ਕ੍ਰਦ ਮਰਦ ਨਾਰ ਸਬਿ ਜੇ ਤਗੀ।
ਬਿਨਾ ਨਾਮਧਾਰੀ ਅੰਨ ਜਲ ਰੋਟੀ ਬੇਟੀ ਵਾਰੀ
ਸਾਂਝ ਰਖ ਹੈਂ ਨ ਕਾਹੂ ਸੰਗ ਜਗ ਮੈ ਸਗੀ।੧੫।

(ਪੰਥ ਪ੍ਰਕਾਸ਼ ਐਡੀਸ਼ਨ ਤੀਜੀ, ਪੰਨਾ ੮੭੮)

ਅਥਵਾ

ਦੇਵ ਥਾਨ ਤੀਰਥ ਪੁਰਾਨ ਸਾਧ ਬਿਪ੍ਰ ਕੋ
ਮਾਨ ਹੈ ਨ ਸਰਾਧ ਖਯਾਹਿ ਦਾਨ ਦਤ ਕਾਹਿ ਹੈ।
ਰਾਖ ਹੈ ਪੁਸ਼ਾਕ ਪਾਕ ਸੁਕਲ ਉਰਣ ਮਾਲ
ਕਛ ਕੜਾ ਕਰਦ ਮਰਦ ਨਾਹਿ ਚਾਹੇ ਹੈ।

(ਪੰਥ ਪ੍ਰਕਾਸ਼ ਐਡੀਸ਼ਨ ੭ ਪੰਨਾ ੧੨੬੮)

ਸਗੋਂ ਅੰਮ੍ਰਿਤਸਰ ਤੇ ਹੋਰ ਗੁਰੂ ਧਾਮਾਂ ਦੇ ਪੁਜਾਰੀਆਂ ਵਲੋਂ ਦਰਸ਼ਨ ਕਰਨ ਜਾਣ ਸਮੇਂ ਜੋ ਸਤਿਗੁਰਾਂ ਅਗੇ ਸ਼ਰਤਾਂ ਰਖੀਆਂ ਜਾਂਦੀਆਂ ਰਹੀਆਂ ਉਹਨਾਂ ਵਿਚੋਂ ਇਕ ਇਹ ਵੀ ਸ਼ਰਤ ਸੀ ਕਿ :—

ਭਾਖਤ ਪੁਜਾਰੀ ਹੂ ਜੋ ਨੀਲ ਵੇਸ ਧਾਰੀ
ਦੇਹੁ ਤਨ ਖਾਹਿ ਭਾਰੀ ਪਾਗ ਉਤਰੈ ਨ ਭਾਲਸੋਂ
ਬੋਲਯੋ ਰਾਮ ਸਿਘ ਏਹ ਬਾਤ ਸਭ ਗੁਰੂ ਵਸ
ਜੈਸਹੂ ਚਲਾਵ ਤੇ ਹੈ ਚਾਲੇ ਹਮ ਚਾਲ ਸੋ।

(ਐ. ੭-ਪੰਨਾ ੧੨੬੮)

ਪਰ ਗਿਆਨੀ ਜੀ ਨੇ ਤੀਸਰੀ ਐਡੀਸ਼ਨ ਵਿਚ ਇਹ ਵੀ ਲਿਖਿਆ ਹੈ ਕਿ ਤੰਤੂ ਸਾਹਿਬ ਦੇ ਪੁਜਾਰੀ ਭਾਈ ਮੰਗਲ ਸਿੰਘ ਨੇ ਜਿਥੇ ਸਤਿਗੁਰਾਂ ਦਾ ਪ੍ਰਸ਼ਾਦ ਸਣੇ ਭੇਟਾ ਕਬੂਲ ਕਰ ਲਈ ਓਥੇ ਗੁਰੂ ਜੀ ਨੂੰ ਸਿਰੋ ਪਾਉ ਨੀਲੇ ਰੰਗ ਦੇ ਦਸਤਾਰੇ ਦਾ ਇਸ ਵਾਸਤੇ ਦਿਤਾ ਕਿ ਇਹ ਲੈਣਗੇ ਜਾਂ ਨਾ ? ਪਰ ਗੁਰੂ ਜੀ ਨੇ ਅਮਨ ਤੇ ਏਕਤਾ ਨੂੰ ਮੁਖ ਰਖਦਿਆਂ ਉਹ ਦਸਤਾਰ ਆਪਣੇ ਸੀਸ ਉਤੇ ਸਤਿਕਾਰ ਵਜੋਂ ਰਖ ਲਈ।

ਉਪਰੋਕਤ ਉਦਾਹਰਣਾਂ ਤੋਂ ਪਾਠਕ ਆਪ ਹੀ ਹਿਸਾਬ ਲਾ ਲੈਣ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨੀਲੇ ਬਸਤ੍ਰ ਧਾਰਨ ਕਰਨ ਦੀ ਗਲ ਗਿਆਨੀ ਜੀ ਦੀ ਕਿਥੋਂ ਤਕ ਠੀਕ ਤੇ ਜੱਚਵੀਂ ਹੈ ? ਕੀ ! ਰਾਤ ਨੂੰ ਵਿਚਰਨ ਵਾਲੇ ਜਾਨਵਰਾਂ ਦਾ ਪ੍ਰਾਪੇਗੰਡੇ ਨਾਲ ਸੂਰਜ ਦੀ ਸਫੈਦ ਰੌਸ਼ਨੀ ਦਾ ਰੰਗ ਕਾਲਾ ਸਾਬਤ ਹੋ ਜਾਵੇਗਾ ? ਅਫਸੋਸ ! ਜਥੇਦਾਰ ਜੀ ਦੀ ਇਸ ਕਲਪਤ ਦਲੀਲ ਤੇ ਹਦ ਤੋਂ ਜ਼ਿਆਦਾ ਅਫਸੋਸ। ਰਹੀ ਗਲ ਨਾਮਧਾਰੀਆਂ ਦੇ ਵੈਸ਼ਨੋ ਤੇ ਅਹਿੰਸਕ ਹੋਣ ਦੀ। ਮੈਂ ਇਸ ਗਲ ਤੋਂ ਇਨਕਾਰ ਨਹੀਂ ਕਰਦਾ ਕਿ ਨਾਮਧਾਰੀ ਪੰਥ ਸ੍ਰੀ ਗੁਰੂ ਨਾਨਕ ਸ੍ਰੀ ਕਲਗੀਧਰ ਪਾਤਸ਼ਾਹ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਦੀ ਪਾਲਣਾ ਕਰਦਾ ਹੋਇਆ ਬਾਵਜੂਦ ਕਿਸੇ ਵਕਤ ਜ਼ਾਲਮਾਂ ਬੁਚੜਾਂ ਉਤੇ ਸ਼ਾਸਤਰਾਂ ਦੁਆਰਾ ਹਮਲਾ ਕਰਦਾ ਹੋਇਆ ਵੀ ਵੈਸ਼ਨੋ ਤੇ ਅਹਿੰਸਕ ਸੀ ਅਤੇ ਹੁਣ ਵੀ ਨਾਮਧਾਰੀ ਪੰਥ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਅਮਨ ਅਹਿੰਸਾ ਸ਼ਾਕਾਹਾਰੀ ਅਸੂਲਾਂ ਦਾ ਧਾਰਣੀਯ ਹੈ।

ਕਿਉਂਕਿ ਇਹ ਮਰਯਾਦਾ ਪੂਰਵਜ ਸਤਿਗੁਰਾਂ ਦੀ ਚਲਾਈ ਹੋਈ ਹੈ ਕਿਸ ਐਰੇ ਵਗੈਰੇ ਨਥੂ ਖੈਰੇ ਦੀ ਬਣਾਈ ਹੋਈ ਨਹੀਂ ?

ਕੀ ! ਗਿਆਨੀ ਜੀ ਇਹ ਸਾਬਤ ਕਰ ਸਕਦੇ ਹਨ ਕਿ ਗੁਰੂ ਨਾਨਕ ਨਵੇਂ ਸਿਖ ਸਮਾਜ ਦੇ ਸੰਸਥਾਪਨਾ ਹਿੰਸਾ ਤੇ ਜ਼ੁਲਮ ਦੇ ਖਾਤਮੇ ਵਾਸਤੇ ਨਹੀਂ ਸੀ, ਤਾਂ ਸਾਹਿਬ ਸ੍ਰੀ ਗੁਰੂ ਹਰ ਗੋਬਿੰਦ ਜੀ ਦੀ ਮੀਰੀ ਪੀਰੀ ਦੀਆਂ ਤਲਵਾਰ ਧਾਰਨ ਕਰਕੇ ਜੰਗ ਕਰਨਾ ਆਪਣੇ ਸਵਾਰਥ ਅਥਵਾ ਕੋਈ ਇਲਾਕਾ ਹਥਿਆਉਣ ਵਾਸਤੇ ਸੀ। ਜਦੋਂ ਕਿ ਖਾਣ ਪੀਣ ਦੇ ਮਸਲੇ ਉਤੇ ਅਜ ਵੀ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਦੇ ਹੁਕਮਨਾਮੇ "ਨੀਸਾਣ ਦੇ ਹੁਕਮ ਨਾਮੇ" ਪੁਸਤਕ ਵਿਚੋਂ ਬਲਾਕਾਂ ਵਿਚ ਪ੍ਰਕਾਸ਼ਤ ਹੋਏ ਪੜ੍ਹੇ ਜਾ ਸਕਦੇ ਹਨ ਕਿ "ਮਾਸ ਮੱਛੀ ਦੇ ਨੇੜੇ ਨਹੀਂ ਆਵਣ"

(ਨੀਸਾਣ ਦੇ ਹੁਕਮਨਾਮੇ ਪਾ. ੬ ਪੰਨਾ ੧੨)

ਏਸੇ ਤਰ੍ਹਾਂ ਜਿਥੇ ਸਾਹਿਬ ਸ੍ਰੀ ਕਲਗੀਧਰ ਅਨੇਕਾਂ ਮਾਰ ਖੋਰੇ ਜਾਨਵਰਾਂ ਜਾਂ ਪੰਛੀਆਂ ਦੀ ਕਲਿਆਣ ਵਾਸਤੇ ਸ਼ਿਕਾਰ ਕਰਦੇ ਤੇ ਜ਼ੁਲਮ ਦੇ ਖਾਤਮੇ ਵਾਸਤੇ ਅਨ-ਗਿਣਤ ਜ਼ਾਲਮਾਂ ਦਾ ਸੰਘਾਰ ਕਰਦੇ ਰਹੇ। ਓਥੇ ਗ੍ਰਹਿਸਥ ਧਰਮ ਦੇ ਆਮ ਘਰੋਗੀ

ਜੀਵਨ ਨੂੰ ਇਕ ਸੰਨਿਆਸੀ ਵਾਂਗ ਵਿਤੀਤ ਕਰਨ ਵਾਸਤੇ ਆਪਣੀ ਪਵਿਤ੍ਰ ਬਾਣੀ ਦੁਆਰਾ ਆਪਣੇ ਮਨ ਨੂੰ ਸੰਬੋਧਨ ਕਰ ਗਿਆ ਸਾਨੂੰ ਉਪਦੇਸ਼ ਦਿਤਾ ਕਿ :—

ਅਲਪ ਅਹਾਰ ਸੁਲਪ ਸੀ ਨਿੰਦ੍ਰਾ
ਦਯਾ ਛਿਮਾ ਤਨ ਪ੍ਰੀਤ
ਸੀਲ ਸੰਤੋਖ ਸਦਾ ਨਿਰਬਾਹਿਬੋ
ਹ੍ਵੈਬੋ ਤ੍ਰੈਗੁਣ ਅਤੀਤ ॥੧੦॥

(ਸ਼ਬਦ ਹਜਾਰੇ ਪਾ: ੧੦)

(ਇਹ ਉਹੋ ਸ਼ਬਦ ਹੈ ਜਿਸ ਵਿਚੋਂ ਇਹ ਗਿਆਨੀ ਜੀ ਸ੍ਰੀ ਗਰੰਥ ਸਾਹਿਬ ਦੀ ਗੁਰਤਾ ਸਿਧ ਕਰਨ ਵਾਸਤੇ ' ਗਿਆਨ ਗੁਰੂ ਆਤਮਾ ਉਪਦੇਸਹੁ'' ਦਾ ਪ੍ਰਮਾਣ ਪੇਸ਼ ਵੀ ਕਰਿਆ ਕਰਦੇ ਹਨ)

ਜੇਕਰ ਨਾਮਧਾਰੀ ਪੰਥ ਦੇ ਅਚਾਰਯਾ. ਸਮੇਤ ਨਾਮਧਾਰੀ ਪੰਥ ਦੇ, ਸਤਿਗੁਰਾਂ ਦੇ ਇਹਨਾਂ ਹੁਕਮਾਂ ਦੀ ਪਾਲਣਾ ਕਰਦਿਆਂ ਹੋਇਆਂ ਅਹਿੰਸਕ ਤੇ ਵੈਸ਼ਨੋ ਹੋਣ ਦਾ ਗੁਨਾਹ ਕਰਦੇ ਹਨ ਤਾਂ ਸਾਨੂੰ ਅਕਾਲ ਤਖਤ ਦੇ ਸਾਬਿਕਾ ਜਥੇਦਾਰ ਪ੍ਰਤਾਪ ਸਿੰਘ ਦਾ ਜਾਰੀ ਕੀਤਾ ਫਤਵਾ ਖਿੜੇ ਮਥੇ ਪ੍ਰਵਾਨ ਹੈ । ਸਮੇਂ ਅਨੁਸਾਰ ਨਾਮਧਾਰੀ ਸਿੰਘ ਜਾਲਮਾਂ ਦੇ ਸੰਘਾਰ ਹਿਤ ਸਸ਼ਤ੍ਰ ਚਲਾਉਂਦੇ ਹੋਏ ਵੀ ਵੈਸ਼ਨੋ ਤੇ ਅਹਿੰਸਕ ਰਹੇ ਹਨ ਅਤੇ ਹੁਣ ਵੀ ਲੋੜ ਪੈਣ ਤੇ ਸੂਰਬੀਰਾਂ ਵਾਂਗ ਸਸ਼ਤ੍ਰਾਂ ਦੁਆਰਾ ਦੇਸ਼ ਗਦਾਰਾਂ ਨੂੰ ਸੋਧ ਦੇ ਹੋਏ ਪੂਰਨ ਅਹਿੰਸਕ ਤੇ ਵੈਸ਼ਨੋ ਰਹਿਣਗੇ ਅਤੇ ਅਜ ਹਨ ।

ਪਰ ਜੇਕਰ ਗਿਆਨੀ ਜੀ ਆਪਣੇ ਸਤਿਗੁਰਾਂ ਦੇ ਆਸ਼ੇ ਨੂੰ ਤਿਲਾਂਜਲੀ ਦੇ ਚੁਕੇ ਹਨ ਤਾਂ ਉਹਨਾਂ ਨੂੰ ਇਹ ਬੇਮੁਖਤਾ ਮੁਬਾਰਕ ਹੋਵੇ ।

## ਨੇਤਰਹੀਣ ਹੋਣ ਦੀ ਹੋਰ ਨਸ਼ਾਨੀ...

ਗੁਰੂਬਾਣੀ ਵਿਚ ਇਕ ਸ਼ਲੋਕ ਆਉਂਦਾ ਹੈ ਕਿ ਕਿ :—

ਅੰਧੇ ਇਹ ਨ ਆਖੀਅਹਿ ਜਿਨ ਮੁਖ ਲੋਇਣ ਨਾਹਿ
ਅੰਧੇ ਸੋਈ ਨਾਨਕਾ ਜਿ ਖਸਮਹੁ ਘੁਥੇ ਜਾਹਿ ।

ਮੇਰੇ ਬਜ਼ੁਰਗ ਗਿਆਨੀ ਜੀ ਵੀ ਅਜਿਹੇ ਹੀ ਸੂਰਮੇ ਸਿੰਘ ਹਨ ਆਪ ਜੀ ਨੇ ਆਪਣੇ ਲੇਖ ਵਿਚ ਲਿਖਿਆ ਹੈ ਕਿ :—

"ਇਸ ਤਰਾਂ ਅੰਗਰੇਜ਼ਾਂ ਨੇ ਕੁਟਲਤਾ ਤੇ ਸਖਤੀ ਨਾਲ ਕੂਕਾ

ਲਹਿਰ ਦਾ ਖਾਤਮਾ ਕੀਤਾ ਉਨ੍ਹਾਂ ਨੂੰ ਸ਼ਸਤ੍ਰ ਹੀਣ ਤੇ ਅਹਿੰਸਕ ਬਨਾ-
ਉਣਾ ਅੰਗਰੇਜ਼ ਸਾਮਰਾਜੀਆਂ ਦੀ ਜਾਦੂਗਰੀ ਦਾ ਚਮਤਕਾਰ ਹੈ ।
(ਗਿਆਨ ਅੰਮ੍ਰਿਤ)

ਭਲਾ ਕੋਈ ਇਸ ਸੂਰਮਾ ਸਿੰਘ ਜੀ ਨੂੰ ਪੁਛੇ ਕਿ ਜੇਕਰ ਨਾਮਧਾਰੀ ਲਹਿਰ ਉਸ ਵਕਤ ਦੀ ਖਤਮ ਹੋ ਗਈ ਹੋਈ ਹੈ, ਤਾਂ ਤੁਹਾਨੂੰ ਇਹਨਾਂ ਨਾਮਧਾਰੀਆਂ ਦੇ ਗੁਰੂ ਪ੍ਰਚਾਰ ਦੇ ਅਜ ਕਿਉਂ ਪਿਸੂ ਪਏ ਹੋਏ ਹਨ ? ਤੇ ਸਣੇ ਡਾ: ਗੰਡਾ ਸਿੰਘ ਦੇ ਰਾਤ ਨੂੰ ਨਾਮਧਾਰੀ ਪੰਥ ਦੇ ਪ੍ਰਚਾਰ ਤੇ ਕਿਉਂ ਬੜਾ ਬੜਾ ਉਠਦੇ ਹੋ ?

ਅਜ ਕਿਥੇ ਗਏ ਹਨ ਉਹ ਇਤਨੇ ਚਮਤਕਾਰੇ ਵਾਲੇ ਤੁਹਾਡੇ ਅੰਨਦਾਤਾ ਅੰਗਰੇਜ਼, ਜਿਨ੍ਹਾਂ ਨੂੰ ਤੁਸੀਂ ਨਾਮਧਾਰੀਆਂ ਦਾ ਖਾਤਮਾ ਕਰਨ ਵਾਲੇ ਦਸਦੇ ਹੋ ?

ਕੀ ! ਉਹਨਾਂ ਨੂੰ ਭਾਰਤ ਵਿਚੋਂ ਕਢਣ ਵਾਸਤੇ ਨਾ ਮਿਲਵਰਤਨ ਤੇ ਸਤਿਆ-ਗ੍ਰਹਿ ਕਰਨ ਅਥਵਾ ਦੋ ਜੰਗਾਂ ਤਕ ਭਰਤੀ ਨਾ ਦੇਣ ਦਾ ਪੁਰਸ਼ਾਰਥ ਨਾਮਧਾਰੀ ਕਰਦੇ ਰਹੇ ਹਨ ਜਾਂ ਗਿਆਨੀ ਜੀ ਦੇ ਬਜ਼ੁਰਗ ਸਿੰਘ ਸਭ ਦੇ ਲੀਡਰ, ਜਿਹੜੇ ਹਰ ਵੇਲੇ ਨਾਮਧਾਰੀ ਤੇ ਕਾਂਗਰਸ ਨਾਲ ਇਟ ਖੜਕਾ ਰਖਦੇ ਰਹੇ ਅਰ ਜੰਗ ਵੇਲੇ ਅੰਗਰੇਜ਼ ਦੀ ਸਾਮਰਾਜੀ ਤਾਕਤ ਨੂੰ ਕਾਇਮ ਰਖਣ ਵਾਸਤੇ ਸਮੇਂ ਸਮੇਂ ਸਿਖਾਂ ਦੀ ਭਰਤੀ ਜ਼ੋਰ ਦੇ ਦੇ ਕੇ ਕਰਵਾਉਂਦੇ ਤੇ ਕਰਦੇ ਰਹੇ ਹਨ ।

ਕੀ ਇਹਨਾਂ ਸਚਾਈਆਂ ਤੋਂ ਮੁਨਕਰ ਹੋਣਾ ਦੁਨਿਆਵੀ ਅਖਾਂ ਦੀ ਹੋਂਦ ਤੇ ਹੀ ਮੁਨਕਰ ਹੋਣ ਵਾਲੀ ਗਲ ਨਹੀਂ ? ਅਗੇ ਸੁਣੋ ਗਿਆਨੀ ਜੀ ਦੀ ਅੰਧਪੁਣੇ ਦੀ ਇਕ ਹੋਰ ਨਿਸ਼ਾਨੀ ? ਗਿਆਨੀ ਜੀ ਨਾਮਧਾਰੀਆਂ ਦੀ ਵਿਰੋਧਤਾ ਕਰਦੇ ਹੋਏ ਇਸ ਪਖ ਤੋਂ ਆਪਣੇ ਹਮ ਖਿਆਲੀ ਤੇ ਵਡੀ ਕ੍ਰਿਪਾਨ ਤੋਂ ਸਰਕਾਰੀ ਪਾਬੰਦੀਆਂ ਹਟੌਣ ਲਈ ਸਾਲਾਂ ਬਧੀ ਜੇਹਲ ਯਾਤਰਾ ਕਰਨ ਵਾਲੇ ਸ਼ਸਤ੍ਰਧਾਰੀ ਸਰਬ ਲੋਹੀਏ ਪੰਚ ਖਾਲਸਾ ਦੀਵ ਨ ਦੇ ਸੰਚਾਲਕ ਅਰ ਨਾਮਧਾਰੀਆਂ ਦੇ ਕਟੜ ਵਿਰੋਧੀ ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗ ਵਾਲਿਆਂ ਵਲੋਂ ਵੀ ਨੇਤਰ ਬੰਦ ਕਰ ਗਏ ਹਨ, ਜਦ ਕਿ ਉਹ ਭਾਈ ਸਾਹਿਬ ਜੀ ਹਿੰਸਾ ਕਰਨ ਅਥਵਾ ਮਾਸ ਖਾਣ ਦੇ ਸਖਤ ਖਿਲਾਫ ਸਨ ਤੇ ਅਜ ਵੀ ਉਹਨਾਂ ਨੂੰ ਮੰਨਣ ਵਾਲੇ ਸਿੰਘ ਰੈਨ ਸਬਾਈ ਕੀਰਤਨ ਕਰਦੇ ਹਨ, ਮਾਸ ਨਹੀਂ ਖਾਂਦੇ ਤੇ ਅਹਿੰਸਕ ਹਨ ।

ਸਗੋਂ ਭਾਈ ਸਾਹਿਬ ਨੇ ਤਾਂ ਆਪਣੀ ਰਚਨਾਂ ਝਟਕਾ ਮਾਸ ਵਿਚ ਬੜੀ ਦਲੇਰੀ ਨਾਲ ਹੇਠ ਲਿਖੇ ਸ਼ਬਦ ਅੰਕਤ ਕੀਤੇ ਹੋਏ ਹਨ ਕਿ :—

"ਅਸਲ ਗਲ ਇਹ ਹੈ ਕਿ ਝਟਕਾ ਉਨ੍ਹਾਂ ਦਿਨਾਂ ਵਿਚ ਵਰਤੀਂਦਾ ਹੀ ਨਹੀਂ ਸੀ। ਦਸਾਂ ਗੁਰੂ ਸਾਹਿਬਾਂ ਦੇ ਸਮੇਂ ਤਕ ਇਹ ਫਿੱਟਕ ਸਿਖਾਂ ਅੰਦਰ ਵਗੀ ਹੀ ਨਹੀਂ ਸੀ। ਜੇ ਵੱਗੀ ਹੁੰਦੀ ਤਾਂ ਜ਼ਰੂਰ ਝਟਕਾ ਖੋਰਾਂ ਨੂੰ ਵੀ ਮੂੰਹੋਂ ਮੂੰਹ ਪੈਂਦੀਆਂ, ਜਿਹਾ ਅਗਾਂਹ ਚਲ ਕੇ ਮਾਸਾਹਾਰੀ ਸਿਖਾਂ ਨੂੰ ਪੈ ਦੀਆਂ ਪ੍ਰਤੀਤ ਕਰਨਗੇ। ਮਨ ਸਮਝਾਵਨ ਪਰਚਾਵਨ ਕਾਹਨੇ ਮਾਸ ਨੂੰ ਝਟਕਾ ਕਹਿਕੇ ਆਪਣੀਆਂ ਅਖਾ ਵਿਚ ਘਟਾ ਪਾਉਣਾ ਜਿਵੇਂ ਕਿ ਜੀਵਾਂ ਨੂੰ ਬਧ ਕਰਕੇ ਪ੍ਰਾਪਤ ਕੀਤੇ ਮਾਸ ਨੂੰ ਹਲਾਲ ਆਖਕੇ ਪੁਕਾਰਨਾ ਅਣ ਹੋਇਆ ਕੁਫਰ ਤੋਲਣਾ ਹੈ। ਆਦਿਕ

(ਵਿਸਥਾਰ ਵਾਸਤੇ ਵੇਖੋ ਝਕਟਾ ਮਾਸ ਤਤ ਗੁਰਮਿਤ ਨਿਰਣਯ ਪੁਸਤਕ)

ਕੀ ! ਜਿਹੜੇ ਭਾਈ ਸਾਹਿਬ ਵਡੀ ਕ੍ਰਿਪਾਨ ਤੋਂ ਪਾਬੰਦੀ ਹਟੌਣ ਵਾਸਤੇ ਕਈ ਚਿਰ ਸਾਮਰਾਜੀ ਅੰਗਰੇਜ਼ ਦੀਆਂ ਜੇਹਲਾਂ ਵਿਚ ਰਹੇ ਤੇ ਸਗੋਂ ਇਕ ਚਾਦਰੇ ਵਿਚ ਸਰਦੀ ਆਦ ਤਕਲੀਫਾਂ ਝਾਕਦੇ ਰਹੇ। ਉਹ ਵੀ ਅੰਗਰੇਜ਼ ਦੇ ਦਬਾਓ ਨਾਲ ਅਹਿੰਸਕ ਬਣ ਰਹੇ ਸਨ ? ਤੇ ਹੁਣ ਵੀ ਉਨ੍ਹਾਂ ਦੇ ਸੇਵਕ ਅੰਗਰੇਜ਼ਾਂ ਦੇ ਦਬਾਓ ਹੇਠਾਂ ਹੀ ਅਹਿੰਸਕ ਹਨ ? ਗਿਆਨੀ ਜੀ ਜੇ ਸੁਜਾਖੇ ਹਨ ਤਾਂ ਅਖਾਂ ਖੋਲ੍ਹ ਕੇ ਦਸਣ ਦੀ ਕ੍ਰਿਪਾ ਕਰਨ ?

**ਸ੍ਰੀ ਸਤਿਗੁਰੂ ਬਾਲਕ ਸਿੰਘ—**

ਜਦੋਂ ਗਿਆਨੀ ਜੀ ਨੂੰ ਆਪਣੇ ਗਲਤ ਪ੍ਰਾਪੇਗੰਡੇ ਦਾ ਸਾਰਾ ਦਾਰੂ ਸਿਕਾ ਖਤਮ ਹੁੰਦਾ ਪ੍ਰਤੀਤ ਹੋਇਆ। ਤਾਂ ਆਪ ਜੀ ਲਾਇਲ ਪੁਰ ਦੇ ਬਜ਼ਾਰੋਂ ਘੁਥੇ ਹੋਏ ਆਦਮੀ ਦੇ ਚੌਂਕ ਘੰਟਾ ਘਰ ਤੋਂ ਫਿਰ ਨਵੇਂ ਸਿਰੇ ਸਫਰ ਸ਼ੁਰੂ ਕਰਨ ਵਾਂਗ ਮੁੰਢੋਂ ਸੁੰਢੋਂ ਸ੍ਰੀ ਸਤਿਗੁਰੂ ਬਾਲਿਕ ਸਿੰਘ ਜੀ ਤੋਂ ਤੁਰਨਾ ਸ਼ੁਰੂ ਕਰ ਦੇਂਦੇ ਹਨ, ਅਤੇ ਉਹਨਾਂ ਦੀ ਜਾਣਕਾਰੀ ਦੇ ਕੇ ਅਖੀਰ ਵਿਚ ਲਿਖਦੇ ਹਨ ਕਿ :—

ਬਾਬਾ ਬਾਲਕ ਸਿੰਘ ਨੇ ਇਹ ਕਦੇ ਨਹੀਂ ਸੀ ਕਹਿਆ, ਕਿ ਉਹ ਸਿਖਪੰਥ ਦੇ ਯਾਰਵੇਂ ਗੁਰੂ ਹਨ। ਜਾਂ ਗੁਰੂ ਗੋਬਿੰਦ ਸਿੰਘ

ਤੇ ਬਾਬਾ ਅਜਾਪਾਲ ਸਿੰਘ ਨੇ ਹਜਰੋਂ ਪੁਜਕੇ ਉਹਨਾਂ ਨੂੰ ਗੁਰਤਾ ਦਿਤੀ ਹੈ।

(ਗਿਆਨ ਅੰਮ੍ਰਿਤ ਮਾਰਚ ੧੯੭੨)

ਉਪ੍ਰੋਕਤ ਲਿਖੇ ਸ਼ਬਦਾਂ ਬਾਬਤ ਮੈਂ ਗਿਆਨੀ ਜੀ ਤੋਂ ਬਿਲਕੁਲ ਨੇੜੇ ਦੀ ਗਲ ਹੀ ਪੁਛਦਾ ਹਾਂ, ਕਿ ਦਮਮੇਸ਼ ਪਾਤਸ਼ਾਹ ਜੀ ਨੇ ਤੁਹਾਨੂੰ ਕਦੋਂ ਸੁਨੇਹਾਂ ਘਲਿਆ ਸੀ, ਕਿ ਮੈਨੂੰ ਦਸਵਾਂ ਗੁਰੂ ਆਖਕੇ ਪੂਜਿਆ ਕਰੋ ? ਤੇ ਸਗੋਂ ਹਜ਼ੂਰ ਨੇ ਤਾਂ ਸ਼ਰਾਅ ਆਮ ਲਿਖਿਆ ਸੀ ਅਤੇ ਕਿਹ ਹੈ ਕਿ :—

ਜੋ ਹਮ ਕਉ ਪ੍ਰਮੇਸਰ ਉਚਰਿ ਹੈ।
ਤੇ ਸਭ ਨਰਕ ਕੁੰਡ ਮੇ ਪਰਿ ਹੈ।
ਸਗੋਂ- ਮੋਕੋ ਦਾਸ ਤਵਨ ਕਾ ਜਾਨੋ।
ਯਾ ਮੇ ਭੇਦ ਨ ਰੰਚ ਪਛਾਨੋ।

(ਬਚਿਤਰ ਨਾਟਕ ਸ੍ਰੀ ਮੁਖ ਵਾਕ ਪਾ : ੧੦)

ਕੀ ! ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਆਪਣੇ ਉਤਰਾਧਿਕਾਰੀ ਦਾ ਨਾਮ ਆਪਣੀ ਰਸਨਾ ਕਰ ਕੇ ਗਿਆਨੀ ਜੀ ਨੂੰ ਦਸ ਗਏ ਸਨ ?

ਜੇਕਰ ਗਿਆਨੀ ਜੀ ਇਸ ਇਤਹਾਸਕ ਸਚਾਈ ਤੋਂ ਨਾਂਹ ਕਰਨ, ਤਾਂ ਮੰਨਣਾ ਪਵੇਗਾ ਕਿ ਸਿਖ ਸਮਾਜ ਦੇ ਨਾਵੇਂ ਪਾਤਸ਼ਾਹ ਸਤਿਗੁਰੂ ਤੇਗ ਬਹਾਦਰ ਦਾ ਨਾਮ ਇਤਿਹਾਸ ਦੇ ਕਥਨ ਅਨੁਸਾਰ ਸ੍ਰੀ ਮਖਣ ਸ਼ਾਹ ਲੁਬਾਣੇ ਦੀ ਹੀ ਜ਼ਬਾਨੀ ਸੰਗਤ ਵਿਚ ਵਿਦਤ ਹੋਇਆ ਸੀ ਕਿ ! ਭੁਲੀਏ ਸੰਗਤ ਗੁਰੂ ਲਾਧੋ' ਅਤੇ ਏਸੇ ਸੰਕੇਤ ਤੋਂ ਹੀ ਸੰਗਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਆਈਆਂ ਸਨ ! ਕੀ ਕਦੇ ਗੁਰੂ ਤੇਗ ਬਹਾਦਰ ਜੀ ਨੇ ਬਾਣੀ ਜਾਂ ਇਤਹਾਸਿਕ ਸੰਕੇਤ ਦੁਆਰਾ ਇਹ ਵੀ ਕਿਤੇ ਦਸਿਆ ਹੋਇਆ ਹੈ, ਕਿ ਮੈਨੂੰ ਗੁਰਤਾ ਸ੍ਰੀ ਗੁਰੂ ਹਰ ਕ੍ਰਿਸ਼ਨ ਸਾਹਿਬ ਜੀ ਨੇ ਕਿਸ ਵਕਤ ਦਿਤੀ ਸੀ ?

ਏਸੇ ਸਬੰਧ ਵਿਚ ਇਹ ਸ੍ਰੀ ਮਾਨ ਜੀ ਅਗੇ ਚਲਕੇ ਕੁਝ ਹੋਰ ਮਨ ਘੜਤ ਊਟ ਪਟਾਂਗ ਲਿਖਦੇ ਹਨ ਕਿ :—

"ਬਾਬਾ ਕਾਲਕ ਸਿੰਘ ਜੀ ਨੂੰ ਦਸਮ ਪਾਤਸ਼ਾਹ ਪਾਸੋਂ ਗੁਰਤਾ ਦੁਆਣ ਦੀ ਕਹਾਣੀ ਵੀਹਵੀਂ ਸਦੀ ਦੇ ਕੂਕੇ ਲਿਖਾਰੀਆਂ ਸੰਤ ਨਿਧਾਨ

ਸਿੰਘ ਆਲਿਮ, ਤੇ ਸੰਤ ਇੰਦ੍ਰ ਸਿੰਘ ਚੱਕਰ ਵਰਤੀ, ਦੀ ਘੜੀ ਹੋਈ ਹੈ। ਜੋ ਭਾਈ ਕਾਨ੍ਹ ਸਿੰਘ ਦੀ ਬਾਬਾ ਅਜਾਪਾਲ ਸਿੰਘ ਬਾਰੇ ਇਕ ਲਿਖਤ ਦੇ ਅਧਾਰ ਉਤੇ ਘੜੀ ਗਈ ਹੈ।

(ਗਿਆਨ ਅੰਮ੍ਰਿਤ ਮਾਰਚ ੧੯੭੨)

ਉਪ੍ਰੋਕਤ ਸ਼ਬਦ ਜੋ ਗਿਆਨੀ ਜੀ ਲਿਖੇ ਹਨ ਇਹਨਾਂ ਬਾਬਤ ਬਹੁਤ ਵਾਰੀ ਜਵਾਬ ਦਿਤਾ ਤੇ ਦਸਿਆ ਜਾ ਚੁਕਾ ਹੈ ਕਿ ਸ੍ਰੀ ਗੁਰੂ ਬਾਲਿਕ ਸਿੰਘ ਜੀ ਦੀ ਹੋਂਦ ਨਾਮਧਾਰੀ ਲਿਖਾਰੀਆਂ (ਸ੍ਰੀ ਆਲਿਮ ਜੀ ਜਾਂ ਸ੍ਰੀ ਚੱਕਰਵਰਤੀ ਜੀ ਆਦਕਾਂ) ਦੀ ਕਿਸੇ ਮਨੋ ਕਲਪਤ ਕਹਾਣੀ ਦੇ ਆਧਾਰ ਤੇ ਨਹੀਂ ਅਰ ਨਾ ਹੀ ਉਹਨਾਂ ਵਲੋਂ ਇਹ ਘਾੜਤ ਹੀ ਘੜੀ ਗਈ ਤੇ ਸਗੋਂ ਨ ਇਸ ਨਾਲ ਭਾਈ ਸਾਹਿਬ ਕਾਨ ਸਿੰਘ ਜੀ ਦਾ ਹੀ ਕੋਈ ਸਬੰਧ ਹੈ। ਸ੍ਰੀ ਗੁਰੂ ਬਾਲਿਕ ਸਿੰਘ ਜੀ ਨੂੰ ਨਾਮਧਾਰੀ ਪੰਥ ਜੋ ਯਾਰਵਾਂ ਗੁਰੂ ਤਸਵਰ ਕਰਦਾ ਹੈ, ਉਹ ਸ੍ਰੀ ਗੁਰੂ ਨਾਨਕ ਤੇ ਸ੍ਰੀ ਕਲਗੀਧਰ ਦੇ ਪਵਿੱਤਰ ਬਚਨਾਂ ਤੇ ਅਧਾਰਤ ਹੈ। ਅਰ ਇਸ ਸਬੰਧ ਵਿਚ ਹੇਠ ਲਿਖੇ ਭਵਿਖਤ ਵਾਕ ਕਈ ਵਾਰ ਲਿਖੇ ਜਾ ਚੁਕੇ ਹਨ ਕਿ :—

ਬਚਾ ਅਜਿਤਿਆ :—

ਸੋ ਭਾਈ ਜਦ ਦਸਮਾਂ ਜਾਮਾ ਹੋਵੇਗਾ ਤੇ
ਯਾਰਵਾਂ ਗੁਪਤ ਵਰਤੀਏਗਾ ।........

(ਜਨਮਸਾਖੀ ਪੁਰਾਣੀ ਭਾਈ ਬਾਲੇਵਾਲੀ)

ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪ੍ਰੋਕਤ ਭਵਿਖਤ ਵਾਕਾਂ ਦੇ ਸੰਕੇਤ ਦਾ ਨਿਰੂਪਣ ਸ੍ਰੀ ਕਲਗੀਧਰ ਜੀ ਦੇ ਭਵਿਖਤ ਬਚਨਾਂ ਵਾਲੇ ਪ੍ਰਸੰਗਾਂ ਵਿਚ ਇਸ ਪ੍ਰਕਾਰ ਕੀਤਾ ਹੋਇਆ ਹੈ।

"ਆਲਮ ਸਿੰਘ ਬੰਦ ਕਰ ਹੋਇ, ਕਹਯੋ ਕਿ ਦਰਸ਼ਨ ਭੀ ਤੁਮ ਹੋਇ ।੧੦।

ਦੋਹਰਾ—

ਕਹਯੋ ਗੁਰੂ ਹਮ ਭੀ ਰਖਹਿ ਹਿਰਦੇ ਭਾਵਨੀ ਸੋਇ।
ਸ੍ਰੀ ਅੰਮ੍ਰਿਤਸਰ ਪਹੁੰਚਥੇ ਰਾਮ ਸਰੋਵਰ ਜੋਇ ।੧੫।

(ਪਰ ਇਸ ਤੋਂ ਪਹਿਲਾਂ)

ਚੌਪਈ— ਬੇਰ ਗਿਯਾਰਵੀਂ ਹਮ ਚਲ ਆਵਹਿ, ਜਿਸਤੇ ਕੋਇਕ ਹਮ ਲਖ ਪਾਵਹਿ।
ਪੰਥ ਖ਼ਾਲਸਾ ਖੇਤੀ ਮੇਰੀ, ਕਰੋ ਸੰਭਾਲਨ ਮੈਂ ਤਿਸ ਬੇਰੀ ।

(ਗੁਰੂ ਸੂਰਜ ਪ੍ਰਕਾਸ਼ ਰੁਤ ੫ ਅੰਸੂ ॥੩੮॥

ਇਹਨਾਂ ਭਵਿਖਤ ਬਚਨਾਂ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਗਿਆਤ ਵਾਸ ਸਮੇਂ ਖਾਲਸਾ ਰਾਜ ਵਿਚ ਬਹੁਤ ਸਾਰੀਆਂ ਮਾਨਯਵਰ ਵਿਅਕਤੀਆਂ ਵੇਖਣ ਵਿਚ ਆਈਆਂ ਸਗੋਂ ਇਕ ਮੁਸਲਮਾਨ (ਖਾਫੀ ਖਾਂ) ਨੇ ਬੰਦੇ ਬਹਾਦਰ ਨੂੰ ਵੀ ਆਪਣੀ ਤਵਾਰੀਖ ਵਿਚ ਸ੍ਰੀ ਗ਼ੁਰੂ ਗੋਬਿੰਦ ਸਿੰਘ ਦੇ ਥਾਂ ਯਾਰਵਾਂ ਗੁਰੂ ਦਸਿਆ ਤੇ ਫਿਰ ਪੂਜਯ ਬਾਬਾ ਦਿਆਲ ਜੀ ਵੀ ਰਾਵਲਪਿੰਡੀ ਵਿਚ ਹੋਏ ਜਿਨ੍ਹਾਂ ਨੇ ਵਕਤ ਤੇ ਆਪਣੇ ਪ੍ਰੋਗਰਾਮ ਅਨੁਸਾਰ ਨਿਰੰਕਾਰੀ ਮਤ ਦਾ ਪ੍ਰਚਾਰ ਅਰੰਭ ਕੀਤਾ ਸਗੋਂ ਇਸ ਨਿਰੰਕਾਰੀ ਦਰਬਾਰ ਵਿਖੇ ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਜੀ ਵੀ ਗਏ, ਪਰ ਜੋ ਮਾਨ ਵਡਿਆਈ ਗੁਰੂ ਨਾਨਕ ਪ੍ਰੰਪਰਾ ਵਾਲੀ ਗ਼ੁਰਤਾ ਕਾਰਨ ਸ੍ਰੀ ਗ਼ੁਰੂ ਬਾਲਕ ਸਿੰਘ ਜੀ ਨੂੰ ਪ੍ਰਾਪਤ ਹੋਈ ਤੇ ਜਿਵੇਂ ਸਮਾਂ ਪਾ ਕੇ ਕੀਤੇ ਹੁਕਮ ਅਨੁਸਾਰ ਗ਼ੁਰਤਾ ਅਰਪਨ ਕੀਤੀ ਇਸ ਤਰ੍ਹਾਂ ਹੋਰ ਕਿਸੇ ਵੀ ਮਹਾਨ ਵਿਅਕਤੀ ਨੇ ਨਹੀਂ ਕੀਤਾ । ਅਰ ਏਹੋ ਵਜਾ ਹੈ, ਉਸ ਵਕਤ ਦੇ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਸਿੰਘ ਜੀ ਕਰਤਾ ਪੰਥ ਪ੍ਰਕਾਸ਼ ਨੇ ਭਾਵੇਂ ਆਪਣੇ ਨਿਰਮਲ ਸਮਾਜ ਦੇ ਵਿਸਵਾਸ਼ ਅਨੁਸਾਰ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਸਿਧੇ ਤੌਰ ਤੇ ਸ੍ਰੀ ਕਲਗੀਧਰ ਦੇ ਥਾਂ ਯਾਰਵਾਂ ਉਤਰਾਧਿਕਾਰੀ ਭਾਂ ਨਹੀਂ ਲਿਖਿਆ, ਪਰ ਫਿਰ ਵੀ ਇਹਨਾਂ ਬਾਬਤ ਗ਼ੁਰਤਾ ਦੇ ਸੰਕੇਤਕ ਸ਼ਬਦਾਂ ਦਾ ਜੋ ਪ੍ਰਯੋਗ ਬੜੀ ਯੋਗਤਾ ਨਾਲ ਕੀਤਾ, ਉਹ ਇਸ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ :—

ਨਾਮ ਸਿੰਘ ਬਾਲਕ ਪੈ ਪਾਲਕ ਪੈਗੰਬਰੋਂ ਕੇ,
ਅੰਬਰੋਂ ਕੇ ਮਾਲਿਕ ਅਡੰਬਰੋਂ ਕੇ ਤਿਆਗੀ ਹੈਂ ।
ਤਾਲਕ ਰਖੇ ਹੈਂ ਏਕ ਖਾਲਕ ਸੈਂ ਸਾਲਕ ਸੋ ।
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ ।
ਗੋਇ ਰਾਖੀ ਘਟ ਦੀਪ ਨਿਜਮਤ ਅਜਮਤ,
ਸਜਮਤ ਭਗਤ ਔ ਵਿਰਕਤ ਅਦਾਗੀ ਹੈਂ ।

ਕੀਰਤਨ, ਕਥਾ, ਸਤਿਸੰਗ, ਜਥਾ ਯੋਗ,
ਰਾਖਤ ਥਾ ਭਾਖਤ ਥਾ ਭਜਨ ਸਜਾਗੀ ਹੈ।

ਉਪ੍ਰੋਕਤ ਕਬਿਤ ਪੰਥ ਪ੍ਰਕਾਸ਼ ਐਡੀਸ਼ਨ ਦੂਜੀ ਤੀਜੀ ਦਾ ਹੈ, ਜਦ ਕਿ ਸਤਵੀਂ (ਭਾਸ਼ਾ ਵਿਭਾਗ ਵਾਲੀ) ਛਾਪ ਵਿਚ ਵੀ ਇਸ ਦਾ ਬਦਲਵਾਂ ਰੂਪ ਇਸ ਤਰ੍ਹਾਂ ਹੀ ਅੰਕਿਤ ਹੈ :—

ਹੋਇ ਸਿੰਘ ਬਾਲਿਕ ਪੈਗੰਬਰੋਂ ਕੇ ਪਾਲਕ ਜੋ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈ।
ਤਾਲਕ ਰਖਾਤ ਏਕ ਖਾਲਸਾ ਸੈਂ ਸਾਲਿਕ ਸੋ,
ਘਾਲਕ ਬਿਕਾਰਨ ਕੇ ਚਾਲਕ ਵੈਰਾਗੀ ਹੈ।
ਹਜਰੋਂ ਮੈਂ ਆਇ ਫੇਰ ਭਗਤੀ ਦਿਢਾਇ ਨਾਮ,
ਦਾਇ ਲੋਗ ਤਾਰੇ ਥੇ ਅਪਾਰੋ ਬਡਭਾਗੀ ਹੈਂ।
ਰਾਮ ਸਿੰਘ ਰਾਮ ਰੂਪ ਅੰਸ ਅਵਤਾਰ ਖੂਪ,
ਪਾਈ ਪਦਵੀ ਅਨੂਪ ਜੋਤ ਜਗ ਮਾਗੀ ਹੈ।

(ਪੰਥ ਪ੍ਰਕਾਸ਼ ਭਾਸ਼ਾ ਵਿਭਾਗ ਪੰਨਾ ੧੨੬੭)

## ਕਵੀ ਸ਼ੋਂਕਾ ਰਾਮ ਜੀ ਦੀ ਕਵਿਤਾ—

ਗਿਆਨੀ ਜੀ ਨੇ ਕਵੀ ਸ਼ੋਂਕਾਂ ਰਾਮ ਜੀ ਦੀ ਇਕ ਕਵਿਤਾ ਲਿਖ ਕੇ ਵੀ ਇਹ ਸਾਬਤ ਕਰਨ ਦਾ ਜਤਨ ਕੀਤਾ ਹੋਇਆ ਹੈ ਕਿ ਉਸ ਕਵੀ ਨੇ ਗੁਰੂ ਜੀ ਨੂੰ ਭਾਈ ਸਾਹਿਬ ਦੇ ਨਾਮ ਨਾਲ ਸੰਬੋਧਨ ਕੀਤਾ ਹੋਇਆ ਹੈ। ਜਿਸ ਕਰਕੇ ਬਾਬਾ ਬਾਲਕ ਸਿੰਘ ਜੀ ਨੂੰ ਗੁਰੂ ਨਹੀਂ ਆਖਿਆ ਜਾ ਸਕਦਾ ?

ਇਹ ਇਕ ਇਤਹਾਸਕ ਸਚਾਈ ਹੈ ਕਿ ਬਾਬਾ ਬਾਲਿਕ ਸਿੰਘ ਜੀ ਨੂੰ ਗੁਰੂ ਸ਼ਬਦ ਨਾਲ ਸੰਬੋਧਨ ਸਭ ਤੋਂ ਪਹਿਲਾਂ ਕੀਤਾ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਸੀ, ਨਹੀਂ ਤਾਂ ਆਮ ਤੌਰ ਤੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਨਾਨਕ ਦੇਵ ਦੇ ਆਮ ਮੁਹਾਵਰੇ "ਬਾਬਾ ਨਾਨਕ" ਵਾਂਗ ਬਾਬਾ ਬਾਲਕ ਸਿੰਘ ਜੀ ਕਰਕੇ ਹੀ ਸਤਿਕਾਰਿਆ ਜਾਂਦਾ ਸੀ ਤੇ ਕਵੀ ਸ਼ੋਂਕਾ ਰਾਮ ਨੇ ਜੇ ਭਾਈ ਸਾਹਿਬ ਵੀ ਲਿਖ ਦਿਤਾ ਤਾਂ ਇਸ ਨਾਲ ਗੁਰੂ ਜੀ ਦੀ ਗੁਰੂ ਸਖਸ਼ੀਅਤ ਵਿਚ ਤਾਂ ਕੋਈ ਫਰਕ ਨਹੀਂ ਸੀ ਆਇਆ। ਕੀ ਜੇਕਰ ਡਾ: ਗੰਡਾ ਸਿੰਘ ਜੀ ਨੇ ਸਤਿਗੁਰੂ ਬਾਲਿਕ ਸਿੰਘ ਜਾਂ ਸਤਿਗੁਰੂ ਰਾਮ

ਸਿੰਘ ਜੀ ਨੂੰ ਭਾਈ ਸ਼ਬਦ ਨਾਲ ਸੰਬੋਧਨ ਕੀਤਾ ਹੋਇਆ ਹੈ ਤਾਂ ਕਿ ਇਹਨਾਂ ਨਾਲ ਸਤਿਗੁਰਾਂ ਦੀ ਗੁਰੂ ਸ਼ਕਤੀ ਘਟ ਗਈ ਹੋਈ ਹੈ ।

ਹੋਰ ਤਾਂ ਹੋਰ ਜੇਕਰ ਸਾਹਿਬ ਸ੍ਰੀ ਸਤਿਗੁਰੂ ਗੋਬਿੰਦ ਸਿਘ ਜੀ ਚੰਡੀ ਦੀ ਵਾਰ ਵਿਚ ਜਾਂ ਬਚਿਤ੍ਰ ਨਾਟਿਕ ਵਿਚ ਆਪਣੇ ਬਜ਼ੁਰਗ ਸਤਿਗੁਰਾਂ ਨੂੰ ਵਖ ਵਖ ਗੁਰੂ ਸ਼ਬਦਾਂ ਨਾਲ ਸੰਬੋਧਨ ਨਹੀਂ ਕੀਤਾ ਹੋਇਆ ਤਾਂ ਉਹ ਗੁਰੂ ਜਾਂ ਸਤਿਗੁਰੂ ਨਹੀਂ ਰਹੇ ?

ਜਿਹਾ ਕਿ :—

ਨਾਨਕ ਅੰਗਦ ਕੋ ਬਪੁ ਧਰਾ ।...
ਅਮਰਦਾਸ ਪੁਨਿ ਨਾਮ ਕਹਾਯੋ ।...
ਰਾਮਦਾਸ ਹਰਿ ਸੋ ਮਿਲ ਗਏ...
ਜਬ ਅਰਜਨ ਪ੍ਰਭੁ ਲੋਕ ਸਿਧਾਏ ।...
ਹਰ ਗੋਬਿੰਦ ਤਿਹ ਨਾਂ ਠਹਿਰਾਏ ।...
ਹਰ ਗੋਬਿੰਦ ਪ੍ਰਭੂ ਲੋਕ ਸਿਧਾਰੇ
ਹਰੀ ਰਾਏ ਤਿਹਠਾਂ ਬੈਠਾਰੇ
ਹਰੀ ਕ੍ਰਿਸ਼ਨ ਤਿਨਕੇ ਸੁਤ ਵਏ ।
ਤਿਨ ਤੇ ਤੇਗ ਬਹਾਦਰ ਭਏ ।

(ਬਚਿਤ੍ਰ ਨਾਟਿਕ ਸ੍ਰੀ ਮੁਖਵਾਕ ਪਾਤਸ਼ਾਹੀ ੧੦)

ਅਰਜਨ ਹਰਿ ਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ
ਸ੍ਰੀ ਹਰ ਕ੍ਰਿਸਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ ।
ਤੇਗ ਬਹਾਦਰ ਸਿਮਰੀਏ ਘਰ ਨਉ ਨਿਧਿ ਆਵੈ ਧਾਇ ।

ਵਾਰ ਸ੍ਰੀ ਭਗੌਤੀ ਜੀ ਕੀ ਪਾ. ੧੦

ਏਸੇ ਤਰ੍ਹਾਂ ਹੋਰ ਬਹੁਤ ਸਾਰੇ ਗੈਰ ਸਿਖਾਂ ਨੇ ਆਪੋ ਆਪਣੇ ਇਤਿਹਾਸਾਂ ਵਿਚ ਜੇ ਗੁਰੂ ਸਾਹਿਬਾਂ ਦੇ ਨਾਮ ਨਾਲ ਗੁਰੂ ਜਾਂ ਸਿੰਘ ਸ਼ਬਦ ਨਹੀਂ ਵਰਤੇ ਹੋਏ ਤਾਂ ਕੀ ਉਹ ਗੁਰੂ ਜਾਂ ਸਿੰਘ ਨਹੀਂ ਆਖੇ ਜਾ ਸਕਦੇ ?

ਹਾਂ ਵਿਚਾਰਨ ਵਾਲੀ ਗਲ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਬਾਲਿਕ ਸਿੰਘ ਜੀ ਨੂੰ ਯਾਰਵਾਂ ਗੁਰੂ ਜਾਂ ਗੁਰੂ ਬਾਲਿਕ ਸਿੰਘ ਜੀ ਦੇ ਸ਼ਬਦਾਂ ਨਾਲ ਕਿਤੇ ਸੰਬੋਧਨ ਕੀਤਾ ਹੈ ਜਾਂ ਨਹੀਂ ? ਜੇਕਰ ਇਹਨਾਂ ਦੀ ਜ਼ਬਾਨੀ ਇਹ ਗਲ

ਸਿੱਧ ਨਾ ਹੁੰਦੀ ਤਾਂ ਗਿਆਨੀ ਜੀ ਦੀ ਇਹ ਦਲੀਲ ਸਚਮੁਚ ਹੀ ਇਕ ਢੁਕਵੀਂ ਸੀ ਭਾਵੇਂ ਕੋਈ ਉਸ ਨੂੰ ਮੰਨਦਾ ਜਾਂ ਨਾ।

ਪਰ ਖੋਜ ਕੀਤਿਆਂ ਇਹ ਗਲ ਵੀ ਨਹੀਂ ਬਣੀ ਤੇ ਗਿਆਨੀ ਜੀ ਦੇ ਸਿਰਮੌਰ ਡਾ: ਗੰਡਾ ਸਿੰਘ ਦੀ ਲਿਖੀ ਕੂਕਿਆਂ ਦੀ ਵਿਥਿਆ ਵਿਚੋਂ ਹੀ (ਜਿਸ ਪੁਸਤਕ ਦੇ ਰਚਨਾ ਦਾ ਮੂਲ ਕਾਰਨ ਹੀ ਕੂਕਿਆਂ ਦੇ ਸਾਰੇ ਸਿਧਾਂਤ ਦਾ ਖੰਡਨ ਕਰਨਾ ਸੀ, ਸਤਿਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਗੁਰੂ ਹੋਣ ਤੇ ਗੁਰੂ ਸ਼ਬਦ ਦੀ ਵਰਤੋਂ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਸਬੂਤ ਹੋ ਜਾਂਦੀ ਹੈ।

ਜਿਹਾ ਕਿ :—

ਪਿਛੇਦਿਆਂ ਦਾ ਭੀ ਏਈ ਹੁਕਮ ਹੈ ਸਮਰਥ
ਜੋ ਗਿਆਰਾਂ ਗੁਰੂ ਹੋਏ ਹੈਨ। (ਕੂਕਿਆਂ ਜੀ ਵਿਥਿਆ ਪੰਨਾ ੨੪੮)

ਅਥਵਾ—

"ਹੋਰ ਭਾਈ ਮੈਂ ਤਾਂ ਬਹੁਤ ਉਪਮਾ ਕਰਕੇ ਦੇਖ ਰਿਹਾ ਹੈ ਪਰ ਮੈਨੂੰ ਤਾਂ ਕਿਤੇ ਭੀ ਨਹੀਂ ਸੁਖ ਹੋਇਆ, ਨ ਤਨ ਕਰਕੇ ਨ ਮਨ ਕਰ ਕੇ ਨ ਧਨ ਕਰਕੇ ਹੀ। ਪਰ ਜਦ ਗੁਰੂ ਬਾਲਕ ਸਿੱਘ ਜੀ ਨੇ ਨਾਮ ਦਾਨ ਦਿਤਾ ਸਾਰੇ ਈ ਸੁਖ ਹੋਏ ਗਏ। ਤਨ ਮਨ ਤੇ ਧਨ ਦੇ ਭੀ।

(ਕੂਕਿਆਂ ਦੀ ਵਿਥਿਆ ਪੰਨਾ ੨੬੧)

ਇਤ ਆਦਿਕ ਸ੍ਰੀ ਮੁਖ ਵਾਕ ਤੇ ਇਤਹਾਸਿਕ ਪ੍ਰਮਾਣਾਂ ਦੀ ਰੌਸ਼ਨੀ ਹੇਠਾਂ ਕਵੀ ਸ਼ੰਕਾ ਰਾਮ ਦੀ ਕਵਿਤਾ ਦੇ ਭਾਈ ਸਾਹਿਬ ਸ਼ਬਦ ਦਾ ਕੀ ਵਜ਼ਨ ਬਣਦਾ ਹੈ ਪਾਠਕ ਆਪ ਹੀ ਵਿਚਾਰ ਤਿਰਾਜ਼ੂ ਤੇ ਤੋਲ ਲੈਣ।

ਰਹੀ ਗਲ ਜਥੇਦਾਰ ਜੀ ਦੀ ਗੁਰੂ ਬਾਲਕ ਸਿੰਘ ਜੀ ਨੂੰ ਯਾਰਵਾਂ ਗੁਰੂ ਆਪਣੇ ਵਲੋਂ ਮੰਨਣ ਦੀ ? ਸਾਰੇ ਲੋਕਾਂ ਨੇ ਤਾਂ ਗੁਰੂ ਨਾਨਕ ਨੂੰ ਗੁਰੂ ਨਹੀਂ ਮੰਨਿਆਂ ਜੇ ਗਿਆਨੀ ਜੀ ਸਤਿਗੁਰੂ ਬਾਲਕ ਸਿੰਘ ਜਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਗੁਰੂ ਨਹੀਂ ਮੰਨਣਗੇ ਤਾਂ ਇਹ ਕੋਈ ਹੈਰਾਨੀ ਵਾਲੀ ਗਲ ਨਹੀਂ।

**ਖਾਏ ਖੈਰਾ: ਫਾਟੀਏ ਜੁਮਾ—**

ਪੰਜਾਬੀ ਦੀ ਉਤੇ ਲਿਖੀ ਕਹਾਵਤ ਅਨੁਸਾਰ ਸ੍ਰੀ ਕਲਗੀਧਰ ਪਾਤਸ਼ਾਹ ਦੇ ਗੁਪਤ ਵਾਸ ਵਾਲੇ ਨਾਮ ਦੇ ਸੰਕੇਤ ਆਪਣੇ ਸਮੇਂ ਕੁਝ ਸ਼ਰਧਾਲੂ ਤੇ ਨਿਕਟ ਵਰਤੀ ਸਿਖਾਂ ਨੂੰ ਭੇਦ ਭਰੇ ਸਿੰਘਾਂ ਦੇ ਬੋਲਿਆਂ ਦੀ ਪਧਰ ਤੇ ਬਾਬਾ ਅਜਾਪਾਲ ਸਿੰਘ ਦੁਆਰਾ ਪਤਾ ਨਹੀਂ ਕਦੋਂ ਰਖਿਆ ਜਿਸ ਨੂੰ ਪੂਜਯ ਬਾਬਾ ਸਰੂਪ ਸਿੰਘ

ਜੀ ਨੇ ਅਪਨੀ ਨੋਟ ਬੁਕ ਵਿਚ ਲਿਖਿਆ ਅਰ ਇਸ ਦੇ ਨਾਲ ਗੁਰੂ ਜੀ ਵਲੋਂ ਆਪਨੀ ਰੋਸ਼ਨੀ ਦੁਆਰਾ ਦਸੇ ਜਾਂਦੇ ਨਾਮ ਦਾ ਜ਼ਿਕਰ ਗੁਰੂ......ਸਿਘ ਜੀ ਵੀ ਕੀਤਾ ਅਰ ਇਹਨਾਂ ਨਾਵਾਂ ਤੋਂ ਪੈਦਾ ਹੋਣ ਵਾਲੇ ਸ਼ੰਕੇ ਦੀ ਨਵਿਰਤੀ ਬਾਬਤ ਕੀਤੀ ਆਪਣੀ ਪੜਤਾਲ ਦਾ ਵਰਣਨ ਵੀ ਆਪਣੀ ਨੋਟ ਬੁਕ ਵਿਚ ਸੁਭਾਵਿਕ ਤੌਰ ਤੇ ਸਿਲ ਛਡਿਆ ਜਦ ਕਿ ਨ ਉਸ ਵਕਤ ਨਾਮਧਾਰੀ ਪੰਥ ਤੇ ਨਾ ਭਾਈ ਕਾਨ੍ਹ ਸਿੰਘ ਹੀ ਹੋਏ ਸਨ ਅਰ ਨ ਉਨ੍ਹਾਂ ਨੇ ਇਹ ਨੋਟ ਬੁਕ ਆਪਣੇ ਕਿਸੇ ਸਵਾਰਥ ਵਾਸਤੇ ਹੀ ਲਿਖੀ ਸੀ ਸਗੋਂ ਕੇਵਲ ਇਕ ਯਾਦਾਸ਼ਤ ਰਖਣ ਵਾਸਤੇ ਉਹਨਾਂ ਸ੍ਰੀ ਕਲਗੀਧਰ ਦੇ ਗੁਰਪੁਰੀ ਸਿਧਾਰਨ ਤੋਂ ਬਾਦ ਕੁਝ ਬਚਨ ਨੋਟ ਕੀਤੇ ਸਨ।

ਪਰ ਇਹਨਾਂ ਨੋਟਾਂ ਲਈ ਕੋਸਿਆ ਜਾਂਦਾ ਰਿਹਾ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਨੂੰ ਅਰ ਇਹਨਾਂ ਦੀਆਂ ਰਗਾਂ ਉਤੇ ਅੰਗੂਠੇ ਰਖਕੇ ਉਪ੍ਰੋਕਤ ਲਿਖਤਾਂ ਦੀ ਤਰਦੀਦ ਵੀ ਇਹਨਾਂ ਪਾਸੋਂ ਹੀ ਕਾਰਵਾਈ ਜਾਂਦੀ ਰਹੀ।

ਇਹਨਾਂ ਦਾ ਕੇਵਲ ਇਹ ਕਸੂਰ ਸੀ ਕਿ ਭਾਈ ਜੀ ਨੇ ਉਸ ਗੁਪਤ ਰਾਜ਼ ਨੂੰ ਸ਼ਰਾਅ ਆਮ ਪ੍ਰੈਸ ਤੇ ਪਲੇਟ ਫਾਰਮ ਤੇ ਜ਼ਰੂਰ ਲੈ ਆਂਦਾ ਸੀ। ਜਿਸ ਵਲੋਂ ਇਸ ਤੋਂ ਪਹਿਲੇ ਆਮ ਸਾਹਿਤਕਾਰ ਸਾਰੇ ਹੀ ਅਗਿਆਤ ਚਲਾਉਂਦੇ ਤੇ ਇਕ ਦੂਜੇ ਦੀ ਰੀਸੇ ਵੱਖ ਵੱਖ ਤਰ੍ਹਾਂ ਨਾਲ ਮਖੀ ਤੇ ਮਖੀ ਮਾਰੀ ਚਲੀ ਆਉਂਦੇ ਰਹੇ ਕਿ ਸ੍ਰੀ ਕਲਗੀਧਰ ਜੀ ਨਦੇੜ ਵਿਚ......ਕਰ ਗਏ ਹਨ। ਭਾਂਵੇਂ ਸ੍ਰ: ਸਾਹਿਬ ਜੀ ਨੇ ਆਪਣੇ ਬਜ਼ੁਰਗਾਂ ਦੇ ਫੁਟ ਨੋਟ ਪ੍ਰੈਸ ਦੁਆਰਾ ਪ੍ਰਗਟ ਕਰਕੇ ਸਿਖ ਇਤਹਾਸ ਨੂੰ ਵਡੀ ਦੇਣ ਦਿਤੀ। ਪਰ ਇਸ ਦਾ ਅਸਰ ਉਹਨਾਂ ਤੇ ਇਹ ਹੋਇਆ ਕਿ ਗਿਆਨੀ ਪ੍ਰਤਾਪ ਸਿੰਘ ਜੀ ਤੇ ਡਾ: ਗੰਡਾ ਸਿੰਘ ਜੀ ਵਰਗੇ ਅਖਾਂ ਉਤੇ ਨਫਰਤ ਤੇ ਝੂਠ ਦੀ ਪਟੀ ਬੰਨ ਕੇ ਬਾਬੇ ਸਰੂਪ ਸਿੰਘ ਜੀ ਦੀ ਸੁਭਾਵਿਕ ਲਿਖੀ ਨੋਟ ਬੁਕ ਦਾ ਸਾਰਾ ਨਜ਼ਲਾ ਭਾਈ ਸਾਹਿਬ ਤੇ ਹੁਣ ਵੀ ਸੁੱਟਦੇ ਰਹਿੰਦੇ ਹਨ ਜਦ ਕਿ ਉਹ ਕਈ ਚਿਰਾਂ ਦੇ ਗੁਰਪੁਰੀ ਵੀ ਸਿਧਾਰ ਗਏ ਹੋਏ ਹਨ।

ਪਰ ਇਹਨਾਂ ਲੇਖਕਾਂਰਾਂ ਨੂੰ ਇਹ ਗਲ ਯਾਦ ਰਖਣੀ ਚਾਹੀਦੀ ਹੈ ਕਿ ਸ੍ਰੀ ਦਸਮੇਸ਼ ਜੀ ਨਦੇੜ ਤੋਂ ਬਾਦ ਦੇ ਜੋ ਤਥ ਬਾਬਾ ਜੀ ਲਿਖ ਕੇ ਚਿਟੇ ਉਤੇ ਕਾਲਾ ਪਾ ਗਏ ਹੋਏ ਹਨ। ਉਹ ਹੁਣ ਕਿਸੇ ਤਰ੍ਹਾਂ ਵੀ ਨਹੀਂ ਧੋਤੇ ਜਾ ਸਕਣਗੇ ਸਗੋਂ ਸਮਾਂ ਆਵੇਗਾ ਜਦੋਂ ਇਹ ਅਸਲੀਅਤ ਆਮ ਲੇਖਕਾਂ ਰਾਹੀਂ ਸਾਰੀ ਦੁਨੀਆਂ ਦੇ ਸਾਹਮਣੇ ਆਵੇਗੀ !

**ਕੀ ! ਨਾਮਧਾਰੀ ਸ਼ਬਦ ਨਵੀਂ ਕਾਢ ਹੈ ?**

ਜਥੇਦਾਰ ਜੀ ਅੰਕਿਤ ਕਰਦੇ ਹਨ ਕਿ ਨਾਮਧਾਰੀ ਸ਼ਬਦ ਨਵੀਨ ਕਾਢ ਹੈ। ਕੀ ! ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਬਾਦ ਸ੍ਰੀ ਕਲਗੀਧਰ ਜੀ ਵਲੋਂ ਖਾਲਸ ਪੰਥ ਦੀ ਸਾਜਨਾਂ ਜਾਂ ਸਿੰਘ ਸ਼ਬਦ ਦੀ ਵਰਤੋਂ ਨਵੀਂ ਕਾਢ ਨਹੀਂ ਸੀ। ਕ੍ਰਿਪਾ ਕਰਕੇ ਇਸਦੀ ਵਿਆਖਿਆ ਗਿਆਨੀ ਜੀ ਆਪ ਹੀ ਕਰਕੇ ਦਸਣ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਤੇ ਸਮਾਜ ਦੇ ਨਾਮ ਦੀ (ਨਾਮਧਾਰੀ ਜਾਂ ਸੰਤ ਖਾਲਸਾ) ਦੀ ਨਵੀਂ ਕਾਢ ਕਢੀ ਸੀ ਪਰ ਅਜ ਦੇ ਅਕਾਲੀ ਦਲ ਆਪੋ ਆਪਣੀਆਂ ਪਾਰਟੀਆਂ ਦੇ ਜੋ ਨਵੇਂ ਨਾਮ ਰਖ ਰਹੇ ਹਨ ਕੀ ਏਹ ਕੋਈ ਹੋਰ ਗਲ ਹੈ ਗਿਆਨੀ ਜੀ ਦਸਣ ਦੀ ਖੇਚਲ ਕਰਨਗੇ।

**ਜੇਵਕੁਪਤੀ ਸੁਥਰਾ ਭਲਾ ਮਾਣਸ –**

(ਗਿਆਨ ਅੰਮ੍ਰਿਤ ੪-੭੨)

ਗਿਆਨੀ ਜੀ ਦੀ ਉਹ ਗਲ ਹੈ ਕਿ "ਉਲਟਾ ਚੋਰ ਕੁਤਵਾਲ ਕੋ ਡਾਂਟੇ" ਸ੍ਰੀ ਆਦਿ ਤੇ ਦਸਮ ਗੁਰੂ ਬਾਣੀ ਦਾ ਪੂਰਾ ਸਤਿਕਾਰ ਤਾ ਆਪ ਨਹੀਂ ਕਰਦੇ ਸਗੋਂ ਸ਼ਰਾਅ ਆਮ ਜੋੜਿਆਂ ਵਾਲੇ ਤੇ ਜਰਾਬਾਂ ਪਈਆਂ ਸਮੇਤ (ਬਿਨਾਂ ਚਰਨ ਧੋਤਿਆਂ ਤੋਂ) ਛਪਾ-ਛਪ ਸ੍ਰੀ ਗਰੰਥ ਸਾਹਿਬ ਦੀ ਤਾਬਿਆ ਬੈਠ ਜਾਦੇ ਤੇ ਹਜ਼ਾਰਾਂ ਗਰੰਥੀਆਂ ਤੇ ਸ਼ਰਧਾਲਆਂ ਨੂੰ ਇੰਝ ਕਰਦਿਆਂ ਵੇਖਦੇ ਹਨ। ਅਖਡ ਪਾਠਾਂ ਵਿਚ ਘਿਉ ਦੇ ਦੀਵੇ ਬਾਲਣ ਦੇ ਥਾਂ ਮਿਟੀ ਦੇ ਤੇਲ ਬਿਨਾਂ ਝਿਜਕ ਵਰਤੋਂ ਕਰਦੇ ਕਰਵਾਉਂਦੇ ਹਨ ਸ੍ਰੀ ਗਰੰਥ ਸਾਹਿਬ ਜੀ ਦੀ ਤਾਬਿਆ ਅਖੰਡ ਪਾਠ ਕਰਨ ਲਈ ਸ਼ਨਾਨ ਪਾਣੀ ਤੋਂ ਬਿਨਾਂ ਹੀ ਜਾ ਕੇ ਕੰਮ ਸਾਰ ਲੈਂਦੇ ਹਨ। ਗੁਰੂ ਬਾਣੀ ਦੀ ਹਜ਼ੂਰੀ ਵਿਚ ਬੈਠਕੇ ਇਕ ਦੂਸਰੀ ਪਾਰਟੀ ਵਿਰੁਧ ਵਧ ਤੋਂ ਵਧ ਬਦ-ਕਲਾਮੀ ਕਰਦੇ ਕਰਵਾਉਂਦੇ ਰਹਿੰਦੇ ਹਨ। ਗੁਰੂ ਬਾਣੀ ਦੇ ਸ਼ਬਦਾਂ ਵਾਲੇ ਗੁਰਮੁਖੀ ਦੇ ਹਜ਼ਾਰਾਂ ਅਖ਼ਬਾਰ ਰਦੀ ਦੇ ਰੂਪ ਵਿਚ ਬਜ਼ਾਰਾਂ ਵਿਚ ਸੁਟਦੇ ਤੇ ਰੁਲਦੇ ਵੇਖਕੇ ਅਖਾਂ ਮੀਟੀ ਲੰਘ ਜਾਂਦੇ ਹਨ ਗੁਰੂ ਬਾਣੀ ਦੇ ਆਪਣੇ ਖਿਆਲਾਂ ਅਨੁਸਾਰ ਅਰਥ ਕੀਤੇ ਕਰਵਾਏ ਜਾਂਦੇ ਹਨ।

ਸ੍ਰੀ ਗਰੰਥ ਸਾਹਿਬ ਦੀ ਤਾਬਿਆ ਸੇਰਾਂ ਮੂੰਹੀ ਮਾਸ ਖਾ ਤੇ ਬੋਤਲਾਂ ਮੂੰਹੀ ਸ਼ਰਾਬ ਪੀ ਕੇ ਗਿਆਨੀ ਜੀ ਦੇ ਅਨੇਕਾਂ ਉਭਾਰੂ ਬੈਠਕੇ ਪਵਿਤ੍ਰ ਬੀੜ ਤੇ ਉਲਟੀਆਂ ਕਰਨੋ ਭੀ ਸੰਕੋਚ ਨਹੀਂ ਕਰਦੇ, ਸ੍ਰੀ ਗਰੰਥ ਸਾਹਿਬ ਜੀ ਨੂੰ "ਪ੍ਰਗਟ ਗੁਰਾਂ ਦੀ ਦੇਹ" ਆਖਣ

ਵਾਲੇ ਗਿਆਨੀ ਜੀ ਤੇ ਉਹਨਾਂ ਦੇ ਹਮ ਖਿਆਲੀ ਆਏ ਦਿਨ ਗੁਰਦੁਆਰਿਆਂ ਦੇ ਪ੍ਰਬੰਧ ਕਰਨ ਵਾਲੇ ਪ੍ਰਬੰਧਕਾਂ ਦੀਆਂ ਚੋਣਾਂ ਕਰਵਾਉਣ ਨੂੰ ਭਾਰਤ ਤੇ ਪ੍ਰਾਂਤਿਕ ਸਰਕਾਰਾਂ ਨੂੰ ਦੋਹੀਂ ਹਥੀਂ ਕੋਸਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਦੇ ਹੋਰ ਅਨੇਕਾਂ ਕੰਮ ਕਰਦੇ ਹਨ ਜਿਨ੍ਹਾਂ ਵਿਚ ਪਵਿਤ੍ਰ ਗੁਰੂ ਬਾਣੀ ਦੇ ਸਤਿਕਾਰ ਅਥਵਾ ਸ੍ਰੀ ਗਰੰਥ ਸਾਹਿਬ ਜੀ ਦੇ ਪ੍ਰਤਖ ਗੁਰੂ ਹੋਣ ਦਾ ਰਤਾ ਭਰ ਵੀ ਸੰਕੇਤ ਨਹੀਂ ਮਿਲਦਾ ? ਪਰ ਦੋਸ਼ੀ ਉਸ ਸਮਾਜ ਨੂੰ ਠਹਿਰਾਉਂਦੇ ਹਨ ਜਿਸਦਾ ਜੀਵਨ ਅਧਾਰ ਹੀ ਨਾਮ ਤੇ ਗੁਰੂ ਬਾਣੀ ਹੈ, ਅਰ ਜਿਹੜਾ ਸਮਾਜ ਬਿਨਾਂ ਅਸ਼ਨਾਨ ਪਾਨ ਕਰਨ ਤੋਂ ਬਾਣੀ ਦਾ ਉਚਾਰ ਕਰਨਾ ਗੁਰੂ ਬਾਣੀ ਦੀ ਬਿਅਦਬੀ ਸਮਝਦਾ ਹੈ। ਅਰ ਕੇਵਲ ਗੁਰੂ ਬਾਣੀ ਦੇ ਅਦਬ ਸਤਿਕਾਰ ਨੂੰ ਮੁਖ ਰਖਦਾ ਹੋਇਆ ਅਜ ਵੀ ਜਦੋਂ ਸੁਧ ਘਿਉ ਬਹੁਤ ਮਹਿੰਗਾ ਹੈ (ਅਖੰਡ ਪਾਠ ਸਮੇਂ ੨੫-੩੦ ਰੁਪੈ ਕਿਲੋ ਘਿਉ ਲੈ ਕੇ ਹਜ਼ੂਰੀ ਵਿਚ ਘਿਉ ਦੇ ਦੀਵੇ ਬਾਲਕੇ ਸ੍ਰੀ ਦਸਮੇਸ਼ ਜੀ ਦੇ ਹੁਕਮਾਂ ਦੀ ਪਾਲਣਾ ਕਰਦਾ ਹੋਇਆ ੧੬ ਪਹਿਰ ਨਿਰੰਤਰ ਹਵਨ ਕਰਦਾ ਹੈ ਸਗੋਂ ਅਖੰਡ ਪਾਠੀਆਂ ਧੂਪੀਆਂ ਤੇ ਪਾਹਰੂਆਂ ਵਾਸਤੇ ਹਰ ਸਮੇਂ ਸਣੇ ਕੇਸੀ ਅਸ਼ਨਾਨ ਕਰਨਾ ਅਤੀ ਜ਼ਰੂਰੀ ਸਮਝਦਾ ਹੈ ਭਾਵੇਂ ਕਿਤਨੀ ਸਰਦੀ ਕਿਉਂ ਨ ਹੋਵੇ ਫਿਰ ਇਹ ਵਿਖਾਵਾ ਨਹੀਂ, ਪਖੰਡ ਨਹੀਂ; ਸਵਾਰਥ ਨਹੀਂ, ਕੇਵਲ ਗੁਰਬਾਣੀ ਦੇ ਸਤਿਕਾਰ ਵਾਲੇ ਅਸੂਲਾਂ ਦੀ ਪਾਲਣਾ ਹੀ ਕਰਨ ਦਾ ਮਤਲਬ ਹੈ। ਗੁਰੂ ਬਾਣੀ ਦੇ ਭੰਨ ਤੋੜ ਕੇ ਅਰਥ ਕਰਨ ਦੀ ਸਖ਼ਤ ਮਨਾਹੀ ਹੈ ਲੋੜ ਪੈਣ ਤੇ ਭਾਵਾਰਥ ਹੀ ਦਰਸਾਏ ਜਾਂਦੇ ਹਨ। ਗੁਰੂ ਬਾਣੀ ਦੇ ਲਿਖੇ ਸ਼ਬਦਾਂ ਜਾਂ ਗੁਰਮੁਖੀ ਅਖਰਾਂ ਦਾ ਸਤਿਕਾਰ ਜਿਤਨਾ ਨਾਮਧਾਰੀਆਂ ਪਾਸੋਂ ਹਜ਼ੂਰ ਸ੍ਰੀ ਸਤਿਗੁਰੂ ਜੀ ਕਰਵਾਉਂਦੇ ਹਨ ਦੁਨੀਆਂ ਵਿਚ ਕੋਈ ਸੰਪ੍ਰਦਾ ਨਹੀਂ ਕਰਵਾ ਰਹੀ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗੁਰਮੁਖੀ ਲਿਪੀ ਵਾਲੇ ਕਾਗਜ਼ ਦਾ ਟੁਕੜਾ ਜਾਂ ਗੁਰਮੁਖੀ ਅਖਰਾਂ ਵਾਲਾ ਕੋਈ ਵੀ ਕਾਗਜ਼ ਪੈਰਾਂ ਵਿਚ ਪਿਆ ਵੇਖਕੇ **ਉਸਨੂੰ** ਜਲ ਪ੍ਰਵਾਹ ਜਾਂ ਅਗਨ ਭੇਂਟ ਕੀਤਾ ਕਰਵਾਇਆ ਜਾਂਦਾ ਹੈ। ਸਗੋਂ ਨਾਮਧਾਰੀ ਪੰਥ ਲਿਖੀ ਹੋਈ ਗੁਰੂ ਬਾਣੀ ਜਾਂ ਗੁਰਮੁਖੀ ਅਖਰਾਂ ਨੂੰ ਸਤਿਗੁਰਾਂ ਦਾ ਅਮਨ ਅਟਲ ਫੁਰਮਾਨ ਸਮਝਕੇ ਉਨ੍ਹਾਂ ਕਾਗਜ਼ਾਂ ਤੇ ਪੁਸਤਕਾਂ ਦਾ ਵਧ ਤੋਂ ਵਧ ਨਿਸ਼ਕਾਮ ਅਦਬ ਤੇ ਸਤਿਕਾਰ ਕਰਨ ਨੂੰ ਆਪਣਾ ਹਕੀਕੀ ਫਰਜ਼ ਸਮਝਦਾ ਹੈ ਜੋ ਇਹਨਾ ਉਪਰੋਕਤ ਕਾਰਨਾਂ

ਅਨੁਸਾਰ ਨਾਮਧਾਰੀ (ਸੁਥਰੇ ਵਾਂਗ ਕਪੱਤੇ ਹਨ ਤਾਂ ਵੀ ਆਪਾਂ ਨੂੰ ਬੁਲ੍ਹੇ ਸ਼ਾਹ ਵਾਂਗੂ ਕੋਈ ਇਤਰਾਜ਼ ਨਹੀਂ ਕਿ 'ਬੁਲਿਆ ਲੋਕੀਂ ਤੈਨੂੰ ਕਾਫਰ ਆਖਣ ਤੂ ਆਹੋ ਆਹੋ ਆਖ'' ਪਰ ਜੇ ਉਪਰੋਕਤ ਮੁਹਾਵਰਾ ਗਿਆਨੀ ਜੀ ਤੇ ਹੀ ਢੁਕਦਾ ਹੋਵੇ ਤਾਂ ਉਹ ਜਾਨਣ।

ਵੈਸੇ ਪਾਠਕਾਂ ਦਾ ਫਰਜ਼ ਬਣਦਾ ਹੈ ਕਿ ਉਹ ਇਸ ਮੁਹਾਵਰੇ ਦਾ ਫੈਸਲਾ ਮੇਰੀਆਂ ਉਕਤ ਦਲੀਲਾਂ ਪੜ੍ਹ ਕੇ ਜ਼ਰੂਰ ਕਰਨ।

**ਹਕੀਕਤ ਦੀ ਹਕੀਕਤ—**

> ਗਿਆਨੀ ਜੀ ਨੇ ਅਖੀਰ ਵਿਚ ਇਕ ਥਾਂ ਇਹ ਵੀ ਲਿਖਿਆ ਹੈ ਕਿ ਹਕੀਕਤ ਇਹ ਹੈ ਸੰਸਾਰ ਵਿਚ ਕਿਸੇ ਦੇਹ ਜਾਂ ਵਿਅਕਤੀ ਦੀ ਪੂਜਾ ਨਹੀਂ ਹੁੰਦੀ ਪੂਜਾ ਉਸਦੇ ਆਤਮਿਕ ਗਿਆਨ ਅਨੁਭਵ ਚੰਗੇ ਗੁਣਾ ਜਾਂ ਕਰਨੀ ਦੀ ਹੁੰਦੀ ਹੈ। ਗੁਰਬਾਣੀ ਜਾਂ ਆਤਮਿਕ ਗਿਆਨ ਵਿਚ ਕੋਈ ਮਨੁਖੀ ਦੋਸ਼ ਨਹੀਂ।
>
> (ਗਿਆਨ ਅੰਮ੍ਰਿਤ ਅਪਰੈਲ ੧੯੭੨)

ਗਿਆਨੀ ਜੀ ਦੀ ਇਹ ਹਕੀਕਤ ਕਿਤਨੀ ਵਧੀਆ ਹਕੀਕਤ ਹੈ? ਜਿਸਦੀ ਹੋਂਦ ਵਿਚ ਨਾ ਸ੍ਰੀ ਗੁਰੂ ਨਾਨਕ ਜੀ ਦੀ ਦੇਹ ਅਤੇ ਨਾ ਸ੍ਰੀ ਗੁਰੂ ਕਲਗੀਧਰ ਦੇ ਪਵਿਤ੍ਰ ਸਰੀਰ ਦੀ ਕੋਈ ਲੋੜ ਰਹਿ ਜਾਂਦੀ ਹੈ ਅਤੇ ਨ ਕਿਸੇ ਇਤਹਾਸਿਕ ਗੁਰੂ ਅਸਥਾਨ ਤੇ ਨਾ ਉਸ ਅਸਥਾਨ ਵਾਸਤੇ ਪੂਜਾ ਪ੍ਰਤਿਸ਼ਟਾ ਦਾ ਸਵਾਲ ਹੀ ਬਾਕੀ ਰਹਿ ਜਾਂਦਾ ਹੈ ਕਿਉਂਕਿ ਇਹ ਸਾਰਾ ਕੁਝ ਗਿਆਨੀ ਜੀ ਦੇ ਲਿਖਣ ਅਨੁਸਾਰ ਹਕੀਕਤ ਨਹੀਂ ਕੀ ਗਿਆਨੀ ਜੀ ਇਹ ਵੀ ਜਾਣਕਾਰੀ ਦੇਣਗੇ ਕਿ ਗੁਰਬਾਣੀ ਕਿਸੇ ਦੇਹ ਤੋਂ ਬਿਨਾਂ ਕਿਵੇਂ ਤੇ ਕਦੋਂ ਹੋਂਦ ਵਿਚ ਆਈ ਸੀ ਜਾਂ ਆਤਮਿਕ ਗਿਆਨ ਦੀ ਭੂਮਿਕਾ ਪੰਚ ਭੌਤਿਕ ਦੇਹ ਤੋਂ ਬਿਨਾਂ ਹੋਰ ਵੀ ਕਿਤੇ ਹੋ ਸਕਦੀ ਹੈ।

ਤੇ ਜਾਂ ਦਸਾਂ ਸਤਿਗੁਰਾਂ ਦੀਆ ਦੇਹਾਂ ਦੇ ਨਾਮਾਂ ਨੂੰ ਏਜੇ ਕਰਕੇ ਗੁਰੂ ਆਖਕੇ ਨਹੀਂ ਪੂਜਿਆ ਜਾਂਦਾ ਕਿ ਇਨ੍ਹਾਂ ਨਾਵਾਂ ਵਾਲੀਆਂ ਗੁਰੂ ਦੇਹਾਂ ਵਿਚੋਂ ਕੁਝ ਨੇ ਗੁਰੂ ਬਾਣੀ ਦੀ ਰਚਨਾ ਤੇ ਕੁਝ ਨੇ ਆਪਣੇ ਪਵਿਤ੍ਰ ਬਚਨਾਂ ਤੇ ਕਰਤਵਾਂ ਦੁਆਰਾ ਆਪਣੇ ਅੰਦਰ ਵਾਲੇ ਆਤਮਿਕ ਗਿਆਨ ਦੇ ਪ੍ਰਭਾਵ ਨਾਲ ਭੁਲੇ ਭਟਕੇ ਅਨੇਕਾਂ ਜੀਆਂ ਨੂੰ ਗੁਰਸਿਖੀ ਦੇ ਰੂਪ ਵਿਚ ਆਤਮਿਕ ਗਿਆਨ ਦਾ ਪ੍ਰਕਾਸ਼ ਦਿਤਾ ਸੀ।

ਕੀ ਸਬਦ ਗੁਰਪੀਰਾ ਗਹਿਰ ਗੰਭੀਰਾ ਆਖਣ ਵਾਲੇ ਸਤਿਗੁਰੂ ਨਾਨਕ ਦੇਵ ਜੀ ਦੇਹ ਧਾਰੀ ਨਹੀਂ ਸਨ ਅਤੇ ਕੀ ਉਨ੍ਹਾਂ ਦੀ ਆਤਮਿਕ ਗਿਆਨ ਦੀ ਪ੍ਰਾਪਤੀ ਵਾਸਤੇ ੧੭ ਸਾਲ ਆਤਮਿਕ ਗਿਆਨੀ ਸਤਿਗੁਰੂ ਅੰਗਦ ਦੇਵ (ਦੇਹਧਾਰ) ਜੀ ਨੇ ਸੇਵਾ ਨਹੀਂ ਕੀਤੀ ਸੀ ?

ਜੇ ਏਹੋ ਹਕੀਕਤ ਹੈ ਕਿ ਆਤਮਿਕ ਗਿਆਨ ਤੇ ਅਨੁਭਵ ਅਥਵਾ ਕਰਨੀ ਹੀ ਗੁਰੂ ਹੈ ਤਾਂ ਦਸਾਂ ਗੁਰੂ ਸਾਹਿਬਾਂ ਦੇ ਬਲਾਕ ਵਖ ਵਖ ਕਿਉਂ ਬਣਾਏ ਜਾਂਦੇ, ਉਨ੍ਹਾਂ ਦੇ ਗੁਰਪੁਰਬ ਵਿਸ਼ੇਸ਼ ਤੌਰ ਤੇ ਕਿਉਂ ਮਨਾਏ ਜਾਂਦੇ ਹਨ ਕਿਉਂਕਿ ਉਹਨਾਂ ਦੀਆਂ ਦੇਹਾਂ ਹਕੀਕਤ ਗੁਰੂ ਤਾਂ ਹੈ ਨਹੀਂ ਸਨ।

ਜਤੋਂ ਦੇਹਾਂ ਖਤਮ ਹੋ ਗਈਆਂ ਤਾਂ ਗੁਰਤੂ ਨੂੰ ਹੁਣ ਉਨ੍ਹਾਂ ਦੇਹਾਂ ਨਾਲ ਕਿਵੇਂ ਜੋੜਿਆ ਜਾ ਸਕਦਾ ਹੈ ?

ਸਗੋਂ ਗਿਆਨੀ ਜੀ ਲਗਦੇ ਹਥ ਨਮੂਨੇ ਵਜੋਂ ਹੇਠ ਲਿਖੀਆਂ ਗੁਰਬਾਣੀ ਦੀਆਂ ਪੰਗਤੀਆਂ ਦੇ ਭਾਵਾਰਥ ਵੀ ਦਸਣ ਦੀ ਕ੍ਰਿਪਾ ਕਰਨ।

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।

(ਭਾਈ ਗੁਰਦਾਸ)

ਗੁਰ ਨਾਨਕ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸ ਨ ਪਰਿਆ ਰੇ

(ਸੋਰਠ ਮ: ੫)

ਸਭ ਤੇ ਵਡਾ ਸਤਿਗੁਰ ਨਾਨਕ ਜਿਨ ਕਲਿ ਰਾਖੀ ਮੇਰੀ।

(ਸੂਹੀ ਮ: ੫)

ਜਿਥੈ ਜਾਇ ਬਹਿ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ ਰਾਮ ਰਾਜੇ।

(ਆਸਾ ਛੰਤ ਮ: ੪)

ਸਗੋਂ—ਧਨੁ ਧੰਨੁ ਪਿਤਾ ਧਨੁ ਧੰਨੁ ਕੁਲ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ (ਗਉੜੀ ਦੀ ਵਾਰ ਮ: ੪)

ਅਥਵਾ ਜੁਗਹ ਜੁਗੋ ਜੁਗਹ ਜੁਗੋ ਸਦ ਪੀੜੀ ਗੁਰ ਚਲੰਦੀ।

ਜੁਗੁ ਜੁਗੁ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮ ਧਿਆਇਆ

(ਸ੍ਰੀ ਰਾਗ ਛਤ ਮ: ੪)

ਕੀ ਇਹਨਾਂ ਪੰਗਤੀਆਂ ਦੀ ਹਕੀਕਤ ਨਿਰਗੁਣ ਸਰੂਪੀ ਗੁਰੂਬਾਣੀ ਆਤਮਿਕ ਗਿਆਨ, ਅਨੁਭਵ ਜਾਂ ਕਰਨੀ ਦੀ ਪੂਜਾ, ਕਰਨੀ ਹੈ ਜਾਂ ਇਹਨਾਂ ਗੁਣਾਂ ਦੇ ਮਾਲਿਕ ਤੇ ਸਗੋਂ ਸਰਵਗੁਣ ਸਪੰਨ ਦੀਨ ਦੁਨੀ ਦੇ ਸਹਾਇਕ ਸਰਗੁਣ ਸਰੂਪੀ ਸਤਿਗੁਰੂ ਨਾਨਕ ਜਾਂ ਹੋਰ ਵਿਅਕਤੀਗਤ ਸਤਿਗੁਰਾਂ ਦੀ ਹੋਂਦ ਦੀ ਹਕੀਕਤ ਨੂੰ ਸਵੀਕਾਰ ਕਰਨਾ ਹੋਵੇਗਾ ?

ਸ੍ਰੀ ਮਾਨ ਸਤਿਕਾਰ ਯੋਗ ਗਿਆਨੀ ਜੀ ਮੈਂ ਆਪ ਜੀ ਨੂੰ ਕਿਸੇ ਵੀ ਵਿਅਕਤੀ ਨੂੰ ਗੁਰੂ ਮੰਨਣ ਵਾਸਤੇ ਮਜ਼ਬੂਰ ਨਹੀਂ ਕਰਦਾ ਬੇਸ਼ਕ ਜਿਥੇ ਆਪ ਦਾ ਵਿਸ਼ਵਾਸ ਟਿਕਿਅ ਹੈ ਟਿਕਾਈ ਰਖੋ ਪਰ ਦਰ ਅਸਲ ਹਕੀਕਤ ਇਹ ਕਿ ਹੈ ਕਿ ਉਪਦੇਸ਼ ਦਾਤਾ ਹਮੇਸ਼ਾਂ ਵਿਅਕਤੀ (ਦੇਹਧਾਰੀ) ਹੀ ਹੁੰਦਾ ਹੈ। ਭਾਵੇਂ ਉਹ ਸਤਿਗੁਰੂ ਸਰੂਪ ਵਿਚ ਹੋਵੇ ਜਾ ਸਾਧੂ ਮਹਾਤਮਾ ਵਿਦਵਾਨ ਪੰਡਤ ਗਰੰਥੀ ਪਰਚਾਰਿਕ ਜਥੇਦਾਰ ਜਾਂ ਗਿਆਨੀ ਦੇ ਰੂਪ ਵਿਚ ਹੋਵੇ।

ਜੇ ਇੰਝ ਹਕੀਕਤ ਨ ਹੋਵੇ ਤਾਂ ਧਾਰਮਿਕ ਪੁਸਤਕਾਂ ਜਾਂ ਗੁਰੂ ਬਾਣੀ ਦੀ ਵਿਆਖਿਆ ਕਿਸੇ ਗਿਆਨੀ ਜਾਂ ਪੰਡਤ ਨੂੰ ਨਾ ਕਰਨੀ ਪਵੇ ਅਤੇ ਧਰਮ ਪੁਸਤਕ ਜਾਂ ਹੋਰ ਸਾਰੇ ਗਰੰਥ ਆਪਣੇ ਆਪ ਹੀ ਸਭ ਲੋਕਾਂ ਨੂੰ ਲੋੜੀਂਦੀ ਸਿਖਿਆ ਦਈ ਜਾਣ ਪਰ ਇੰਝ ਕਦੇ ਹੋਇਆ ਵੇਖਿਆ ਜਾਂ ਸੁਣਿਆ ਨਹੀਂ ਗਿਆ।

ਇਸ ਤਰ੍ਹਾਂ ਹਕੀਕਤ ਵਿਚ ਗੁਰੂ ਬਾਣੀ ਵਿਅਕਤੀ ਗਤ ਸਤਿਗੁਰਾਂ ਵਲੋਂ ਸਮੇਂ ਸਮੇਂ ਜਗਿਆਸੂਆ ਨੂੰ ਕੀਤਾ ਹੋਇਆ ਇਕ ਪਵਿੱਤਰ ਉਪਦੇਸ਼ ਹੈ ਅਰ ਸ੍ਰੀ ਗਰੰਥ ਸਾਹਿਬ ਵਿਚ ੬-੭ ਗੁਰੂ ਸਾਹਿਬਾਂ ੧੭ ਭਗਤਾਂ ਤੇ ੧੭ ਭੱਟਾਂ ਦੀ ਬਾਣੀ ਵੱਖ-ਵੱਖ ਸਿਧਾਂਤਾ ਦੇ ਰੂਪ ਵਿਚ ਅੰਕਿਤ ਹੈ ਅਰ ਸਗੋਂ ਜਿਸ ਦੀ ਸੋਧ ਸੁਧਾਈ ਦਾ ਸਿਲਸਿਲਾ ਸ਼ੁਰੂ ਤੋਂ ਲੈ ਕੇ ਹੁਣ ਤਕ ਚਲਿਆ ਆ ਰਿਹਾ ਹੈ ਤੇ ਅਜ ਵਖ ਵਖ ਭਾਵਾਂ ਵਾਲੇ ਦੋ ਦਰਜਨਾਂ ਤੋਂ ਵਧ ਟੀਕੇ ਸ੍ਰੀ ਗਰੰਥ ਸਾਹਿਬ ਦੇ ਵੇਖੇ ਜਾਂਦੇ ਹਨ। ਅਜੇ ਇਨ੍ਹਾਂ ਕ੍ਰਿਆਵਾਂ ਦੀ ਹਦ ਨਹੀਂ ਦਿਸਦੀ ਪਰ ਸ੍ਰੀ ਗੁਰੂ ਨਾਨਕ ਤੋਂ ਲੈ ਕੇ ਤੁਹਾਡੇ ਅਕੀਦੇ ਅਨੁਸਾਰ ਜੇ ਦਸ ਸਤਿਗੁਰੂ ਵੀ ਹੋਏ ਮੰਨੇ ਜਾਣ ਤਾਂ ਉਹ ਆਪੋ ਆਪਣੇ ਵਕਤ ਵਿਚ ਕੇਵਲ ਇਕੋ ਸਮੇਂ ਵਿਚ ਹੀ ਗੁਰੂ ਗੱਦੀ ਤੇ ਬਿਰਾਜਮਾਨ ਰਹਿਕੇ ਹਰ ਇਕੋ ਤਰ੍ਹਾਂ ਦੀ ਕਾਰ ਚਲਾਉਂਦੇ ਰਹੇ ਹਨ ਅਰਥਾਤ ਗੁਰੂ ਗਦੀ ਤੇ ਇਕੋ ਦੇਹ ਹੀ ਸ਼ਸੋਭਿਤ ਰਹੀ ਹੈ ਜਦ ਕਿ ਸ੍ਰੀ ਗਰੰਥ ਸਾਹਿਬ ਜੀ ਦੀਆਂ ਲੱਖਾਂ ਬੀੜਾ ਵੱਖ ਵੱਖ

ਪੁਜ਼ੀਸ਼ਨਾਂ ਵਿਚ ਗੁਰਦਵਾਰਿਆਂ ਘਰਾਂ ਲਾਇਬਰੇਰੀਆਂ ਭਵਨਾਂ ਤੇ ਦੁਕਾਨਾਂ ਵਿਚ ਵੇਖੀਆਂ ਜਾਂਦੀਆਂ ਹਨ।

ਇਸ ਤੋਂ ਅਗੇ ਆਤਮਿਕ ਗਯਾਨ ਅਨੁਭਵਤਾ ਜਾਂ ਕਰਨੀ ਆਦਿਕ ਤੱਥ ਵੀ ਹਕੀਕਤ ਪੰਚ ਭੌਤਕ ਸਰੀਰ ਦੀ ਚੇਤਨ ਸਤਾ ਨਾਲ ਹੀ ਸਬੰਧ ਰਖਦੇ ਹਨ। ਅਰ ਘਟ ਵਧ ਦੀ ਮਾਤਰਾ ਅਨੁਸਾਰ ਸਰੀਰ ਦੀ ਪ੍ਰਕਿਰਤੀ ਨਾਲ ਇਹ ਉਪਜਦੇ ਅਰ ਨਰਵਿਰਤੀ ਨਾਲ ਖਤਮ ਹੁੰਦੇ ਰਹਿੰਦੇ ਹਨ ਭਾਵੇਂ ਇਹ ਆਪਣੇ ਆਪ ਵਿਚ ਅਮਰ ਅਤੇ ਅਮਿਟ ਹੀ ਹਨ, ਪਰ ਬਿਨਾਂ ਸਰੀਰ ਤੋਂ ਇਹ ਅਗਿਆਤ ਤੇ ਸੁੰਨੇ ਹੀ ਰਹਿੰਦੇ ਹਨ। ਇਸ ਹਕੀਕਤ ਨੂੰ ਹਕੀਕਤ ਮੰਨਣਾ ਜਾਂ ਨਾ ਮੰਨਣਾ ਗਿਆਨੀ ਜੀ ਦੀ ਮਰਜ਼ੀ ਹੈ।

# ਖਿਮਾ ਜਾਚਨਾਂ

ਪਾਠਕਾਂ ਦਾ ਮੈਂ ਕਾਫੀ ਸਮਾਂ ਲਿਆ ਹੈ। ਜਿਥੇ ਬਹੁਤ ਸਾਰੇ ਪਾਠਕ ਇਸ ਲੇਖ ਨੂੰ ਬੜੀ ਦਿਲਚਸਪੀ ਨਾਲ ਪੜ੍ਹਦੇ ਰਹੇ ਹਨ, ਹੋ ਸਕਦਾ ਹੈ ਓਥੇ ਕਈ ਸੱਜਣ ਇਸ ਲੰਮੀ ਚੌੜੀ ਗਾਥਾ ਤੋਂ ਅਕ ਵੀ ਗਏ ਹੋਣਗੇ ਇੰਝ ਕੁਦਰਤੀ ਹੁੰਦਾ ਹੀ ਹੁੰਦਾ ਹੈ। ਜਿਥੇ ਮੈਂ ਪ੍ਰਸੰਸਕਾਂ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਉਥੇ ਦੂਜੇ ਸਜਨਾਂ ਪਾਸੋਂ ਵੀ ਹਾਰਦਿਕ ਖਿਮਾਂ ਮੰਗਦਾ ਹਾਂ ਆਸ ਹੈ ਦੋਵੇਂ ਧਿਰਾਂ ਮੇਰੀ ਜਾਚਨਾ ਕਬੂਲ ਕਰਨਗੇ।

ਅੰਤ ਵਿਚ ਆਪਣੇ ਬਜ਼ੁਰਗ ਗਿ: ਪ੍ਰਤਾਪ ਸਿੰਘ ਜੀ ਜਥੇਦਾਰ ਪਾਸੋਂ ਵੀ ਮੈਂ ਇਸ ਲਈ ਖਿਮਾਂ ਮੰਗਦਾ ਹਾਂ ਕਿ ਉਹਨਾਂ ਦੀਆਂ ਬਹੁਤ ਸਾਰੀਆਂ ਸਾਰੇ ਸਮਾਜ ਨਾਲ ਆਧਾਰਤ ਲਿਖੀਆ ਵਧੀਕੀਆਂ ਪੜ੍ਹ ਕੇ ਕਈ ਅਣ-ਸੁਖਾਵੇਂ ਸ਼ਬਦ ਮੈਂ ਉਨ੍ਹਾਂ ਦੀ ਬਾਬਤ (ਸੰਕੋਚ ਰਖਦਾ ਹੋਇਆ ਵੀ) ਵਰਤ ਜਾਂਦਾ ਰਿਹਾ ਹਾਂ, ਇਸ ਤਰ੍ਹਾਂ ਕਰਨਾ ਉਨ੍ਹਾਂ ਵਾਸਤੇ ਵੀ ਅਯੋਗ ਸੀ ਤੇ ਮੇਰੇ ਵਾਸਤੇ ਵੀ, ਪਰ ਉਨ੍ਹਾਂ ਦੇ ਕੀਤੇ ਤੋਂ ਮੇਰੇ ਕੋਲੋਂ ਵੀ ਇੰਝ ਹੁੰਦਾ ਰਿਹਾ ਹੈ। ਭਾਵੇਂ ਉਨ੍ਹਾਂ ਨੂੰ ਆਪਣੀ ਗਲਤੀ ਤਾਂ ਅਜੇ ਵੀ ਨਾ ਮਹਿਸੂਸ ਹੋਈ ਹੋਵੇ, ਪਰ ਮੈਂ ਜਵਾਬੀ ਗਲਤੀ ਨੂੰ ਵੀ ਸਚੇ ਦਿਲੋਂ ਮਹਿਸੂਸ ਕਰਦਾ ਹਾਂ ਤੇ ਸਾਹਿਤ ਪੱਧਰ ਤੋਂ ਖਿਮਾ ਵੀ ਮੰਗਦਾ ਹਾਂ।

ਜਾਚਿਕ — ਆਤਮਾ ਸਿੰਘ ਸਨਖਤਰਵੀ

ਸਤਿ ਸ੍ਰੀ ਅਕਾਲ

# ਸ਼ੁਧੀ ਪਤਰ

| ਪੰਨਾ | ਸਤਰ | ਅਸ਼ੁਧੀ | ਸ਼ੁਧੀ |
|---|---|---|---|
| ੧ | ੪ | ਤੌਰ ਤੇ | ਤੌਰੇਤ |
| ੫ | ੨੦ | ਰੀਤੀ | ਨੀਤੀ |
| ੧੧ | ੨੨ | ਲਹਾਈ | ਲੜਾਈ |
| ੧੪ | ੨੦ | ਕੋਸ਼ | ਕੇਸ਼ੋ |
| ੧੫ | ੨੦ | ਸੁਖਵਨ | ਸੁਖਾਵਨ |
| ੨੫ | ੨ | ਹਠਾਂ | ਹੇਠਾਂ |
| ੨੬ | ੨੨ | ਹੈ | ਨੂੰ |
| ੩੦ | ੬ | ਰਸਤੀ | ਰਾਸਤੀ |
| ੩੩ | ੨੪ | ਬਿਸਲ | ਬਿਸਾਲ |
| ੩੮ | ੧ | ਅਧੀ | ਅਧੀ ਸਦੀ |
| ੩੯ | ੨੩ | ਕੁਲੀਅਤ | ਕੁਲੀਆਤ |
| ੪੨ | ੨ | ਅਮਲੋਕ | ਆਮਲੋਕ |
| ੪੯ | ੧੬ | ਅਖਣ | ਆਖਣ |
| ੫੯ | ੨੫ | ਮਨਕਰ | ਮੁਨਕਿਰ |
| ੭੦ | ੨੫ | ਆਇਅ | ਆਇਆਂ |
| ੭੫ | ੨੫ | ਨਜਇਜ਼ | ਨਾਜਾਇਜ਼ |
| ੭੭ | ੨ | ਸਮਚੀ | ਸਮੁਚੀ |
| ੭੭ | ੯ | ਅਰਬਾਂ | ਅਰਥਾਂ |
| ੯੦ | ੧ | ਦਰਵਜ | ਦਰਵਾਜੇ |
| ੧੦੦ | ਆਖਰੀ ਪੰਗਤੀ | ਹਰਿ ਜੁਗਾ | ਹਰਿ ਜੁਗਹ ਜੁਗੋ ਜੁਗ ਜੁਗਹ |

